# ਤਿੜਕਦੇ ਰਿਸ਼ਤੇ

ਪ੍ਰਭਜੋਤ ਅੱਠਵੀ ਕਲਾਸ ਪਾਸ ਕਰਕੇ ਨੇੜੇ ਦੇ ਪਿੰਡ ਹਾਈ ਸਕੂਲ ਵਿਚ ਦਾਖਲ ਹੋ ਗਿਆ। ਪ੍ਰਭਜੋਤ ਆਪਣੇ ਸਕੂਲ ਦੀ ਟੀਮ ਦਾ ਕੈਪਟਨ ਸੀ। ਹਾਈ ਸਕੂਲ ਵਿੱਚ ਵੀ ਉਹ ਭੰਗੜੇ ਦੀ ਟੀਮ ਵਿਚ ਭੰਗੜਾ ਪਾਉਣ ਲੱਗਾ। ਭੰਗੜੇ ਦੇ ਨਾਲ ਉਸ ਨੂੰ ਗਾਉਣ ਦਾ ਕਾਫੀ ਸ਼ੌਕ ਸੀ। ਸਕੂਲ ਦੇ ਇਕ ਫੰਕਸਨ ਵਿਚ ਪ੍ਰਭਜੋਤ ਨੇ ਗੀਤ ਗਾਇਆ "ਗੁੰਮ ਹੈ, ਗੁੰਮ ਹੈ ਇਕ ਕੁੜੀ ਜੀਹਦਾ ਨਾਮ ਮੁਹੱਬਤ"। ਸ਼ਿਵ ਕੁਮਾਰ ਬਟਾਲਵੀ ਦਾ ਲਿਖਿਆ ਗੀਤ ਪ੍ਰਭਜੋਤ ਨੇ ਇੰਨ ਬਿੰਨ ਬਟਾਲਵੀ ਵਾਗੂੰ ਪੇਸ ਕੀਤਾ।
ਕੁੜੀਆ ਵਿਚੋਂ ਕਿਰਨਦੀਪ ਨੇ ਗੀਤ ਗਾਇਆ "ਕਿੰਨਾ ਸੋਹਣਾ ਲਗਦਾ ਇਹ ਸ਼ਹਿਰ ਹੈ, ਸਾਡਾ ਇਥੇ ਦੱਸ ਕੌਣ ਤੇਰੇ ਤੋ ਵਗੈਰ ਹੈ". ਕਿਸੇ ਨਵੇ ਲੇਖਕ ਦਾ ਗੀਤ ਸੀ ਇਨਾ ਦੋਨਾ ਨੂੰ ਫੰਕਸਨ ਵਿਚ ਪਹੁੰਚੇ ਹੋਏ ਮੁੱਖ ਮਹਿਮਾਨ ਹਲਕੇ ਦੇ ਐਮ ਐਲ ਏ ਨੇ ਪੰਜ, ਪੰਜ ਸ਼ੋ ਰੁਪੈ ਦੇ ਕੇ ਸ਼ਨਮਾਨਤ ਕੀਤਾ।
ਸਕੂਲ ਦੇ ਟੂਰਨਾਮੈਂਟ ਵਿਚ ਭੰਗੜਾ ਤੇ ਗਿੱਧਾ ਪ੍ਰਭਜੋਤ ਹੋਰਾ ਨੇ ਜਿੱਤ ਲਏ। ਜੋਨ ਜਿੱਤ ਕੇ ਅੱਗੇ ਜਿਲਾ ਪੱਧਰ ਦੇ

ਮੁਕਾਬਲਿਆ ਲਈ ਦੋਵੇ ਟੀਮਾਂ ਫਿਰੋਜਪੁਰ ਚਲੀਆਂ ਗਈਆਂ। ਐਸ ਡੀ ਸਕੂਲ ਵਿਚ ਇਨਾਂ ਦੀ ਰਿਹਾਇਸ ਸੀ। ਇਥੇ ਕਿਰਨਦੀਪ ਤੇ ਪ੍ਰਭਜੋਤ ਇਕ ਦੂਸਰੇ ਦੇ ਕਾਫੀ ਨੇੜੇ ਹੋ ਗਏ। ਜਿਲੇ ਵਿਚੋ ਭੰਗੜਾ ਪਹਿਲੇ ਨੰਬਰ ਤੇ ਆਇਆ। ਗਿੱਧਾ ਦੂਸਰੇ ਸਥਾਨ ਤੇ। ਸਕੂਲ ਵਿਚ ਆ ਕੇ ਸਾਰੇ ਸਕੂਲ ਨੂੰ ਇਕੱਠਾ ਕਰਕੇ ਹੈਡਮਾਸਟਰ ਨੇ ਗਿੱਧੇ ਤੇ ਭੰਗੜੇ ਵਾਲਿਆ ਨੂੰ ਸਰਟੀਫਿਕੇਟ ਵੰਡੇ। ਹੈਡਮਾਸਟਰ ਨੇ ਦੱਸਿਆ ਕਿ "ਆਪਣੇ ਸਕੂਲ ਦੇ ਦੋ ਵਿਦਿਆਰਥੀ ਪੰਜਾਬ ਪੱਧਰ ਤੇ ਭਾਗ ਲੈਣ ਲਈ ਚੁਣੇ ਗਏ ਹਨ। ਉਹ ਹਨ ਭੰਗੜੇ ਵਿਚੋ ਪ੍ਰਭਜੋਤ ਤੇ ਗਿੱਧੇ ਵਿਚੋ ਕਿਰਨਦੀਪ। ਮੈ ਇਨਾ ਦੋਹਾ ਨੂੰ ਦੋ ਸੌ ਰੁਪੈ ਦਾ ਇਨਾਮ ਦਿੰਦਾ ਹਾ। ਇਹ ਦੋਵੇ ਆ ਕੇ ਆਪਣਾ ਇਨਾਮ ਲੈ ਲੈਣ।ਅੱਗੇ ਦੀ ਤਿਆਰੀ ਆਪਣੇ ਇੰਨਚਾਰਜਾ ਨਾਲ ਮਿਲ ਕੇ ਕਰਦੇ ਰਹਿਣ। ਇਸੇ ਖੁਸੀ ਵਿਚ ਮੈ ਸਾਰੇ ਸਕੂਲ ਨੂੰ ਸ਼ੁਕਰਵਾਰ ਤੇ ਛਨੀਵਾਰ ਦੀ ਛੁੱਟੀ ਕਰ ਰਿਹਾ ਹਾਂ"।
ਪ੍ਰਭਜੋਤ ਘਰੇ ਆਇਆ। ਅੱਗੇ ਸਾਰਾ ਟੱਬਰ ਬਹੁਤ ਖੁਸ ਸੀ। ਪ੍ਰਭਜੋਤ ਨੇ ਸੋਚਿਆ ਇਨਾ ਦੋਨਾ ਨੂੰ ਕਿਸੇ ਦੱਸ ਦਿੱਤਾ ਹੋਣਾ। ਉਹ ਆਪਣਾ ਕਿਤਾਬਾ ਵਾਲਾ ਬੈਗ ਰੱਖ ਰਸੋਈ ਵਿਚ ਆਪਣੀ ਮੰਮੀ ਕੋਲ ਗਿਆ ਤਾ ਉਸ ਦੀ ਮੰਮੀ ਨੇ ਆਖਿਆ। "ਲੈ ਚਾਹ ਪੀ ਮੇਰਾ ਪੁੱਤ ਤੇ ਮੂੰਹ ਮਿੱਠਾ ਕਰ"। ਕਹਿੰਦੀ ਹੋਈ ਨੇ ਮਠਿਆਈ ਨਾਲ ਭਰੀ ਪਲੇਟ ਪ੍ਰਭਜੋਤ ਦੇ ਮੂਹਰੇ ਕਰ ਦਿੱਤੀ।
"ਮੰਮੀ ਪਹਿਲਾ ਇਹ ਦੱਸੋ ਤਹਾਨੂੰ ਇਹ ਖੁਸਖਬਰੀ ਕੀਹਨੇ ਪਹਿਲਾ ਹੀ ਆ ਕੇ ਦੇ ਦਿੱਤੀ?" "ਸਾਨੂੰ ਡਾਕੀਆ ਚਿੱਠੀ ਫੜਾਕੇ ਗਿਆ"।
ਡਾਕੀਆ ਚਿੱਠੀ ਫੜਾ ਕੇ ਗਿਆ? ਪ੍ਰਭਜੋਤ ਨੇ ਮਾਂ ਦੀ ਗੱਲ ਪੂਰੀ ਹੋਣ ਤੋ ਪਹਿਲਾ ਹੀ ਹੈਰਾਨ ਹੋ ਕੇ ਪੁਛਿਆ। ਕੀਹਨੇ ਲਿਖੀ ਹੈ ਉਹ ਚਿੱਠੀ?
ਚਿੱਠੀ ਅੰਬੈਸੀ ਨੇ ਲਿਖੀ ਹੈ। ਹੋਰ ਕੀਹਨੇ ਲਿਖਣੀ ਸੀ। ਉਨਾਂ ਨੇ ਲਿਖਿਆ ਹੈ, "ਕਿ ਆ ਕੇ ਵੀਜਾ ਲੈ ਜਾਵੋ"।
ਅੱਛਾ ਇਹ ਖੁਸੀ ਵਿਚ ਮਠਿਆਈ ਲੈ ਕੇ ਆਂਦੀ ਹੈ। "ਮੈ ਤਾ ਸੋਚਿਆ ਸਕੂਲ ਵਾਲੀ ਗੱਲ ਦਾ ਤਹਾਨੂੰ ਪਤਾ ਲੱਗ ਗਿਆ"। ਕਹਿੰਦੇ ਪ੍ਰਭਜੋਤ ਨੇ ਜੇਬ ਵਿਚੋਂ ਦੋ ਸੌ ਕੱਢ ਕੇ ਆਪਣੀ ਮੰਮੀ ਨੂੰ ਫੜਾਉਦੇ ਨੇ ਆਖਿਆ "ਇਹ ਸਾਨੂੰ ਸਕੂਲ ਵੱਲੋ ਸਪੈਸ਼ਲ ਇਨਾਮ ਮਿਲਿਆ। ਜਿਲਾ ਜਿੱਤਣ ਦੇ ਸਰਟੀਫਿਕੇਟ ਵੀ ਦਿੱਤੇ ਹਨ। ਮੈ ਤਾ ਸਮਝਿਆ ਤਹਾਨੂੰ ਕਿਸੇ ਨੇ ਪਹਿਲਾ ਆ ਕੇ ਦੱਸ ਦਿੱਤਾ। ਜਿਹੜੀ ਤੁਸੀ ਮਠਿਆਈ ਮੰਗਵਾ ਲਈ"।
ਪੈਸੇ ਫੜਕੇ ਉਸ ਦੀ ਮੰਮੀ ਨੇ ਮੱਥਾ ਚੁੰਮਦੀ ਨੇ ਆਖਿਆ। "ਫਿਰ ਤਾ ਅੱਜ ਦੁੱਗਣੀ ਖੁਸੀ ਹੋ ਗਈ। ਹੁਣ ਤੇਰੇ ਡੈਡੀ ਜੀ ਨੂੰ ਕਹਿਣਾ ਹੈ ਕਿ ਸੋਮਵਾਰ ਨੂੰ ਦਿੱਲੀ ਚਲੇ ਜਾਣ ਪਾਸਪੋਰਟ ਲੈ ਕੇ। ਵੀਜਾ ਲੈ ਕੇ ਜਲਦੀ-ਜਲਦੀ ਟਿਕਟਾ ਬਣਾ ਲੈਣੀਆ ਹਨ। ਤੇਰੀ ਭੈਣ ਨੇ ਲਿਖਿਆ ਹੈ ਕਿ ਜਿੰਨੀ ਜਲਦੀ ਹੋ ਸਕਦੀ ਹੈ ਉੰਨਾ ਹੀ ਜਲਦੀ ਆ ਜਾਵੋ"।

ਸੋਮਵਾਰ ਨੂੰ ਪ੍ਰਭਜੋਤ ਨੇ ਸਕੂਲ ਜਾ ਕੇ ਸਭ ਤੋ ਪਹਿਲਾ ਕਿਰਨਦੀਪ ਨੂੰ ਇਹ ਖੁਸਖਬਰੀ ਦਿੱਤੀ ਕਿ ਅਸੀ ਜਲਦੀ ਹੀ ਕਨੈਡਾ ਜਾ ਰਹੇ ਹਾਂ। ਕਿਰਨਦੀਪ ਦਾ ਖੁਸ ਹੋਣ ਦੀ ਬਜਾਏ ਚਿਹਰਾ ਮੁਰਝਾ ਜਿਹਾ ਗਿਆ।
"ਕਿਰਨਦੀਪ ਕੀ ਤੈਨੂੰ ਖੁਸੀ ਨਹੀ ਮੇਰੇ ਕਨੈਡਾ ਜਾਣ ਦੀ?"
"ਵਿੱਛੜਣ ਦੀ ਖੁਸੀ ਤੈਨੂੰ ਹੋਊ ਮੈਨੂੰ ਤਾ ਕੋਈ ਨਹੀ" ਕਿਰਨਦੀਪ ਨੇ ਆਖਿਆ। ਅਤੇ ਕਲਾਸ ਰੂਮ ਵੱਲ ਨੂੰ ਚਲੀ ਗਈ।
ਪ੍ਰਭਜੋਤ ਤੇ ਕਿਰਨਦੀਪ ਮਿਲਦੇ ਰਹੇ।ਪ੍ਰਭਜੋਤ ਨੇ ਮੁੜ ਕੇ ਕਨੈਡਾ ਵਾਲੀ ਗੱਲ ਤੋਰ ਕੇ ਕਿਰਨਦੀਪ ਦਾ ਦਿਲ ਨਹੀ ਦੁਖਾਇਆ। ਇਕ ਦਿਨ ਆਪ ਹੀ ਕਿਰਨਦੀਪ ਨੇ ਗੱਲ ਤੋਰੀ "ਜੋਤ ਤੂੰ ਕਨੈਡਾ ਜਾਣ ਦੀ ਗੱਲ ਕਰਦਾ ਸੀ ਮੁੜਕੇ ਤੂੰ ਦੱਸਿਆ ਹੀ ਨਹੀ ਕਦੋ ਜਾਣਾ ਹੈ?"
"ਮੈਂ ਸੋਚਿਆ ਕਾਹਨੂੰ ਪਹਿਲਾ ਹੀ ਗੱਲ ਕਰਕੇ ਤੇਰਾ ਮਨ ਦੁਖੀ ਕਰਨਾ। ਮੈਨੂੰ ਤਾਂ ਤੇਰਾ ਉਸ ਦਿਨ ਵਾਲਾ ਉਤਰਿਆ ਚਿਹਰਾ ਨ੍ਹੀਂ ਭੁਲਦਾ। ਤੂੰ ਆਪ ਹੀ ਗੱਲ ਤੋਰੀ ਐ ਦੱਸ ਦਿੰਦੇ ਆਂ। ਹੋ ਸਕਦਾ ਐ ਇਸ ਮਹੀਨੇ ਵਿਚ ਵਿਚ ਹੀ ਚਲੇ ਜਾਈਏ".
"ਚੰਗਾ ਜਾ ਕੇ ਚਿੱਠੀ ਪਾ ਦਿਆਂ ਕਰੀਂ। ਪਰ ਮੈਨੂੰ ਨ੍ਹੀਂ ਲੱਗਦਾ ਤੂੰ ਚਿੱਠੀ ਪਾਏਂਗਾ। ਕਹਿੰਦੇ ਨੇ, "ਉਥੋਂ ਦਾ ਪਾਣੀ ਈ ਅਜਿਹਾ ਐ ਕਿ ਆਦਮੀ ਨੂੰ ਪਿੱਛੇ ਦਾ ਚੇਤਾ ਭੁੱਲ ਜਾਂਦੈ। ਉਹਦਾ ਪਿਆਰ ਡਾਲਰਾਂ ਨਾਲ ਪੈ ਜਾਂਦੈ। ਜਦ ਕਦੇ ਸਮਾਂ ਮਿਲੇ ਕੰਮ ਤੋਂ, ਤਾਂ ਗੋਰੇ ਚੰਮ ਤੋ ਆਪਾ ਬਚਾਉਣਾ ਔਖਾ ਹੋ ਜਾਂਦੈ। ਇੱਥੋਂ ਵਾਲੇ ਲੋਕਾਂ ਨੂੰ ਤਾਂ ਕਾਲੀ ਚਮੜੀ ਵਾਲੇ ਈ ਦੱਸਣ ਲਗਦੈ".
"ਨਹੀ ਦੀਪ, "ਤੈਨੂੰ ਚਿੱਠੀ ਜਰੂਰ ਪਾਵਾਂਗਾ। ਤੂੰ ਜਵਾਬ ਦੇਣਾ ਨਾ ਭੁੱਲ ਜਾਈਂ। ਚਿੱਠੀ ਤੈਨੂੰ ਪਾਇਆ ਕਿਹੜੇ ਐਡਰਿਸ ਤੇ ਕਰਾ ਘਰ ਦੇ ਤੇ ਜਾਂ ਸਕੂਲ ਦੇ ਤੇ"।
"ਇਹ ਚਿੱਠੀ ਮਿਲੀ ਤੋਂ ਤੈਨੂੰ ਦੱਸ ਦੇਵਾਂਗੀ। ਪਹਿਲੀ ਚਿੱਠੀ ਤੂੰ ਸਕੂਲ ਦੇ ਐਡਰਿਸ ਤੇ ਪਾ ਦੇਵੀ।"
ਪ੍ਰਭਜੋਤ ਹੋਰੀ ਸਾਰਾ ਪ੍ਰਵਾਰ ਕਨੇਡਾ ਪਹੁੰਚ ਗਿਆ। ਪੰਜ ਸੱਤ ਦਿਨ ਤੁਰਨ ਫਿਰਨ ਮਗਰੋਂ ਪ੍ਰਭਜੋਤ ਦੇ ਜੀਜੇ ਨੇ ਉਸ ਨੂੰ ਆਪਣੇ ਨਾਲ ਹੀ ਕੰਮ ਉਪਰ ਲਵਾ ਲਿਆ। ਉਹ ਸਵੇਰੇ ਅੱਠ ਵਜੇ ਤਿਆਰ ਹੋ ਕੇ ਘਰੋਂ ਚਲੇ ਜਾਂਦੇ ਵਾਪਸ ਪੰਜ ਵਜੇ ਘਰ ਮੁੜਦੇ। ਚਾਹ ਪਾਣੀ ਪੀ ਕੇ ਪ੍ਰਭਜੋਤ ਦਾ ਸਕੂਲ ਜਾਣ ਦਾ ਟਾਇਮ ਹੋ ਜਾਂਦਾ। ਉਹ ਸ਼ਾਮ ਨੂੰ ਸੱਤ ਤੋ ਦੱਸ ਵਜੇ ਤੱਕ ਇੰਗਲਿਸ਼ ਸਿੱਖਣ ਦੀਆਂ ਕਲਾਸਾਂ ਲਾਉਣ ਲੱਗ ਪਿਆ ਸੀ , ਕਿਉਕਿ ਬੋਲੀ ਸਿੱਖਣੀ ਜਰੂਰੀ ਸੀ। ਆਪਣੇ ਪੰਜਾਬ ਵਿਚ ਤਾ ਜਮ੍ਹਾਂ ਹੀ ਸੱਤਨਾਮ ਹੋਈ ਪਈ ਹੈ। ਨਾ ਕੋਈ ਦਿਲ ਲਾਕੇ ਪੜ੍ਹਾਉਂਦਾ ਹੈ ਅਤੇ ਨਾ ਹੀ ਕੋਈ ਪੜ੍ਹ ਕੇ ਰਾਜ਼ੀ ਹੈ । ਕਈ ਦਸ ਪਾਸ ਤਾਂ ਅਜਿਹੇ ਮਿਲਦੇ ਹਨ ਉਨਾਂ ਨੂੰ ਏ,ਬੀ,ਸੀ ਤਾਂ ਕੀ ਪੰਜਾਬੀ ਦਾ ੳ,ਅ ਵੀ ਨਹੀਂ ਆਉਂਦਾ। ਜੇ ਆਖੀਏ ੳ,ਅ ਸੁਣਾ ਤਾਂ ਉਨ੍ਹਾਂ ਦੀਆਂ ਗ,ਘ ਤੇ ਬਰੇਕਾਂ ਲੱਗ ਜਾਂਦੀਆਂ ਹਨ।
ਪ੍ਰਭਜੋਤ ਨੇ ਕਈ ਵਾਰੀ ਚਿੱਠੀ ਲਿਖਣ ਦਾ ਸੋਚਿਆ। ਉਸ ਦਾ ਟਾਇਮ ਹੀ ਨਾ ਲੱਗਾ। ਚਾਰ-ਪੰਜ ਮਹੀਨਿਆਂ ਮਗਰੋਂ ਇਕ ਐਤਵਾਰ ਪ੍ਰਭਜੋਤ ਨੇ ਦੀਪ ਨੂੰ ਚਿੱਠੀ ਲਿਖੀ। ਉਸ ਨੇ ਚਿੱਠੀ ਪੋਸਟ ਕਰ ਦਿੱਤੀ। ਪਰ ਉਸ ਚਿੱਠੀ ਦਾ ਉਸ ਨੂੰ ਕੋਈ ਉੱਤਰ ਨਾ ਆਇਆ। ਜਿਸ ਦਾ ਕਾਰਨ ਸੀ ਕਿ ਕਿਰਨਦੀਪ ਦੱਸਵੀਂ ਕਲਾਸ ਦੇ ਪੇਪਰ ਦੇ ਚੁੱਕੀ ਸੀ। ਉਸ ਨੂੰ ਚਿੱਠੀ ਮਿਲੀ ਨਹੀਂ।
ਕਿਰਨਦੀਪ ਨੇ ਦਸਵੀਂ ਪਾਸ ਕਰਕੇ ਜੇ.ਐਸ. ਖਾਲਸਾ ਕਾਲਿਜ ਵਿਚ ਦਾਖ਼ਲਾ ਲੈ ਲਿਆ।
ਚਾਰ ਸਾਲਾਂ ਬਾਅਦ ਪ੍ਰਭਜੋਤ ਹੋਰਾਂ ਦਾ ਇੰਡੀਆ ਦਾ ਪ੍ਰੋਗਰਾਮ ਬਣ ਗਿਆ। ਮਾਪੇ ਪ੍ਰਭਜੋਤ ਦੀ ਮੈਰਿਜ ਕਰਨ ਲਈ ਕਾਹਲੇ ਸਨ। ਪਿੰਡ ਆ ਕੇ ਉਨਾਂ ਅਖ਼ਬਾਰ ਵਿਚ ਇਸ਼ਤਿਹਾਰ ਦੇ ਦਿੱਤਾ ਤੇ ਸ਼ਰਤ ਰੱਖ ਦਿੱਤੀ। ਸਕੀਆਂ ਤਿੰਨ ਭੈਣਾ ਤੇ ਇਕ ਭਰਾ ਲਾਜ਼ਮੀ ਹੋਵੇ। ਅਖ਼ਬਾਰ ਪੜ੍ਹ ਕੇ ਰਿਸ਼ਤੇ ਵਾਲੇ ਆਉਣ ਲੱਗੇ। ਕਿਤੇ ਕੁੜੀਆਂ ਦੀ ਉਮਰ ਨਾ ਮਿਲੇ ਜੇ ਉਮਰ ਮਿਲੇ ਤਾ ਕੁੜੀਆਂ ਸੋਹਣੀਆਂ ਨਾ ਮਿਲਣ। ਇਕ ਦਿਨ ਸੁਭਾ ਹੀ ਪਿੰਡ ਦੇ ਸਰਪੰਚ ਨੂੰ ਨਾਲ ਲੈ ਕੇ ਇਕ ਆਦਮੀ ਆਇਆ। ਗੱਲਾਂ ਚੱਲੀਆਂ ਉਸ ਨੇ ਆਖਿਆ "ਤੁਸੀ ਕੁੜੀਆਂ ਵੇਖ ਲਵੋ, ਬਾਕੀ ਗੱਲ ਬਾਅਦ ਦੀ"।
ਪ੍ਰਭਜੋਤ ਦੇ ਡੈਡੀ ਨੇ ਆਖਿਆ ਕਿ "ਅੱਜ ਦੋ ਵਜੇ ਦਾ ਪ੍ਰੋਗਰਾਮ ਰੱਖ ਲਵੋ। ਆਪਾ ਸਾਰੇ ਗੁਰਦੁਵਾਰੇ ਮੈਹਦੀਆਣਾ ਸਾਹਿਬ ਇਕੱਠੇ ਹੋ ਜਾਂਦੇ ਹਾਂ। ਸਾਡਾ ਵੈਸੇ ਵੀ ਅੱਜ ਦਾ ਪ੍ਰੋਗਰਾਮ ਦਰਸ਼ਨ ਕਰਨ ਜਾਣ ਦਾ ਸੀ"।

ਦੋ ਵਜੇ ਨੂੰ ਪ੍ਰਭਜੋਤ ਹੋਰੀਂ ਤੇ ਦੂਸਰੇ ਪਾਸੇ ਤੋਂ ਵੀ ਕੁੜੀਆਂ ਉਨਾਂ ਦੀ ਮੰਮੀ,ਪਾਪਾ ਤੇ ਦੋ ਤਿੰਨ ਹੋਰ ਗੁਰਦੁਆਰਾ ਸਾਹਿਬ ਪਹੁੰਚ ਗਏ। ਸਾਰੇ ਜਾਣੇ ਮੱਥਾ ਟੇਕ ਕੇ ਸਰੋਵਰ ਦੀ ਪ੍ਰਕਰਮਾ ਦੇ ਨਾਲ ਹੀ ਘਾਹ ਉੱਪਰ ਬੈਠ ਗਏ। ਪ੍ਰਭਜੋਤ ਤੇ ਕਿਰਨਦੀਪ ਨੇ ਜਦੋਂ ਇਕ ਦੂਜੇ ਨਾਲ ਨਿਗ੍ਹਾ ਮਿਲਾਈ ਤਾਂ ਉਹ ਮਨ ਵਿਚ ਖੁਸ਼ ਹੋਏ। ਕਿਰਨਦੀਪ ਨੇ ਮੱਥਾ ਟੇਕਣ ਦੇ ਬਹਾਨੇ ਸਤਿ ਸ੍ਰੀ ਅਕਾਲ ਬੁਲਾਈ। ਪ੍ਰਭਜੋਤ ਨੇ ਦੋਂਵੇ ਹੱਥ ਜੋੜ ਕੇ ਮੂੰਹ ਤੇ ਫੇਰਨ ਦੇ ਬਹਾਨੇ ਫਤਹਿ ਦਾ ਜਵਾਬ ਦਿੱਤਾ। ਦੋਹਾਂ ਪ੍ਰਵਾਰਾਂ ਦੀਆਂ ਗੱਲਾਂ ਚੱਲੀਆ। ਪ੍ਰਭਜੋਤ ਦੇ ਡੈਡੀ ਨੇ ਆਖਿਆ। "ਵੇਖੋ ਜੀ, ਕੁੜੀਆਂ ਅਸੀਂ ਵੇਖ ਲਈਆਂ ਹਨ। ਦੂਸਰੀ ਗੱਲ ਇਹ ਐ ਕਿ ਦੂਸਰੀਆਂ ਲੜਕੀਆਂ ਦੀ ਅਤੇ ਤੁਹਾਡੇ ਲੜਕੇ ਦੀ ਸ਼ਾਦੀ ਸਾਡੀ ਮਰਜ਼ੀ ਨਾਲ ਹੋਵੇਗੀ। ਇਕ ਤਾਂ ਪ੍ਰਭਜੋਤ ਦੀ ਮਾਸੀ ਦਾ ਲੜਕਾ ਐ ਅਤੇ ਇਕ ਭੂਆ ਦਾ। ਲੜਕੇ ਦੀ ਸ਼ਾਦੀ ਵੀ ਅਸੀਂ ਆਪਣੀ ਰਿਸ਼ਤੇਦਾਰੀ ਵਿਚ ਕਰਾਂਗੇ, ਦੂਸਰੇ ਲੜਕੇ ਦੀ ਗੱਲ ਪੱਕੀ ਕਰਨ ਤੋਂ ਪਹਿਲਾਂ ।"

ਪ੍ਰਭਜੋਤ ਦੀ ਮੰਮੀ ਨੇ ਆਖਿਆ, "ਪ੍ਰਭ ਜੇ ਤੁਸੀ ਕੋਈ ਗੱਲ ਬਾਤ ਇਕ ਦੂਸਰੇ ਨੂੰ ਪੁੱਛਣੀ ਪੁਛਾਉਣੀ ਹੋਵੇ ਤਾਂ ਸੰਗਣ ਦੀ ਲੋੜ ਨੀਂ। ਤੂੰ ਤੇ ਬੀਬੀ ਉਠ ਕੇ ਉਧਰ ਚਲੇ ਜਾਵੋ, ਗੱਲ ਬਾਤ ਕਰ ਲਵੋ। ਫਿਰ ਸਾਰੀ ਉਮਰ ਸਾਨੂੰ ਦੋਸ਼ ਨਾ ਦਿਓ ?"

"ਠੀਕ ਐ ਮੰਮੀ " ਆਖ ਕੇ ਪ੍ਰਭਜੋਤ ਉਠ ਕੇ ਖੜਾ ਹੋ ਗਿਆ। ਕਿਰਨਦੀਪ ਦੀ ਮੰਮੀ ਨੇ ਇਸ਼ਾਰੇ ਨਾਲ ਕਿਰਨਦੀਪ ਨੂੰ ਵੀ ਤੋਰ ਦਿੱਤਾ। ਉਹ ਗੁਰਦਵਾਰਿਓਂ ਬਾਹਰ ਚਕਰ ਵਾਲੀ ਸੜਕ ਤੇ ਆ ਗਏ। ਕਿਰਨਦੀਪ ਨੇ ਆਖਿਆ "ਮੈ ਕਿਹਾ ਸੀ ਨਾ ਜੋਤ ਤੂੰ ਜਾ ਕੇ ਭੁੱਲ ਜਾਣੈਂ, ਸਾਨੂੰ ਕੀਹਨੇ ਖਤ ਪਾਉਣੈਂ। ਵੇਖ ਲੈ ਮੈ ਤਾਂ ਤੇਰੇ ਲਈ ਬੈਠੀ ਆਂ"।

"ਦੀਪ ਮੈ ਤੈਨੂੰ ਖਤ ਪਾਇਆ ਸੀ , ਪਰ ਤੂੰਈਂ ਉਹਦਾ ਕੋਈ ਉੱਤਰ ਨ੍ਹੀਂ ਦਿੱਤਾ। ਫਿਰ ਮੈਂ ਤੈਨੂੰ ਕਿਹੜੇ ਐਡਰਿਸ ਤੇ ਚਿੱਠੀ ਪਾਉਂਦਾ"। ਉਹ ਗੱਲਾਂ ਕਰਦੇ ਕਾਫੀ ਦੂਰ ਚਲੇ ਗਏ।

"ਆਪਾਂ ਹੁਣ ਮੁੜ ਚੱਲੀਏ। ਘਰ ਦੇ ਕਿਧਰੇ ਹੋਰ ਈ ਨਾ ਸਮਝ ਲੈਣ"। ਪ੍ਰਭਜੋਤ ਨੇ ਕਿਰਨਦੀਪ ਨੂੰ ਛੇੜਨ ਦੇ ਮੂੜ ਵਿਚ ਆਖਿਆ।

"ਹੁਣ ਇਸ ਤੋਂ ਅਗਾਂਹ ਕੀ ਗੱਲ ਰਹਿ ਗਈ ਸਮਝਣ ਦੀ। ਕਿਧਰੇ ਤੇਰਾ ਇਰਾਦਾ ਤਾਂ ਨ੍ਹੀਂ ਬਦਲਿਆ। ਕਿਤੇ ਕਿਸੇ ਗੋਰੀ ਤੇ ਅੱਖ ਰੱਖੀ ਹੋਵੇ".

"ਦੀਪੀ ਤੇਰੇ ਵਰਗੀ ਨੂੰ ਛੱਡ ਕੇ ਹੋਰ ਮੈਂ ਕਿਧਰ ਜਾ ਸਕਦੈਂ। ਤੇਰਾ ਸਰੀਰ ਤਾਂ ਧਰਮ ਨਾਲ ਸੋਭਾ ਸਿੰਘ ਦੀ ਸੋਹਣੀ ਵਰਗਾ ਬਣ ਗਿਆ। ਲੱਕ ਪਤਲਾ, ਬਦਨ ਭਾਰਾ, ਲੰਮੀ ਧੌਣ ਤੇ ਪਿੱਲਾ ਰੰਗ ਮੱਕੀ ਦੇ ਆਟੇ ਅਰਗਾ " ਕਹਿੰਦੇ ਪ੍ਰਭਜੋਤ ਨੇ ਥੁੱਕਿਆ ਤੇ ਆਖਿਆ "ਥੁਕ ਹੀ ਦੇਈਏ ਕਿਧਰੇ ਨਜ਼ਰ ਹੀ ਨਾ ਲੱਗਜੇ। ਹੁਣ ਤੂੰ ਮੇਰੀ ਹੋ ਗਈ। ਹੁਣ ਤੈਨੂੰ ਯਾਦਾਂ ਵਾਲੇ ਤੱਕਲੇ ਤੇ ਤੰਦ ਪਾ ਕੇ ਫੋਟੋ ਨਾਲ ਸਲਾਹਾਂ ਕਰਨ ਦੀ ਲੋੜ ਨਹੀ ਰਹਿਣ ਦਿੰਦਾ। ਉਹ ਭਾਗਾਂ ਵਾਲਾ ਦਿਨ ਆ ਗਿਆ ਹੈ"।

"ਜੋਤ, ਤੂੰ ਅਜੇ ਭੁਲਿਆ ਨ੍ਹੀਂ ਉਹ ਗੀਤ। "

"ਦੀਪੀ, ਉਹ ਗੀਤ ਮੈਨੂੰ ਪੂਰਾ ਯਾਦ ਐ। ਜਦੋਂ ਵੀ ਤੇਰੀ ਯਾਦ ਆਉਂਦੀ ਸੀ, ਮੈਂ ਉਹ ਗੀਤ ਗਾ ਕੇ ਤੈਨੂੰ ਯਾਦ ਕਰ ਲੈਂਦਾ ਸੀ"। ਗੱਲਾਂ ਕਰਦੇ-ਕਰਦੇ ਉਹ ਘਰਦਿਆਂ ਕੋਲ ਵਾਪਸ ਆ ਗਏ।

"ਕਿਉਂ ਪ੍ਰਭਜੋਤ, ਕਿਵੇਂ ਲੱਗੀ ਕੁੜੀ"? ਪ੍ਰਭਜੋਤ ਦੀ ਮੰਮੀ ਨੇ ਪੁੱਛਿਆ।

"ਠੀਕ ਈ ਐ, ਪਰ ਤੁਸੀਂ ਦੱਸੋ ਮੰਮੀ, ਤੁਹਾਨੂੰ ਕਿਵੇਂ ਲੱਗੀ" ?

"ਸਾਨੂੰ ਤਾਂ ਠੀਕ ਲੱਗੀ। ਸੋਹਣੀ ਸਨੁੱਖੀ ਐ, ਜੁਆਨ ਐ, ਸੁਭਾਅ ਵੀ ਸਾਰੇ ਟੱਬਰ ਦਾ ਠੀਕ ਲੱਗ ਰਿਹੈ। ਕਿਸੇ ਗੱਲ ਦਾ ਲਕੋਅ ਨ੍ਹੀਂ ਰੱਖਿਆ। ਉਹ ਸਾਰੀ ਗੱਲ ਸਪੱਸ਼ਟ ਹੀ ਕਰ ਰਹੇ ਹਨ। ਜੇ ਆਖੇ ਤਾਂ ਸ਼ਗਨ ਪਾ ਦੇਈਏ "

"ਮੰਮੀ, "ਮੇਰੇ ਵੱਲੋਂ ਓ ਕੇ ਐ। ਮੈਂ ਤਾਂ ਇਸਨੂੰ ਪਹਿਲਾਂ ਈ ਜਾਣਦਾ ਆਂ। ਇਹਦਾ ਨਾਂਅ ਕਿਰਨਦੀਪ ਐ। ਇਹ ਮੇਰੇ ਨਾਲ ਪੜ੍ਹਦੀ ਸੀ। ਮੈਂ ਭੰਗੜੇ ਦਾ ਕੈਪਟਨ ਸੀ ਤੇ ਇਹ ਗਿੱਧੇ ਦੀ। ਅਸੀਂ ਇਕੱਠੇ ਹੀ ਇਨਾਮ ਜਿੱਤਦੇ ਰਹੇ ਆਂ"।

ਪ੍ਰਭਜੋਤ ਦੀ ਮੰਮੀ ਨੇ ਆਪਣੇ ਘਰ ਵਾਲੇ ਨੂੰ ਕਹਿ ਕੇ ਲੱਡੂਆ ਦਾ ਡੱਬਾ ਮੰਗਵਾ ਲਿਆ। ਗੁਰੁ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜਾ ਕੇ ਪਾਠੀ ਸਿੰਘ ਤੋਂ ਅਰਦਾਸ ਕਰਵਾ ਦਿੱਤੀ। ਬਾਹਰ ਆ ਕੇ ਦੋਹਾਂ ਧਿਰਾਂ ਨੇ

ਮੁੰਡੇ, ਕੁੜੀ ਨੂੰ ਸ਼ਗਨ ਦੇ ਦਿੱਤਾ। ਦੂਸਰੇ ਦਿਨ ਵਿਆਹ ਦਾ ਦਿਨ ਪੱਕਾ ਕਰਨ ਦੀ ਗੱਲ ਕਰਕੇ ਦੋਂਵੇ ਧਿਰਾਂ ਗੱਡੀਆਂ ਵਿਚ ਬੈਠ ਕੇ ਪਿੰਡਾਂ ਨੂੰ ਚਲੀਆਂ ਗਈਆਂ।

ਸ਼ਾਦੀ ਹੋ ਗਈ। ਪ੍ਰਭਜੋਤ ਦੀ ਜੰਨ ਵਿਚ ਹੀ ਦੋਵੇ ਮੁੰਡੇ ਦਿਖਾ ਦਿੱਤੇ। ਮੁੰਡੇ ਸੋਹਣੇ ਸਨ ਉਨ੍ਹਾਂ ਦੀ ਵੀ ਸਾਰੀ ਗੱਲ ਪੱਕੀ ਹੋ ਗਈ।

ਵਿਆਹ ਤੋਂ ਚਾਰ ਕੁ ਮਹੀਨੇ ਬਾਅਦ ਕਿਰਨਦੀਪ ਵੀ ਕਨੇਡਾ ਚਲੀ ਗਈ। ਥੋੜੇ ਚਿਰ ਬਾਅਦ ਕਿਰਨਦੀਪ ਵੀ ਕੰਮ ਤੇ ਲੱਗ ਗਈ। ਦੋਵੇ ਜੀਅ ਕੰਮ ਕਰਦੇ ਸਨ। ਉਨਾਂ ਨੇ ਮਾਪਿਆ ਦੀ ਸਲਾਹ ਨਾਲ ਵੱਖਰਾ ਮਕਾਨ ਲੈ ਲਿਆ। ਉਨਾਂ ਨੇ ਕਿਰਨਦੀਪ ਦੇ ਪ੍ਰਵਾਰ ਨੂੰ ਕਨੇਡਾ ਸੱਦਣ ਦਾ ਕੇਸ਼ ਅਪਲਾਈ ਕਰ ਦਿੱਤਾ। ਇਸ ਕੰਮ ਵਿਚ ਸਾਰਾ ਪ੍ਰਵਾਰ ਖੁਸ਼ ਸੀ। ਉਨ੍ਹਾਂ ਦੇ ਆਉਣ ਨਾਲ ਤਾਂ ਉਨਾਂ ਦੇ ਬਾਕੀ ਰਿਸ਼ਤੇਦਾਰਾਂ ਦੇ ਆਉਣ ਦਾ ਰਸਤਾ ਕਲੀਅਰ ਹੁੰਦਾ ਸੀ।

ਸਾਲ ਡੇਢ ਸਾਲ ਵਿਚ ਹੀ ਕਿਰਨਦੀਪ ਦੇ ਮਾਪਿਆਂ ਨੂੰ ਵੀਜ਼ਾ ਮਿਲ ਗਿਆ। ਵੀਜ਼ਾ ਮਿਲਣ ਸਾਰ ਉਹ ਸਾਰਾ ਪ੍ਰਵਾਰ ਕਨੇਡਾ ਪਹੁੰਚ ਗਿਆ।

ਉਸਤੋਂ ਦੋ ਸਾਲ ਬਾਅਦ ਦੋਹਾਂ ਪ੍ਰਵਾਰਾਂ ਨੇ ਇੰਡੀਆ ਆਉਣ ਦਾ ਪ੍ਰੋਗਰਾਮ ਬਣਾ ਲਿਆ। ਉਨ੍ਹਾਂ ਨੇ ਪਹਿਲਾਂ ਹੀ ਪ੍ਰਭਜੋਤ ਦੀ ਮਾਸੀ ਦੇ ਮੁੰਡੇ ਦਾ ਵਿਆਹ ਕਰਨ ਦੀ ਤਰੀਕ ਪਕੀ ਕਰ ਦਿੱਤੀ। ਇੰਡੀਆ ਵਾਲਿਆਂ ਨੂੰ ਫ਼ੋਨ ਕਰਕੇ ਪ੍ਰਭਜੋਤ ਦੀ ਮੰਮੀ ਨੇ ਦੱਸ ਦਿੱਤਾ। ਆਉਣ ਦੀ ਤਰੀਕ ਵੀ ਦੱਸ ਦਿੱਤੀ ਅਤੇ ਆਖਿਆ, " ਕੁਲਵਿੰਦਰ ਨੂੰ ਕਹਿਣਾ ਕਿ ਦੋ ਗੱਡੀਆਂ ਨੂੰ ਆਖ ਦੇਵੇ, ਗੱਡੀਆਂ ਲੈ ਕੇ ਉਹ ਮੂਹਰੇ ਪਹੁੰਚ ਜਾਵੇ"।

ਕੁਲਵਿੰਦਰ ਗੱਡੀਆਂ ਲੈ ਕੇ ਪਹੁੰਚ ਗਿਆ। ਪ੍ਰਭਜੋਤ ਹੋਰੀਂ ਜਦੋਂ ਏਅਰਪੋਰਟ ਤੋਂ ਬਾਹਰ ਨਿਕਲੇ, ਕੁਲਵਿੰਦਰ ਉੱਥੇ ਖੜਾ ਸੀ। ਸਾਰੇ ਜੱਫੀਆਂ ਪਾਕੇ ਮਿਲੇ। ਪ੍ਰਭਜੋਤ ਨੇ ਕਿਰਨਦੀਪ ਨੂੰ ਆਖਿਆ, "ਕੁਲਵਿੰਦਰ ਨੂੰ ਵੀ ਮਿਲਾ ਦੇ ਜਸਦੀਪ ਨੂੰ ।"

"ਕਿਉਂ ਤੇਜੀ ਕਰਦੇ ਓ? ਦਸ ਦਿਨਾਂ ਦੀ ਤਾਂ ਗੱਲ ਐ ਮਿਲ ਈ ਪੈਣੈ। ਐਵੇ ਨਾ ਤੱਤਾ ਖਾਓ ਮੂੰਹ ਮੱਚ ਜੂ।

"ਇੰਨੀ ਗਰਮ ਐ ਭਾਬੀ ਜੀ" ? ਕੁਲਵਿੰਦਰ ਨੇ ਪ੍ਰਭਜੋਤ ਦੇ ਮਗਰ ਹੁੰਦੇ ਨੇ ਆਖਿਆ।

"ਇਹ ਤਾਂ ਤੈਨੂੰ ਆਪੇ ਹੀ ਪਤਾ ਲੱਗਜੂਗਾ, ਜਦੋਂ ਵਾਹ ਪਿਆ, " ਕਿਰਨਦੀਪ ਨੇ ਹੱਸ ਕੇ ਆਖਿਆ।

"ਐਵੇਂ ਨਾ ਜੁਆਕ ਨੂੰ ਪਹਿਲਾ ਹੀ ਡਰਾਈ ਜਾ। ਇਹ ਕਿਹੜਾ ਮਾੜਾ ਕਿਸੇ ਪਾਸੇ ਤੋਂ। ਵੇਖੀ ਕਿਵੇਂ ਗੁਣ ਗਾਉਂਦੀ ਇਹਦੇ" ਪ੍ਰਭਜੋਤ ਨੇ ਆਖਿਆ।

"ਚਲੋ ਬਈ, ਸਮਾਨ ਵਾਲੀਆਂ ਰੇੜੀਆਂ ਫੜੋ ਚੱਲੀਏ" । ਪ੍ਰਭਜੋਤ ਦੇ ਡੈਡੀ ਦੇ ਆਖਣ ਤੇ ਉਹ ਉਨ੍ਹਾਂ ਕੋਲ ਆਏ। ਰੇਹੜੀਆ ਲੈ ਕੇ ਗੱਡੀਆ ਕੋਲ ਆ ਗਏ। ਉਨਾਂ ਨੇ ਸਾਮਾਨ ਗੱਡੀਆਂ ਉੱਤੇ ਰੱਖ ਕੇ ਪਿੰਡ ਨੂੰ ਚਾਲੇ ਪਾ ਦਿੱਤੇ।

ਵਿਆਹ ਹੋ ਗਿਆ। ਵਿਆਹ ਤੋਂ ਦੋ ਮਹੀਨੇ ਮਗਰੋਂ ਸਾਰੇ ਵਾਪਸ ਚਲੇ ਗਏ। ਉਨ੍ਹਾਂ ਨੇ ਜਾ ਕੇ ਤਿੰਨ ਚਾਰ ਮਹੀਨੇ ਦੇ ਵਿਚ ਹੀ ਸਾਰੇ ਪੇਪਰ ਬਣਾ ਲਏ। ਕੁਲਵਿੰਦਰ ਨੂੰ ਵੀਜ਼ਾ ਮਿਲ ਗਿਆ। ਉਹ ਕਨੇਡਾ ਚਲਾ ਗਿਆ।

ਕੁਲਵਿੰਦਰ ਨੂੰ ਲੱਕੜ ਦੀ ਮਿੱਲ੍ਹ ਵਿਚ ਕੰਮ ਮਿਲ ਗਿਆ। ਉਸ ਦੀ ਸ਼ਰਮ ਦਾ ਕੰਮ ਸਿਫ਼ਟਾਂ ਵਿਚ ਚਲਦਾ ਸੀ। ਬਦਲ ਕੇ ਡਿਉਟੀ ਆਉਂਦੀ ਸੀ। ਜਸਦੀਪ ਕਿਸੇ ਦਫਤਰ ਵਿਚ ਕੰਪਿਊਟਰ ਤੇ ਕੰਮ ਕਰਦੀ ਸੀ। ਜਸਦੀਪ ਦੇ ਨਾਲ ਇਕ ਹੋਰ ਇੰਡੀਅਨ ਮੁੰਡਾ ਮਨਦੀਪ ਕੰਮ ਕਰਦਾ ਸੀ। ਜਿਸ ਦਾ ਜਨਮ ਕਨੇਡਾ ਦਾ ਸੀ। ਉਸਦੇ ਮਾਤਾ ਪਿਤਾ ਚੰਗੇ ਸਰਮਾਏਦਾਰ ਸਨ। ਜਿੰਨ੍ਹਾਂ ਦੇ ਆਪਣੇ ਦੋ ਤਿੰਨ ਫਾਰਮ ਸਨ। ਮਨਦੀਪ ਫਾਰਮ ਦੇ ਕੰਮ ਨੂੰ ਚੰਗਾ ਨਹੀਂ ਸੀ ਸਮਝਦਾ। ਇਸ ਲਈ ਉਸਨੇ ਪੜ੍ਹਨ ਤੋਂ ਮਗਰੋਂ ਨੌਕਰੀ ਨੂੰ ਤਰਜੀਹ ਦਿੱਤੀ। ਮਨਦੀਪ ਕੋਲ ਨਵੀ ਕਾਰ ਸੀ। ਉਹ ਹਰ ਵੇਲੇ ਚੰਗੇ ਕੱਪੜੇ ਪਾਉਂਦਾ ਸੀ। ਉਂਜ ਵੀ ਬਣਦਾ ਤਣਦਾ ਨੌਜਵਾਨ ਸੀ। ਹੌਲੀ-ਹੌਲੀ ਮਨਦੀਪ ਜਸਦੀਪ ਦੇ ਨੇੜੇ ਹੋਣ ਲੱਗਾ। ਜਸਦੀਪ ਨੂੰ ਵੀ ਮਨਦੀਪ ਚੰਗਾ ਲੱਗਦਾ। ਉਹ ਹੱਸ-ਹੱਸ ਕੇ ਉਸ ਨਾਲ ਜਦ ਗੱਲਾਂ ਕਰਦੀ, ਉਸ ਦੀਆਂ ਗੱਲਾਂ ਵਿਚ ਟੋਏ ਪੈਂਦੇ। ਦੋਵੇਂ ਇਕ ਦੂਜੇ ਦੇ ਨੇੜੇ ਹੁੰਦੇ ਗਏ।

ਕੁਲਵਿੰਦਰ ਦੀਆਂ ਰਾਤ ਦੀਆਂ ਸ਼ਿਫ਼ਟਾਂ ਵਿਚ ਉਸ ਦੇ ਕੰਮ ਤੇ ਜਾਣ ਤੋਂ ਮਗਰੋਂ ਜਸਦੀਪ, ਮਨਦੀਪ ਨਾਲ ਡਿਸਕੋ ਤੇ ਜਾਣ ਲੱਗ ਪਈ ।

ਪ੍ਰਭਜੋਤ ਨੂੰ ਇਸ ਗੱਲ ਦੀ ਭਿਣਕ ਪੈ ਗਈ। ਉਸ ਨੇ ਕਿਰਨਦੀਪ ਨੂੰ ਦੱਸਿਆ। ਦੋਹਾਂ ਜੀਆਂ ਨੇ ਕੁਲਵਿੰਦਰ ਨੂੰ ਦੱਸਣ ਤੋਂ ਬਿਨ੍ਹਾਂ ਜਸਦੀਪ ਨੂੰ ਸਮਾਝਾਉਣ ਦੀ ਕੋਸ਼ਿਸ਼ ਕੀਤੀ। ਜਸਦੀਪ ਆਪਣੀ ਆਦਤ ਤੋਂ ਨਹੀਂ ਹਟੀ।

ਇਕ ਦਿਨ . ਛੁੱਟੀ ਦਾ ਦਿਨ ਸੀ। ਕੁਲਵਿੰਦਰ ਨੇ ਜਸਦੀਪ ਨੂੰ ਬਾਹਰ ਘੁੰਮਣ ਜਾਣ ਲਈ ਆਖਿਆ। ਪਹਿਲਾਂ ਤਾਂ ਉਹ ਟਾਲ ਮਟੋਲ ਕਰਦੀ ਰਹੀ । ਕੁਲਵਿੰਦਰ ਦੇ ਜਿਆਦਾ ਜ਼ੋਰ ਪਾਉਣ ਤੇ ਮੰਨ ਗਈ। ਉਹ ਬਾਥਰੂਮ ਵਿਚ ਨਹਾ ਰਹੀ ਸੀ। ਟੈਲੀਫੋਨ ਦੀ ਘੰਟੀ ਖੜਕੀ। ਕੁਲਵਿੰਦਰ ਨੇ ਫੋਨ ਚੁੱਕਿਆ। ਕੁਲਵਿੰਦਰ ਨੇ "ਹੈਲੋ" ਆਖਿਆ। ਅੱਗੋਂ ਮਨਦੀਪ ਬੋਲਿਆ "ਸੌਰੀ, ਰੌਂਗ ਨੰਬਰ ਐ। ਤੁਸੀ ਕਿਸ ਨੰਬਰ ਤੇ ਡਾਇਲ ਕੀਤਾ ਸੀ। ਮਨਦੀਪ ਨੇ ਨੰਬਰ ਦੱਸਿਆ,ਨੰਬਰ ਤਾਂ ਠੀਕ ਹੈ। ਤੁਸੀ ਕਿਸ ਨੂੰ ਮਿਲਣਾ ਐ?" ਕੁਲਵਿੰਦਰ ਨੇ ਪੁੱਛਿਆ।

"ਮੈਂ ਜਸਦੀਪ ਦਾ ਨੰਬਰ ਡਾਇਲ ਕੀਤਾ ਸੀ। ਉਸ ਨਾਲ ਗੱਲ ਕਰਨੀ ਐ ।"

"ਇਹ ਨੰਬਰ ਜਸਦੀਪ ਦਾ ਹੀ ਐ ।ਉਹ ਬਾਥਰੂਮ ਵਿਚ ਹੈ ।ਤੁਸੀ ਪੰਜ ਸਤ ਮਿੰਟ ਬਾਅਦ ਫੋਨ ਕਰ ਲੈਣਾਂ। ਫ਼ੋਨ ਬੰਦ ਕਰਕੇ ਕੁਲਵਿੰਦਰ ਨੇ ਨੰਬਰ ਵੇਖਿਆ। ਜਸਦੀਪ ਦਾ ਫ਼ੋਨ ਨੰਬਰ ਫ਼ੋਨ ਦੇ ਵਿਚ ਪਹਿਲਾਂ ਹੀ ਸੀ । ਫ਼ੋਨ ਨੰਬਰ ਦੇ ਨਾਲ ਉਸ ਦੀ ਫੋਟੋ ਵੀ ਸੀ । ਕੁਲਵਿੰਦਰ ਨੇ ਫ਼ੋਨ ਉਸੇ ਤਰਾਂ ਹੀ ਬੰਦ ਕਰਕੇ ਰੱਖ ਦਿਤਾ।

ਜਸਦੀਪ ਦੇ ਬਾਹਰ ਆਉਣ ਤੇ ਕੁਲਵਿੰਦਰ ਬਹਾਨੇ ਨਾਲ ਬਾਥਰੂਮ ਵਿਚ ਚਲਿਆ ਗਿਆ । ਜਸਦੀਪ ਤਿਆਰ ਹੋਣ ਲਗੀ ।

ਫੋਨ ਦੀ ਘੰਟੀ ਫਿਰ ਵੱਜੀ। ਜਸਦੀਪ ਨੇ ਫ਼ੋਨ ਚੁੱਕਿਆ । "ਹੈਲੋ, ਮੰਨੀ ਕੀ ਹਾਲ ਹੈ , ਕੀ ਕਰ ਰਿਹਾ ਸੀ"।

"ਜਸਦੀਪ, ਮੈ ਪਹਿਲਾਂ ਵੀ ਫੋਨ ਕੀਤਾ ਸੀ ।ਜਿਸ ਆਦਮੀ ਨੇ ਫੋਨ ਚੁੱਕਿਆ ਸੀ, ਉਸ ਨੇ ਦੱਸਿਆ ਸੀ ਕਿ ਤੂੰ ਬਾਥਰੂਮ ਵਿਚ ਹੈ" ।

"ਹਾਂ, ਉਹ ਮੇਰਾ ਪਤੀ ਸੀ। ਉਹ ਘੁੰਮਣ ਫਿਰਨ ਜਾਣ ਦੀ ਜ਼ਿਦ ਕਰ ਰਿਹਾ ਹੈ। ਮੇਰਾ ਤਾਂ ਮਨ ਨ੍ਹੀਂ ਸੀ ਕਰਦਾ ਉਸ ਦੇ ਨਾਲ ਜਾਣ ਨੂੰ। ਪਰ ਕੀ ਕਰਾਂ ਜਾਣਾ ਈ ਪੈਣਾ ਐ"।

"ਤੁਸੀ ਕਿਧਰ ਜਾਣਾ ਐਂ। ਮੈਂ ਵੀ ਉਧਰ ਆ ਜਾਵਾਗਾਂ"।

"ਨਹੀ, ਇਹ ਠੀਕ ਨ੍ਹੀਂ। ਆਪਾਂ ਕੱਲ ਨੂੰ ਚੱਲਾਗੇ। ਕੱਲ ਤੋਂ ਇਹਦੀ ਰਾਤ ਦੀ ਸ਼ਿਫਟ ਸ਼ੁਰੂ ਹੋ ਰਹੀ ਐ। ਚੰਗਾ ਮਨਦੀਪ, ਫਿਰ ਕੱਲ੍ਹ ਮਿਲਾਗੇ"। ਜਸਦੀਪ ਨੇ ਫੋਨ ਵਿਚ ਦੀ ਚੁੰਮਣ ਲੈ ਕੇ ਫ਼ੋਨ ਬੰਦ ਕਰਕੇ ਟੇਬਲ ਤੇ ਰੱਖਣ ਲਈ ਜਦ ਪਿਛੇ ਮੁੜੀ ਤਾਂ ਦਰਵਾਜ਼ੇ ਵਿਚ ਕੁਲਵਿੰਦਰ ਨੂੰ ਵੇਖ ਕੇ ਕਹਿਣ ਲੱਗੀ, "ਮਨਦੀਪ ਦਾ ਫੋਨ ਸੀ, ਉਹ ਮੇਰੇ ਨਾਲ ਕੰਮ ਕਰਦਾ ਐ। ਕਹਿੰਦਾ ਸੀ ਕੰਮ ਬਹੁਤ ਹੈ ਜੇ ਓਵਰ ਟਾਇਮ ਲਾਉਣਾ ਹੈ ਤਾਂ ਆਜਾ" ।

"ਫਿਰ ਚਲੀ ਜਾਣਾ ਸੀ"।

ਮੈਂ ਕਿਹਾ, "ਤੁਸੀਂ ਫਿਰ ਕਹਿਣਾ। ਅੱਜ ਮੈਂ ਘੁੰਮਣ ਦਾ ਪ੍ਰੋਗਰਾਮ ਬਣਾਇਆ ਤੇ ਆਪ ਕੰਮ ਦੀ ਢੂਈ ਵਿਚ ਫਿਰ ਬੜਗੀ" ।

ਕੁਲਵਿੰਦਰ ਨੇ ਸਾਰੀ ਗੱਲ ਸੁਣ ਤਾਂ ਲਈ ਸੀ ਪਰ ਉਸ ਨੇ ਜਸਦੀਪ ਨੂੰ ਜ਼ਾਹਿਰ ਨਹੀਂ ਹੋਣ ਦਿੱਤਾ ਕਿ ਉਸ ਨੇ ਸਾਰੀ ਗੱਲ ਸੁਣ ਲਈ ਹੈ। ਘੁੰਮ ਫਿਰ ਕੇ ਉਹ ਸ਼ਾਮ ਨੂੰ ਰੋਟੀ ਵੀ ਕਿਧਰੇ ਬਾਹਰੋਂ ਖਾ ਆਏ।

ਦੂਸਰੇ ਦਿਨ ਜਸਦੀਪ ਆਪਣੇ ਟਾਇਮ ਨਾਲ ਉਠੀ। ਸ਼ਬਜੀ ਬਣਾ ਕੇ ਉਹ ਫਰਿਜ਼ ਵਿਚ ਰੱਖ ਗਈ। ਰੋਟੀਆਂ ਪਕਾ ਕੇ ਉਸ ਨੇ ਗਰਮ ਟਿਫਨ ਵਿਚ ਰੱਖ ਦਿੱਤੀਆਂ ਕਿਉਂਕਿ ਕੁਲਵਿੰਦਰ ਨੇ ਰਾਤ ਨੂੰ ਕੰਮ ਤੇ ਜਾਣਾ ਸੀ।ਉਹ ਬਿਨ੍ਹਾ ਕੁਲਵਿੰਦਰ ਨੂੰ ਜਗਾਇਆਂ ਕੰਮ ਤੇ ਚਲੀ ਗਈ।

ਕੁਲਵਿੰਦਰ ਦੋ ਵਜੇ ਉਠਿਆ। ਨਹਾ ਕੇ ਰੋਟੀ ਖਾਧੀ ਤੇ ਆਪਣੀ ਫਰਮ ਵਿਚ ਅੱਜ ਦੀ ਛੁੱਟੀ ਲਈ ਫ਼ੋਨ ਕਰ ਦਿੱਤਾ। ਸ਼ਾਮ ਨੂੰ ਜਸਦੀਪ ਆਈ। ਕੁਲਵਿੰਦਰ ਆਪਣੀ ਰੁਟੀਨ ਮੁਤਾਬਿਕ ਤਿਆਰ ਹੋਇਆ। ਰੋਟੀ

ਖਾਕੇ ਉਹ ਕੰਮ ਤੇ ਜਾਣ ਲਈ ਘਰੋਂ ਕਾਰ ਲੈ ਕੇ ਚੱਲ ਪਿਆ। ਘਰ ਤੋਂ ਥੋੜੀ ਜਿਹੀ ਦੂਰ ਜਾ ਕੇ ਕਾਰ ਇਕ ਪਾਰਕ ਵਿਚ ਰੋਕ ਲਈ। ਘਰ ਦਾ ਦਰਵਾਜ਼ਾ ਉਸ ਨੂੰ ਦਿਸ ਰਿਹਾ ਸੀ।

ਕੁਲਵਿੰਦਰ ਦੇ ਜਾਣ ਮਗਰੋਂ ਜਸਦੀਪ ਨੇ ਮਨਦੀਪ ਨੂੰ ਫ਼ੋਨ ਕਰ ਦਿੱਤਾ। ਕਿ ਉਹ ਚਲਿਆ ਗਿਆ ਹੈ ਤੂੰ ਜਲਦੀ ਆ ਜਾਣਾ।

"ਠੀਕ ਐ, ਮੈਂ ਤਿਆਰ ਬੈਠਾ ਆਂ, ਮੈਂ ਤਾਂ ਬੱਸ ਤੇਰਾ ਫ਼ੋਨ ਹੀ ਉਡੀਕ ਰਿਹਾ ਸਾਂ। ਮੈ ਠੀਕ ਦਸਾਂ ਮਿੰਟਾਂ ਵਿਚ ਤੇਰੇ ਕੋਲ ਪਹੁੰਚ ਰਿਹਾ ਆਂ। ਤੂੰ ਤਿਆਰ ਹੋ ਕੇ ਥੱਲੇ ਆ ਜਾਣਾ" । ਕਹਿੰਦੇ ਮਨਦੀਪ ਨੇ ਫੋਨ ਰੱਖ ਦਿੱਤਾ।

ਮਨਦੀਪ ਗੱਡੀ ਲੈ ਕੇ ਆ ਗਿਆ। ਜਸਦੀਪ ਉਸ ਦੇ ਨਾਲ ਬੈਠ ਗਈ। ਗੱਡੀ ਉਨਾਂ ਨੇ ਤੋਰ ਲਈ। ਸ਼ਾਮ ਦਾ ਸਮਾਂ ਸੀ। ਟਰੈਫਿਕ ਕਾਫੀ ਸੀ। ਉਹ ਆਪਣੀਆਂ ਗੱਲਾਂ ਕਰਦੇ ਮਸਤੀ ਵਿਚ ਜਾ ਰਹੇ ਸਨ।

ਕੁਲਵਿੰਦਰ ਨੇ ਆਪਣੀ ਗੱਡੀ ਉਨ੍ਹਾਂ ਦੀ ਗੱਡੀ ਦੇ ਪਿੱਛੇ ਦੋ ਤਿੰਨ ਗੱਡੀਆਂ ਦੇ ਫ਼ਰਕ ਨਾਲ ਲਾ ਲਈ। ਡਿਸਕੋ ਦੀ ਪਾਰਕ ਵਿਚ ਉਨਾਂ ਨੇ ਗੱਡੀ ਪਾਰਕ ਕਰਨ ਲਈ ਇਸ਼ਾਰਾ ਦਿੱਤਾ।ਕੁਲਵਿੰਦਰ ਸਿੱਧਾ ਹੀ ਚਲਿਆ ਗਿਆ। ਅਗਲੇ ਚੌਂਕ ਵਿਚੋਂ ਗੱਡੀ ਮੋੜ ਕੇ ਉਸ ਨੇ ਵੀ ਡਿਸਕੋ ਦੀ ਪਾਰਕ ਵਿਚ ਪਾਰਕ ਕਰ ਦਿੱਤੀ। ਕੁਲਵਿੰਦਰ ਡਿਸਕੋ ਵਿਚ ਚਲਿਆ ਗਿਆ। ਉਸ ਨੇ ਕੋਕ ਲਿਆ ਤੇ ਇਕ ਸਾਈਡ ਤੇ ਹੋ ਕੇ ਬੈਠ ਗਿਆ। ਉਸ ਨੇ ਵੇਖਿਆ ਕਿ ਜਸਦੀਪ ਤੇ ਮਨਦੀਪ ਇਕ ਦੂਜੇ ਦੇ ਮੂੰਹ ਵਿਚ ਮੂੰਹ ਪਾ ਕੇ ਚੁੰਮਣ ਲੈ ਰਹੇ ਸਨ ਅਤੇ ਨੱਚਣ ਵਿਚ ਮਸਤ ਸਨ। ਪਹਿਲਾਂ ਤਾਂ ਉਸ ਦਾ ਦਿਲ ਕੀਤਾ ਕਿ ਗੁਤੋਂ ਫੜ ਕੇ ਪੁਛਾਂ। ਫਿਰ ਅਗਲੇ ਪਲ ਸੋਚਿਆ ਇਸ ਨਾਲ ਬਦਨਾਮੀ ਮੇਰੀ ਹੀ ਹੋਵੇਗੀ। ਗਾਰਡਾਂ ਨੇ ਫੜ ਕੇ ਮੈਨੂੰ ਹੀ ਪੁਲੀਸ ਹਵਾਲੇ ਕਰਨਾ ਹੈ। ਲੜਾਈ ਦੀ ਪਹਿਲ ਤਾਂ ਮੈਂ ਹੀ ਕਰ ਰਿਹਾਂ। ਉਹ ਉਠਿਆ, ਬਾਹਰ ਆ ਗਿਆ। ਗੱਡੀ ਸਟਾਰਟ ਕੀਤੀ। ਇਕ ਵਾਈਨ ਸੌਪ ਤੋਂ ਸਕੌਚ ਦੀ ਬੋਤਲ ਲਈ। ਘਰ ਆ ਗਿਆ। ਘਰ ਆ ਕੇ ਉਸ ਨੇ ਪ੍ਰਭਜੋਤ ਨੂੰ ਫ਼ੋਨ ਕੀਤਾ। "ਵੀਰ, ਤੂੰ ਤੇ ਭਾਬੀ ਘਰ ਨੂੰ ਆਉਣਾ"।

"ਕਿਉ, ਸੁੱਖ ਤਾਂ ਹੈ? ਇਸ ਵੇਲੇ ਫੋਨ ਕੀਤਾ!" ਪ੍ਰਭਜੋਤ ਨੇ ਪੁੱਛਿਆ।

"ਹਾਂ, ਸੁਖ ਈ ਐ ਤਹਾਨੂੰ ਆਇਆ ਤੋਂ ਦੱਸਾਂਗਾ। ਪਲੀਜ਼, ਤੁਸੀ ਜਲਦੀ ਆ ਜਾਣਾ"।

"ਠੀਕ ਐ, ਅਸੀਂ ਆ ਰਹੇ ਆਂ"। ਪ੍ਰਭਜੋਤ ਨੇ ਕਿਰਨਦੀਪ ਨੂੰ ਆਖਿਆ।

"ਕੁਲਵਿੰਦਰ ਦਾ ਫ਼ੋਨ ਸੀ, ਉਹ ਆਪਾ ਨੂੰ ਹੁਣੇ ਹੀ ਘਰ ਬੁਲਾ ਰਿਹੈ। ਤੂੰ ਤਿਆਰ ਹੋ। ਆਪਾ ਚਲਦੇ ਆਂ"।

ਤਿਆਰ ਹੋ ਕੇ ਪ੍ਰਭਜੋਤ ਤੇ ਕਿਰਨਦੀਪ ਕੁਲਵਿੰਦਰ ਦੇ ਘਰ ਆ ਗਏ। ਘੰਟੀ ਖੜਕੀ ਤੋਂ ਕੁਲਵਿੰਦਰ ਨੇ ਬੂਹਾ ਖੋਲਿਆ।ਕੁਲਵਿੰਦਰ ਦੇ ਮੂੰਹ ਚੋਂ ਸ਼ਰਾਬ ਦੀ ਬੋ ਆ ਰਹੀ ਸੀ। ਪ੍ਰਭਜੋਤ ਨੇ ਪੁਛਿਆ। "ਕਿੰਦਰ, ਅੱਜ ਤਾਂ ਪੀਤੀ ਲੱਗਦੀ ਆ। ਤੂੰ ਕਦੋਂ ਤੋਂ ਪੀਣ ਲੱਗ ਪਿਐਂ ।"

"ਬੱਸ ਬਾਈ ਜਦੋਂ ਤੂੰ ਵੇਖ ਲਿਆ", ਕੁਲਵਿੰਦਰ ਨੇ ਆਖਿਆ।

"ਜਸਦੀਪ, ਕਿੱਥੇ ਹੈ ਕਿੰਦਰ" ਕਿਰਨਦੀਪ ਨੇ ਪੁਛਿਆ।

"ਭਾਬੀ ਜੇ ਉਹ ਘਰ ਹੁੰਦੀ ਤਾਂ ਫਿਰ ਮੈਂ ਤਹਾਨੂੰ ਇਸ ਵੇਲੇ ਕਿਉਂ ਤਕਲੀਫ਼ ਦਿੰਦਾ"। ਕਹਿੰਦੇ ਕੁਲਵਿੰਦਰ ਨੇ ਇਕ ਚੰਗਾ ਪੈੱਗ ਆਪਣੇ ਗਲਾਸ ਵਿਚ ਪਾ ਲਿਆ। ਇਕ ਹੋਰ ਗਲਾਸ ਵਿਚ ਪ੍ਰਭਜੋਤ ਨੂੰ ਪਾਉਣ ਲੱਗਾ।

"ਕਿੰਦਰ, ਮੈਂ ਨ੍ਹੀਂ ਪੀਣੀ। ਮੈਨੂੰ ਨਾ ਪਾਈਂ, ਮੈ ਅਜੇ ਗੱਡੀ ਡਰਾਈਵ ਕਰਨੀ ਹੈ"।

"ਨਹੀ ਵੀਰ, ਗੱਡੀ ਅੱਜ ਭਾਬੀ ਚਲਾ ਕੇ ਲੈ ਜਾਊਗੀ"। ਕਹਿੰਦੇ ਕੁਲਵਿੰਦਰ ਨੇ ਪ੍ਰਭਜੋਤ ਦੇ ਗਲਾਸ ਵਿਚ ਪੈਗ ਪਾ ਦਿੱਤਾ। ਉਨਾਂ ਨੇ ਪੈਗ ਚੁੱਕ ਲਏ।

ਕਿਰਨਦੀਪ ਨੇ ਆਪਣੇ ਫ਼ੋਨ ਤੋਂ ਜਸਦੀਪ ਨੂੰ ਫ਼ੋਨ ਲਾਇਆ।ਜਸਦੀਪ ਨੇ ਫੋਨ ਚੁਕਿਆ ਪਰ ਡਿਸਕੋ ਦੇ ਰੌਲ਼ੇ ਵਿਚ ਕੁਝ ਸੁਣਾਈ ਨਹੀਂ ਦਿੱਤਾ। ਜਸਦੀਪ ਨੇ ਫ਼ੋਨ ਨੰਬਰ ਕੱਢ ਕੇ ਵੇਖਿਆ। ਫ਼ੋਨ ਕਿਰਨਦੀਪ ਦਾ ਸੀ।

ਜਸਦੀਪ ਨੇ ਮਨਦੀਪ ਨੂੰ ਆਖਿਆ, "ਮਨੀ, ਭੈਣ ਦਾ ਫੋਨ ਸੀ। ਮੈਂ ਬਾਹਰ ਜਾ ਕੇ ਪੁੱਛ ਕੇ ਆਵਾਂ, ਕੀ ਗੱਲ ਐ?"

ਜਸਦੀਪ ਨੇ ਡਿਸਕੋ ਤੋਂ ਬਾਹਰ ਆ ਕੇ ਫ਼ੋਨ ਕੀਤਾ। " ਹਾਂ, ਭੈਣ ਕੀ ਗੱਲ ਐ, ਤੁਸੀਂ ਇੰਨੀ ਲੇਟ ਫ਼ੋਨ ਕੀਤਾ"?

"ਅਸੀਂ ਤੇਰੇ ਘਰ ਆ ਰਹੇ ਆਂ, ਤੂੰ ਜਲਦੀ ਤੋਂ ਜਲਦੀ ਘਰ ਆਜਾ"। ਕਿਰਨਦੀਪ ਨੇ ਇਹ ਨਹੀ ਦੱਸਿਆ ਕਿ ਉਹ ਤੇਰੇ ਹੀ ਘਰੇ ਹਨ।

ਅੱਧੇ ਘੰਟੇ ਬਾਅਦ ਜਸਦੀਪ ਘਰੇ ਆਈ। ਹੈਰਾਨ ਰਹਿ ਗਈ ਕਿ ਕੁਲਵਿੰਦਰ ਵੀ ਘਰ ਹੀ ਹੈ, ਪ੍ਰਭਜੋਤ ਤੇ ਕਿਰਨਦੀਪ ਵੀ। ਇਕ ਵਾਰ ਤਾਂ ਉਸਦੇ ਦੇ ਚਿਹਰੇ ਦਾ ਰੰਗ ਉਡ ਗਿਆ। ਉਸਨੇ ਆਪਣੇ ਆਪ ਨੂੰ ਸੰਭਾਲਿਆ। ਸਭ ਨੂੰ ਸਤਿ ਸ੍ਰੀ ਅਕਾਲ ਬੁਲਾਈ। ਕਿਰਨਦੀਪ ਦੇ ਕੋਲ ਸੋਫ਼ੇ ਤੇ ਬੈਠ ਗਈ।

"ਤੂੰ ਇਸ ਵੇਲੇ ਕਿਧਰੋਂ ਆਈ ਏਂ"? ਕਿਰਨਦੀਪ ਨੇ ਪੁੱਛਿਆ।

"ਮੈਂ ਆਪਣੀ ਸਹੇਲੀ ਦੇ ਘਰ ਗਈ ਸੀ। ਉਸਦੀ ਬਰਥ ਡੇ ਪਾਰਟੀ ਸੀ"।

"ਤੂੰ ਜਾਣ ਤੋਂ ਪਹਿਲਾਂ ਕੁਲਵਿੰਦਰ ਨੂੰ ਕਿਉ ਨ੍ਹੀਂ ਦੱਸਿਆ ਕਿ ਤੂੰ ਅੱਜ ਪਾਰਟੀ ਤੇ ਜਾਣਾ ਹੈ"? ਪ੍ਰਭਜੋਤ ਨੇ ਜਸਦੀਪ ਨੂੰ ਕਿਹਾ।

"ਭਾਅ ਜੀ ਉਸ ਦਾ ਫੋਨ ਇਨਾਂ ਦੇ ਜਾਣ ਤੋਂ ਮਗਰੋਂ ਆਇਆ। ਪਹਿਲਾਂ ਉਸ ਦਾ ਵਿਚਾਰ ਵੀਕ ਐਂਡ ਤੇ ਪਾਰਟੀ ਕਰਨ ਦਾ ਸੀ। ਅਚਾਨਕ ਹੀ ਪ੍ਰੋਗਰਾਮ ਬਦਲ ਗਿਆ"। ਜਸਦੀਪ ਨੇ ਆਖਿਆ।

"ਵੀਰ ਜੀ, ਇਸ ਨੂੰ ਪੁੱਛੋ, ਉਹ ਜਿਹੜਾ ਨਵੀਂ ਮਰਸਡੀਜ਼ ਵਿਚ ਇਹਨੂੰ ਲੈ ਕੇ ਗਿਆ। ਉਹ ਕੌਣ ਸੀ"?

"ਉਹ ਉਸਦੇ ਹਾਸਬੈਂਡ ਸਨ", ਜਸਦੀਪ ਨੇ ਬੇਝਿਜਕ ਆਖਿਆ।

"ਫਿਰ ਡਿਸਕੋ ਵਿਚ ਤੇਰੀ ਸਹੇਲੀ ਤਾਂ ਨਾਲ ਨ੍ਹੀਂ ਗਈ। ਤੂੰ ਉਸਦੇ ਮੂੰਹ ਵਿਚ ਮੂੰਹ ਪਾ ਕੇ ਕਾਤੂੰ ਨੱਚ ਰਹੀ ਸੀ। ਕਿ ਤੇਰੀ ਸਹੇਲੀ ਨੇ ਇਹ ਵੀ ਤੈਨੂੰ ਆਖ ਦਿੱਤਾ ਸੀ। ਕਿ ਉਹਦੀ ਗੈਰ ਹਾਜਰੀ ਵਿਚ ਤੂੰ ਉਹਦੀ ਘਾਟ ਪੂਰੀ ਕਰ ਦੇਵੀ"। ਕੁਲਵਿੰਦਰ ਨੇ ਗੁੱਸੇ ਚ ਆਖਿਆ।

ਕੁਲਵਿੰਦਰ ਦੀ ਗੱਲ ਸੁਣ ਕੇ ਜਸਦੀਪ ਨੇ ਨੀਵੀਂ ਜਿਹੀ ਪਾ ਲਈ। ਕਹਿਣ ਲੱਗੀ "ਭਾਅ ਜੀ, ਇਹਨਾਂ ਨੂੰ ਆਖੋ ਝੂਠੀਆਂ ਤੋਹਮਤਾਂ ਨਾ ਲਾਉਣ"।

"ਹਾਂ, ਜਿਹੜਾ ਸਭ ਕੁਝ ਆਪਣੇ ਅੱਖੀਂ ਵੇਖ ਕੇ ਆਇਆ, ਉਹ ਤਾਂ ਤੋਹਮਤਾਂ ਲਾਉਂਦਾ ਹੈ। ਜਿਹੜੀ ਯਾਰ ਹੰਢਾਕੇ ਆਈ ਹੈ ਉਹ ਸਤੀ ਸਵਿਤਰੀ, ਸੱਚੀ ਸਤਿਯੁਗੀ ਔਰਤ, ਸੀਤਾ ਵਰਗੀ"। ਕੁਲਵਿੰਦਰ ਨੇ ਵਿਅੰਗ ਭਰੇ ਲਹਿਜੇ ਵਿਚ ਅਖਿਆ।

ਕਿਰਨਦੀਪ, ਜਸਦੀਪ ਨੂੰ ਦੂਸਰੇ ਕਮਰੇ ਵਿਚ ਲੈ ਗਈ। ਉਹ ਕਹਿਣ ਲੱਗੀ "ਜੱਸੀ, ਮੈਂ ਤੇ ਤੇਰੇ ਭਾਅ ਜੀ ਨੇ ਤੈਨੂੰ ਕਿੰਨਾਂ ਸਮਝਾਇਆ ਸੀ। ਪਰ ਤੂੰ ਸਾਡੀ ਗੱਲ ਤੇ ਭੋਰਾ ਵੀ ਨਹੀ ਸਮਝੀ। ਹੁਣ ਇਹਨੂੰ ਪਤਾ ਲੱਗ ਗਿਆ। ਕੱਲ੍ਹ ਨੂੰ ਪਿਤਾ ਜੀ ਨੂੰ ਪਤਾ ਲੱਗੂਗਾ। ਤੈਨੂੰ ਪਤਾ ਹੈ ਉਹ ਦਿਲ ਦੇ ਮਰੀਜ਼ ਹਨ। ਜੇ ਉਹਨਾ ਨੂੰ ਕੁਝ ਹੋ ਗਿਆ। ਅਜੇ ਵੀ ਡੁਲ੍ਹੇ ਬੇਰਾਂ ਦਾ ਕੁਝ ਨਹੀ ਵਿਗੜਿਆ। ਤੂੰ ਕੁਲਵਿੰਦਰ ਤੋ ਗ਼ਲਤੀ ਮੰਨ ਲੈ। ਅੱਗੇ ਵਾਸਤੇ ਤੋਬਾ ਕਰ ਇਸ ਕੰਮ ਤੋਂ। ਸਿਆਣੀ ਬਣਕੇ ਰਹਿ"।

ਕੁਲਵਿੰਦਰ ਨੇ ਇਕ ਗਲਾਸ ਭਰਿਆ ਤੇ ਨੀਟ ਹੀ ਪੀ ਗਿਆ। ਪੀਣ ਸਾਰ ਹੀ ਉਹ ਪ੍ਰਭਜੋਤ ਦੇ ਮੋਢੇ ਤੇ ਸਿਰ ਰੱਖ ਕੇ ਰੋਣ ਲੱਗਾ। ਰੋਂਦਾ ਹੋਇਆ ਪ੍ਰਭਜੋਤ ਨੂੰ ਆਖ ਰਿਹਾ ਸੀ, "ਵੀਰ, ਮੇਰੀ ਕੱਲ੍ਹ ਦੀ ਟਿਕਟ ਬੁਕ ਕਰਵਾਦੇ। ਮੈਂ ਨ੍ਹੀਂ ਰਹਿਣਾ ਇੱਥੇ। ਮੈਂ ਇੰਡੀਆ ਈ ਚੰਗਾ ਆਂ। ਨਹੀਂ ਕੱਲ੍ਹ ਨੂੰ ਕੋਈ ਗੱਲ ਹੋ ਗਈ, ਫਿਰ ਸਾਰੀ ਉਮਰ ਪਛਤਾਵੋਗੇ"।

"ਨਹੀਂ, ਇਹੋ ਜੀ ਮਾੜੀ ਸੋਚ ਨ੍ਹੀਂ ਮਨ ਚ ਲਿਆਈਦੀ। ਜ਼ਿੰਦਗੀ ਚ ਸੌ ਵਾਰ ਗਲਤੀ ਹੋ ਜਾਂਦੀ ਐ। ਅਸੀਂ ਤੇਰੇ ਨਾਲ ਆਂ। ਅੱਗੇ ਤੋਂ ਅਜਿਹੀ ਗਲਤੀ ਨ੍ਹੀਂ ਹੋਵੇਗੀ"। ਪ੍ਰਭਜੋਤ ਕੁਲਵਿੰਦਰ ਦੇ ਸਿਰ ਤੇ ਬਚਿਆਂ ਵਾਂਗ ਹੱਥ ਫੇਰੀ ਜਾ ਰਿਹਾ ਸੀ ਅਤੇ ਉਸਨੂੰ ਸਮਝਾ ਰਿਹਾ ਸੀ।

"ਵੀਰ ਜੀ, ਸਿਆਣੇ ਆਂਹਦੇ ਐ। ਜਿਹਨੂੰ ਰੱਸਾ ਚੱਬਣ ਦੀ ਆਦਤ ਪੈਜੇ ਉਹ ਸਾਰੀ ਉਮਰ ਨ੍ਹੀ ਹਟ ਸਕਦਾ। ਹੀਰ ਤੇ ਸੋਹਣੀ ਘਰ ਦਿਆਂ ਵਿਆਹ ਵੀ ਦਿੱਤੀਆਂ ਸਨ, ਉਹ ਕਿਹੜਾ ਹਟੀਆਂ ਸਨ।ਇਹ ਆਦਤ ਛੱਡਣੀ ਬਹੁਤ ਔਖੀ ਹੈ। ਵਾਰਸ਼ ਸ਼ਾਹ ਨੇ ਐਵੇ ਨ੍ਹੀਂ ਆਖ ਦਿੱਤਾ, ਵਾਰਸ਼ ਸ਼ਾਹ ਨਾ ਆਦਤਾਂ ਜਾਦੀਆਂ ਨੇ ਭਾਵੇ ਕੱਟੀਏ ਪੋਰੀਆਂ-ਪੋਰੀਆਂ ਜੀ। ਵੀਰ ਜੀ, ਅੱਖੀਂ ਵੇਖ ਕੇ ਮੱਖੀ ਨ੍ਹੀਂ ਨਿਗਲੀ ਜਾਂਦੀ। ਵੇਖੋ ਮੇਰੀ ਮਿੰਨਤ ਹੈ, ਮੈਨੂੰ ਵਾਪਸ ਭੇਜ ਦੇਵੋ।" ਉਹ ਰੋਈ ਜਾ ਰਿਹਾ ਸੀ ਤੇ ਆਖੀ ਜਾ ਰਿਹਾ ਸੀ।

ਕਿਰਨਦੀਪ ਤੇ ਜਸਦੀਪ ਵੀ ਦੂਜੇ ਕਮਰੇ ਵਿਚੋਂ ਆ ਗਈਆਂ।

ਕਿਰਨਦੀਪ ਨੇ ਆਖਿਆ, "ਕਿੰਦਰ, ਜਸ ਆਪਣੇ ਕੀਤੇ ਤੇ ਪਛਤਾ ਰਹੀ ਐ। ਇਹ ਤੈਥੋਂ ਮਾਫੀ ਮੰਗਦੀ ਐ ਕਿ ਅੱਗੇ ਤੋਂ ਅਜਿਹੀ ਗਲਤੀ ਕਦੇ ਨ੍ਹੀਂ ਹੋਵੇਗੀ।"

ਜਸਦੀਪ ਨੇ ਕਿਰਨਦੀਪ ਦੇ ਆਖੇ ਲੱਗ ਕੇ ਆਖਿਆ, "ਮੇਰੇ ਕੋਲੋਂ ਗਲਤੀ ਹੋਗੀ। ਕੁਲਵਿੰਦਰ ਮੈਂ ਅੱਗੇ ਤੋਂ ਕਦੇ ਵੀ ਅਜਿਹੀ ਗਲਤੀ ਨ੍ਹੀਂ ਕਰਦੀ"। ਪਰ ਉਸ ਦੇ ਆਖਣ ਵਿਚ ਕੋਈ ਗੱਲ, ਗ਼ਲਤੀ ਮੰਨਣ ਵਾਲੇ ਭਾਵ ਨਾਲ ਨਹੀਂ ਆਖੀ ਗਈ ਸੀ। ਉਹ ਤਾਂ ਜਿਵੇਂ ਇਕ ਬੱਚਾ, ਰੱਟਾ ਲਾਏ ਸਬਦਾਂ ਨੂੰ ਬੋਲਦਾ ਹੈ, ਇਉਂ ਹੀ ਬੋਲ ਗਈ ਸੀ।

ਕੁਲਵਿੰਦਰ ਨੇ ਰਹਿੰਦੀ ਸ਼ਰਾਬ ਵੀ ਗਲਾਸ ਵਿਚ ਪਾ ਲਈ। ਬਿਨ੍ਹਾਂ ਕੋਕ ਤੋਂ ਪੀਣ ਸਾਰ ਹੀ ਉਹ ਸੋਫ਼ੇ ਉਪਰ ਟੇਢਾ ਹੋ ਗਿਆ। ਪ੍ਰਭਜੋਤ ਉਠਿਆ ਤੇ ਕਿੰਦਰ ਨੂੰ ਠੀਕ ਕਰ ਕੇ ਪਾ ਦਿੱਤਾ।

ਉਸਨੇ ਜਸਦੀਪ ਨੂੰ ਆਖਿਆ, "ਇਸ ਦੇ ਉਪਰ ਕੰਬਲ ਦੇਹ। ਤੂੰ ਵੀ ਰਾਤ ਨੂੰ ਇਸਦੇ ਕੋਲ ਈ ਪੈਣਾ ਐ। ਰਾਤ ਨੂੰ ਖਿਆਲ ਰੱਖੀਂ। ਜੇ ਪਾਣੀ-ਪੂਣੀ ਮੰਗੇ ਤਾ ਦੇ ਦੇਣਾ"।

ਦੋਵੇਂ ਜੀਅ ਕਾਫੀ ਦੇਰ ਜਸਦੀਪ ਨੂੰ ਸਮਝਾਉਣ ਮਗਰੋਂ ਆਪਣੇ ਘਰ ਨੂੰ ਚਲੇ ਗਏ।

ਸਵੇਰ ਨੂੰ ਕੁਲਵਿੰਦਰ ਉਠਿਆ। ਉਸ ਦਾ ਸਰੀਰ ਰਾਤ ਦੇ ਨਸ਼ੇ ਨਾਲ ਭੰਨਿਆ ਪਿਆ ਸੀ। ਦੂਸਰਾ ਰਾਤ ਵਾਲੀ ਗੱਲ ਉਸ ਦੇ ਜ਼ਿਹਨ ਤੇ ਹਥੋੜੇ ਮਾਰ ਰਹੀ ਸੀ। ਉਸਨੂੰ ਜਸਦੀਪ ਦੀ ਗ਼ਲਤੀ ਮੰਨੀ ਦਾ ਤਾਂ ਚੇਤਾ ਹੀ ਨਹੀਂ ਸੀ। ਕੁਲਵਿੰਦਰ ਬਾਥਰੂਮ ਗਿਆ। ਬੁਰਸ਼ ਕੀਤਾ। ਨਹਾਉਣ ਨੂੰ ਉਸ ਦਾ ਦਿਲ ਨਹੀਂ ਮੰਨਿਆ। ਉਹ ਕੱਪੜੇ ਪਾਕੇ ਘਰੋਂ ਬਾਹਰ ਨਿਕਲਣ ਲੱਗਾ।

ਜਸਦੀਪ ਨੇ ਆਖਿਆ, "ਨਾਸ਼ਤਾ ਤਿਆਰ ਐ, ਖਾ ਲਵੋ। ਨਾਲੇ ਬਿਨ੍ਹਾਂ ਨਹਾਉਣ ਧੋਣ ਤੋਂ ਕਿਧਰ ਚੱਲੇ ਹੋ"? ਕਹਿੰਦੀ ਜਸਦੀਪ ਨੇ ਕੁਲਵਿੰਦਰ ਦੀ ਬਾਂਹ ਫੜ ਲਈ।

"ਮੇਰਾ ਕਿਸੇ ਚੀਜ਼ ਨੂੰ ਜੀਅ ਨ੍ਹੀਂ ਕਰਦਾ, ਮੈਂ ਦਵਾਈ ਲੈ ਕੇ ਆਉਨੈ।" ਆਪਣੀ ਬਾਂਹ ਜਸਦੀਪ ਦੇ ਹੱਥੋ ਛੁਡਾ ਕੇ ਕੁਲਵਿੰਦਰ ਬਾਹਰ ਨੂੰ ਚਲਾ ਗਿਆ। ਰਾਤ ਵਾਲੀ ਗੱਲ ਕੁਲਵਿੰਦਰ ਦੇ ਜ਼ਿਹਨ ਵਿਚ ਸੱਟ ਲੱਗੇ ਜਖਮ ਵਾਂਗ ਟੱਸ-ਟੱਸ ਕਰ ਰਹੀ ਸੀ। ਉਹ ਦੁਕਾਨ ਤੇ ਗਿਆ। ਬੋਤਲ ਲਈ। ਸਾਹਮਣੇ ਪਾਰਕ ਵਿਚ ਬੈਠ ਕੇ ਪੀਣ ਲੱਗਾ।

ਜਸਦੀਪ ਨੇ ਰੋਜ਼ ਦੀ ਤਰ੍ਹਾਂ ਰੋਟੀ ਬਣਾਈ। ਆਪਣੇ ਕੰਮ ਤੇ ਚਲੀ ਗਈ। ਕੰਮ ਤੇ ਜਾ ਕੇ ਉਸ ਨੇ ਮਨਦੀਪ ਨੂੰ ਸਾਰੀ ਗੱਲ ਦੱਸੀ।

"ਜਸਦੀਪ, ਇਹ ਤਾਂ ਵਧੀਆ ਹੋਇਆ ਕਿ ਉਸ ਨੂੰ ਪਤਾ ਲੱਗ ਗਿਆ। ਹੁਣ ਜਾਂ ਤਾਂ ਉਹ ਤੈਨੂੰ ਆਪੇ ਛੱਡ ਜਾਊ ਜਾਂ ਹਾਰ ਮੰਨ ਜਾਊ। ਆਪਣੇ ਰਾਹ ਦਾ ਰੋੜਾ ਨ੍ਹੀਂ ਬਣਦਾ। ਜੇ ਅਣਖ ਆਲਾ ਹੁੰਦਾ ਤਾਂ ਰਾਤ ਹੀ ਤੈਨੂੰ ਮੇਰੇ ਨਾਲ ਨੱਚਦੀ ਵੇਖ ਕੇ ਗੁਤੋਂ ਆ ਫੜਦਾ। ਮੇਰੇ ਨਾਲ ਝਗੜਾ ਜਰੂਰ ਕਰਦਾ। ਉਹ ਕੁਝ ਵੀ ਨ੍ਹੀਂ ਕਰ ਸਕਦਾ"।

"ਉਸ ਨੇ ਰਾਤ ਭੈਣ ਤੇ ਭਾਅ ਜੀ ਨੂੰ ਮੇਰੇ ਜਾਣ ਤੋਂ ਪਹਿਲਾ ਹੀ ਸੱਦ ਕੇ ਸਾਰੀ ਗੱਲ ਦੱਸ ਦਿੱਤੀ। ਵੈਸੇ ਭੈਣ ਹੋਰਾਂ ਨੇ ਤਾਂ ਪਹਿਲਾ ਵੀ ਆਪਾਂ ਨੂੰ ਵੇਖ ਲਿਆ ਸੀ। ਉਨਾਂ ਨੇ ਮੈਨੂੰ ਆਖਿਆ ਵੀ ਸੀ ਤੇ ਰਾਤ ਵੀ ਬਹੁਤ ਕਹਿੰਦੇ ਰਹੇ ਨੇ"।

"ਹੁਣ ਤੇਰਾ ਇਰਾਦਾ ਕੀ ਐ? ਮੈਨੂੰ ਛੱਡਣ ਦਾ ਐ ਜਾਂ ਉਸ ਨੂੰ।" ਮਨਦੀਪ ਨੇ ਜੱਫੀ ਵਿਚ ਲੈਂਦੇ ਨੇ ਪੁੱਛਿਆ।

"ਮਨਦੀਪ, ਤੂੰ ਮੇਰਾ ਪਹਿਲਾ ਪਿਆਰ ਐ। ਮੈਂ ਤੈਨੂੰ ਕਿਵੇਂ ਭੁਲ ਜਾਊਂਗੀ। ਤੂੰ ਭਾਵੇ ਭੁਲਜੇਂ, ਕਿਸੇ ਮੇਰੇ ਤੋਂ ਸੋਹਣੀ ਨੂੰ ਵੇਖ ਕੇ"।

"ਜਸਦੀਪ, ਮੈਂ ਤੈਨੂੰ ਇੰਡੀਆ ਜਾਣ ਤੋਂ ਪਹਿਲਾਂ ਆਖਿਆ ਸੀ ਕਿ ਘਰ ਦਿਆਂ ਨੂੰ ਸਾਰੀ ਗੱਲ ਦੱਸ ਦੇ। ਪਰ ਤੂੰ ਨ੍ਹੀਂ ਮੰਨੀ। ਤੂੰ ਆਂਹਦੀ ਸੀ ਕਿ ਆਏ ਨੂੰ ਤਲਾਕ ਦੇ ਦਿਊਂ। ਜੇ ਹੁਣ ਘਰਦਿਆ ਨੂੰ ਕਿਹਾ ਤਾਂ ਪਾਪਾ ਜੀ ਦੀ ਬੇਇੱਜ਼ਤੀ ਹੈ। ਮੈ ਤੇਰੀਆਂ ਸਾਰੀਆਂ ਗੱਲਾਂ ਮੰਨ ਗਿਆ। ਮੈ ਘਰੇ ਤੇਰੇ ਬਾਰੇ ਮੰਮੀ ਨੂੰ ਸਾਰੀ ਗੱਲ ਦੱਸਤੀ ਐ। ਉਹ ਸਾਰੇ ਮੰਨ ਗਏ ਐ। ਹੁਣ ਜਦ ਕਿੰਦਰ ਨੂੰ ਪਤਾ ਲੱਗ ਗਿਆ। ਉਸ ਨੂੰ ਸਾਫ਼ ਲਫਜ਼ਾਂ ਵਿਚ ਆਖ ਦੇ ਕਿ ਮੈ ਤੇਰੇ ਨਾਲ ਨ੍ਹੀਂ ਰਹਿ ਸਕਦੀ। ਤੂੰ ਆਪਣੀ ਭੈਣ ਨੂੰ ਸਾਰੀ ਗੱਲ ਸਪੱਸ਼ਟ ਕਰਦੇ। ਮੇਰੇ ਬਾਰੇ ਸਾਰਾ ਦੱਸ ਦੇ ਕਿ ਤੂੰ ਵਿਆਹ ਤੋਂ ਪਹਿਲਾਂ ਦੀ ਮੈਨੂੰ ਪਿਆਰ ਕਰਦੀ ਏਂ। ਤੂੰ ਮੈਨੂੰ ਨ੍ਹੀਂ ਛੱਡ ਸਕਦੀ। ਵੇਖ ਜਸਦੀਪ, ਪੰਜ-ਦੱਸ ਦਿਨ ਤਾਂ ਜਰੂਰ ਰੌਲਾ ਪਵੇਗਾ ਪਰ ਉਸ ਤੋਂ ਮਗਰੋਂ ਸਾਰਾ ਕੁਝ

ਠੀਕ ਹੋ ਜਾਵੇਗਾ। ਇਹ ਦੁਨੀਆ ਬੜੀ ਬਿਜੀ ਹੈ। ਕਿਸੇ ਕੋਲ ਇਨਾਂ ਟਾਇਮ ਨਹੀ ਕਿ ਉਹ ਸਦਾ ਕਿਸੇ ਦੀ ਬਾਬਤ ਸੋਚੇ"।

ਜਸਦੀਪ ਘਰੇ ਆਈ ਤਾਂ ਉਸ ਨੇ ਵੇਖਿਆ ਕਿ ਸਾਰਾ ਕੁਝ ਰੋਟੀਆਂ, ਸਬਜ਼ੀ ਉਸੇ ਤਰਾਂ ਹੀ ਪਈ ਹੈ। ਇਸ ਦਾ ਮਤਲਬ ਹੈ ਕਿ ਕਿੰਦਰ ਘਰੇ ਨਹੀਂ ਆਇਆ। ਉਸ ਨੇ ਚਾਹ ਬਣਾਈ। ਉਹ ਚਾਹ ਪੀ ਰਹੀ ਸੀ ਕਿ ਕਿਸੇ ਨੇ ਬਿਲ ਮਾਰੀ। ਉਸਨੇ ਦਰਵਾਜ਼ਾ ਖੋਲ੍ਹਿਆ। ਦੋ ਪੁਲੀਸ ਵਾਲੇ ਸ਼ਰਾਬੀ ਹੋਏ ਕਿੰਦਰ ਨੂੰ ਘਰੇ ਛੱਡਣ ਆਏ ਸਨ। ਕੁਲਵਿੰਦਰ ਨੂੰ ਕੋਈ ਸੁਰਤ ਨਹੀ ਸੀ। ਉਹ ਕੁਲਵਿੰਦਰ ਨੂੰ ਡਰਾਇੰਗ ਰੂਮ ਵਿਚ ਸੋਫੇ ਉਪਰ ਪਾ ਕੇ ਜਸਦੀਪ ਨੂੰ ਆਖ ਗਏ ਕਿ ਇਸ ਦਾ ਖਿਆਲ ਰੱਖਿਆ ਕਰੋ।

ਜਸਦੀਪ ਨੇ ਪ੍ਰਭਜੋਤ ਨੂੰ ਫ਼ੋਨ ਕੀਤਾ। ਪ੍ਰਭਜੋਤ ਘਰੇ ਨਹੀਂ ਸੀ। ਕਿਰਨਦੀਪ ਨੇ ਫੋਨ ਚੁੱਕਿਆ। ਜਸਦੀਪ ਨੇ ਆਖਿਆ "ਸਵੇਰ ਦਾ ਘਰੋ ਨਿਕਲਿਆ, ਹੁਣ ਸ਼ਰਾਬੀ ਹੋਏ ਨੂੰ ਪੁਲਿਸ ਘਰੇ ਛੱਡ ਕੇ ਗਈ ਐ। ਕੰਮ ਤੇ ਵੀ ਨ੍ਹੀਂ ਗਿਆ। ਜੇ ਇਹਨੇ ਆਹ ਕੁਝ ਕਰਨਾ ਹੈ ਤਾਂ ਭਾਅ ਜੀ ਨੂੰ ਕਹਿ ਦੇਵੀਂ ਕਿ ਮੇਰੇ ਕੋਲ੍ਹੋਂ ਨ੍ਹੀਂ ਇਸ ਨਾਲ ਰਿਹਾ ਜਾਣਾ। ਫਿਰ ਕੱਲ੍ਹ ਨੂੰ ਦੋਸ਼ ਨਾ ਦੇਣਾ"।

"ਜਸਦੀਪ ਸਿਆਣੇ ਬਣੀ ਦਾ ਐ। ਗ਼ਲਤੀ ਪਹਿਲਾ ਤੇਰੀ ਸੀ। ਅਸੀ ਸੁਭਾ ਫ਼ੋਨ ਕਰਾਂਗੇ ਤੇਰੇ ਭਾਅ ਜੀ ਨੂੰ ਆਖੂੰ ਇਹਨੂੰ ਸਮਝਾ ਦੇਣਗੇ। ਤੂੰ ਉਠ ਕੇ ਇਹਨੂੰ ਬੁਲਾਈਂ। ਤੇਰੇ ਪਿਆਰ ਨਾਲ ਇਹ ਆਪੇ ਠੀਕ ਹੋਜੂਗਾ"।

ਜਸਦੀਪ ਉਠੀ, ਚਾਹ ਪੀ ਕੇ ਨਹਾਉਣ ਲੱਗੀ। ਪਤਾ ਨਹੀ ਕਿਸ ਵੇਲੇ ਕੁਲਵਿੰਦਰ ਉਠਿਆ ਤੇ ਮਲਕੜੇ ਜਿਹੇ ਘਰੋਂ ਬਾਹਰ ਨਿਕਲ ਗਿਆ। ਜਦ ਜਸਦੀਪ ਨੇ ਵੇਖਿਆ ਤਾਂ ਕੁਲਵਿੰਦਰ ਘਰੇ ਨਹੀ ਸੀ। ਉਸ ਨੇ ਉਸ ਦੇ ਫ਼ੋਨ ਤੇ ਰਿੰਗ ਕੀਤੀ। ਫ਼ੋਨ ਅੰਦਰ ਟੇਬਲ ਤੇ ਪਿਆ ਸੀ।

ਪ੍ਰਭਜੋਤ ਦਾ ਫ਼ੋਨ ਆਇਆ। ਜਸਦੀਪ ਨੇ ਸਾਰੀ ਕਹਾਣੀ ਉਸ ਨੂੰ ਦੱਸ ਦਿੱਤੀ। ਜਸਦੀਪ ਨੇ ਆਖਿਆ, "ਭਾਜੀ, ਇਹਨੂੰ ਸਮਝਾਓ। ਇਸ ਤਰ੍ਹਾਂ ਤਾਂ ਨਿਭਣੀ ਔਖੀ ਹੋਜੂ। ਫਿਰ ਕੱਲ੍ਹ ਨੂੰ ਮੈਨੂੰ ਦੋਸ਼ ਨਾ ਦੇਣਾ। ਮੈਂ ਤਾਂ ਕੰਮ ਤੇ ਚਲੀ ਜਾਣੈ। ਇਹ ਕੱਲ੍ਹ ਵੀ ਕੰਮ ਤੇ ਨ੍ਹੀਂ ਗਏ। ਪਲੀਜ਼, ਤੁਸੀਂ ਇਨ੍ਹਾਂ ਨੂੰ ਸਮਝਾਓ"।

ਜਸਦੀਪ ਸਮਝਾਉਣ ਵਾਲੀ ਗੱਲ ਤਾ ਉਤਲੇ ਮਨੋ ਹੀ ਆਖ ਰਹੀ ਸੀ। ਦਿਲੋਂ ਉਹ ਚਾਹੁੰਦੀ ਸੀ ਕਿ ਕੁਲਵਿੰਦਰ ਪੰਜ-ਸੱਤ ਦਿਨ ਇਸੇ ਤਰ੍ਹਾਂ ਕਰਦਾ ਰਹੇ ਤਾਂ ਉਹ ਸਭ ਨੂੰ ਆਖ ਦੇਵੇਗੀ ਕਿ ਉਹ ਉਸ ਨਾਲ ਨਹੀਂ ਰਹਿ ਸਕਦੀ। ਇਸ ਤਰ੍ਹਾਂ ਸਾਰੇ ਦੋਸ਼ੀ ਉਸ ਦੀ ਬਜਾਏ ਕੁਲਵਿੰਦਰ ਨੂੰ ਹੀ ਮੰਨਣਗੇ।

ਪ੍ਰਭਜੋਤ ਰਾਤ ਦੀ ਸਿਫ਼ਟ ਲਾ ਕੇ ਆਇਆ ਸੀ। ਨਾਸ਼ਤਾ ਕਰਕੇ ਉਹਨੇ ਗੱਡੀ ਤੇ ਕਿੰਦਰ ਨੂੰ ਵੇਖਣ ਚਲਾ ਗਿਆ। ਕਿੰਦਰ ਇਕ ਪਾਰਕ ਵਿਚ ਬੈਠਾ ਹੋਰ ਦੋਸਤਾਂ ਨਾਲ ਸ਼ਰਾਬ ਪੀ ਰਿਹਾ ਸੀ। ਦੋਸਤ ਵੀ ਕਿਹੜੇ ਕੁਲਵਿੰਦਰ ਵਾਗੂੰ ਮਾਨਸਿਕ ਪੀੜਾਂ ਦੇ ਸਤਾਏ ਹੋਏ। ਹੌਲੀ-ਹੌਲੀ ਨਸ਼ੇ ਦੇ ਆਦੀ ਬਣੇ ਹੋਏ।ਉਨਾਂ ਦਾ ਟਿਕਾਣਾ ਇਹ ਪਾਰਕ ਹੀ ਸੀ। ਪਾਰਕ ਵਿਚ ਸਾਰੇ ਹੀ ਨਸ਼ੇ ਕੁਕੀਨ ਤੋਂ ਲੈ ਕੇ ਸ਼ਰਾਬ ਤੱਕ ਮਿਲ ਜਾਂਦੇ ਸਨ। ਪ੍ਰਭਜੋਤ ਨੇ ਆ ਕੇ ਕੁਲਵਿੰਦਰ ਨੂੰ ਉਹਨਾਂ ਵਿਚੋਂ ਉਠਾ ਲਿਆ। ਉਹ ਵਾਹਵਾ ਸ਼ਰਾਬੀ ਸੀ। ਪ੍ਰਭਜੋਤ ਉਸ ਨੂੰ ਘਰੇ ਲੈ ਗਿਆ। ਉਸ ਨੂੰ ਨੁਹਾਇਆ। ਉਸ ਨੂੰ ਪਾਉਣ ਲਈ ਆਪਣੇ ਕੱਪੜੇ ਦਿੱਤੇ। ਨਹੀਂ ਨਹੀਂ ਕਰਦੇ ਨੂੰ ਰੋਟੀ ਖਵਾਈ। ਰੋਟੀ ਖਾ ਕੇ ਕੁਲਵਿੰਦਰ ਸੌਂ ਗਿਆ। ਪ੍ਰਭਜੋਤ ਵੀ ਰੋਟੀ ਖਾ ਕੇ ਸੌਂ ਗਿਆ। ਉਸ ਨੇ ਰਾਤ ਨੂੰ ਫਿਰ ਕੰਮ ਤੇ ਜਾਣਾ ਸੀ।

ਤਿੰਨ ਕੁ ਵਜੇ ਕੁਲਵਿੰਦਰ ਉਠਿਆ। ਕਿਰਨਦੀਪ ਨੇ ਉਸ ਨੂੰ ਚਾਹ ਦਿੱਤੀ। ਪ੍ਰਭਜੋਤ ਨੂੰ ਉਠਾ ਲਿਆ। ਪ੍ਰਭਜੋਤ ਨੇ ਚਾਹ ਪੀਂਦੇ ਨੇ ਕੁਲਵਿੰਦਰ ਨੂੰ ਬਹੁਤ ਸਮਝਾਇਆ। ਪਰ ਕੁਲਵਿੰਦਰ ਇਕ ਹੀ ਗੱਲ ਆਖ ਰਿਹਾ ਸੀ, "ਵੀਰ ਜੀ, ਮੇਰਾ ਕਸੂਰ ਦੱਸੋ ਜਾਂ ਉਹ ਮੇਰੇ ਵਿਚ ਕੋਈ ਘਾਟ ਦੱਸੇ। ਜਿਸ ਕਰਕੇ ਉਸ ਨੇ ਮੇਰੇ ਨਾਲ ਦਗ਼ਾ ਕੀਤਾ ਐ। ਮੈ ਅੱਜ ਤੱਕ ਕੋਈ ਗੱਲ ਉਸ ਦੀ ਮਰਜ਼ੀ ਤੋਂ ਬਿਨ੍ਹਾਂ ਨ੍ਹੀਂ ਕੀਤੀ। ਪੇ ਮਿਲਦੀ ਐ, ਮੈ ਸਾਰੀ ਦੀ ਸਾਰੀ ਲਿਆ ਕੇ ਉਸਨੂੰ ਫੜਾ ਦਿੰਦਾ ਆਂ। ਮੇਰੀ ਸਮਝ ਵਿਚ ਨ੍ਹੀਂ ਆ ਰਿਹਾ ਮੇਰੇ ਨਾਲ ਇਹ ਕਿਉਂ ਕੀਤਾ ਗਿਆ"?

"ਕਿੰਦਰ, ਸਾਰਾ ਕੁਝ ਠੀਕ ਹੋਜੇਗਾ। ਤੂੰ ਸਿਆਣਪ ਤੋਂ ਕੰਮ ਲੈ। ਆਪਣੇ ਕੰਮ ਤੇ ਜਾਹ ਅੱਜ ਤੋਂ। ਅਸੀਂ ਜਸਦੀਪ ਨੂੰ ਵੀ ਸਮਝਾ ਦਿੱਤਾ। ਅੱਗੇ ਤੋਂ ਕੋਈ ਗ਼ਲਤੀ ਨ੍ਹੀਂ ਹੋਵੇਗੀ। ਤੁਸੀ ਪਹਿਲਾ ਵਾਂਗ ਪਿਆਰ ਨਾਲ ਰਹੋ"।

ਪ੍ਰਭਜੋਤ ਤੇ ਕਿਰਨਦੀਪ ਨੇ ਘਰ ਦਾ ਸਮਾਨ ਖਰੀਦਣ ਜਾਣਾ ਸੀ। ਉਹਨਾਂ ਨੇ ਕੁਲਵਿੰਦਰ ਨੂੰ ਆਖਿਆ ਕਿ "ਅਸੀਂ ਤੈਨੂੰ ਘਰੇ ਛੱਡ ਕੇ ਸਮਾਨ ਲੈਣ ਚਲੇ ਜਾਵਾਂਗੇ। ਤੂੰ ਸ਼ਾਮ ਨੂੰ ਕੰਮ ਤੇ ਜਰੂਰ ਜਾਣਾ"। ਉਹ ਘਰ ਦੇ ਮੂਹਰੇ ਕਿੰਦਰ ਨੂੰ ਛੱਡ ਕੇ ਚਲੇ ਗਏ।

ਕਿੰਦਰ ਘਰੇ ਗਿਆ। ਅਲਮਾਰੀ ਵਿਚੋਂ ਉਸ ਨੇ ਸ਼ਰਾਬ ਦੀ ਬੋਤਲ ਕੱਢੀ, ਦੋ-ਤਿੰਨ ਪੈੱਗ ਪੀ ਕੇ ਪਤਾ ਨਹੀਂ ਕੀ ਮਨ ਵਿਚ ਆਈ। ਘਰੋਂ ਬਾਹਰ ਆਇਆ। ਆਪਣੀ ਗੱਡੀ ਵਿਚ ਬੈਠਾ। ਗੱਡੀ ਸੜਕ ਤੇ ਪਾ ਕੇ ਪੂਰੀ ਸਪੀਡ ਨਾਲ ਭਜਾ ਦਿੱਤੀ। ਅੱਗੇ ਚੌਂਕ ਵਿਚ ਲਾਲ ਬੱਤੀ ਹੋਈ ਸੀ। ਉਸਨੇ ਬੱਤੀ ਨਹੀਂ ਵੇਖੀ। ਸਾਹਮਣੇ ਸਪੀਡ ਨਾਲ ਜਾ ਰਹੇ ਟਰੱਕ ਵਿਚ ਗੱਡੀ ਜਾ ਮਾਰੀ। ਕਾਰ ਇੰਨੇ ਜ਼ੋਰ ਨਾਲ ਵੱਜੀ ਕਿ ਕਾਰ ਦਾ ਅਗਲਾ ਹਿੱਸਾ ਸਾਰਾ ਹੀ ਬਾਡੀ ਵਿਚ ਧੱਸ ਗਿਆ। ਕੁਲਵਿੰਦਰ ਪਤਾ ਨਹੀਂ ਕਿਵੇਂ ਬੁੜਕਿਆ ਕਿ ਉਹ ਫੁੱਟਪਾਥ ਤੇ ਜਾ ਡਿੱਗਾ। ਉਸਦੇ ਸਿਰ ਤੇ ਸੱਟ ਵੱਜੀ। ਬਾਕੀ ਸਾਰੇ ਸਰੀਰ ਤੇ ਝਰੀਟ ਵੀ ਨਹੀ ਆਈ। ਉਸ ਨੂੰ ਚੁੱਕ ਕੇ ਐਂਬੂਲੈਂਸ ਵਾਲੇ ਹਸਪਤਾਲ ਲੈ ਗਏ। ਪੁਲੀਸ ਨੇ ਉਸ ਦੇ ਅਡੈਂਟੀ ਕਾਰਡ ਤੋਂ ਐਡਰਿਸ ਪੜ੍ਹ ਕੇ ਫ਼ੋਨ ਕੀਤਾ। ਜਸਦੀਪ ਅਜੇ ਘਰੇ ਹੀ ਪਹੁੰਚੀ ਸੀ ਕਿ ਫ਼ੋਨ ਦੀ ਰਿੰਗ ਖੜਕੀ। ਉਸਨੇ ਫ਼ੋਨ ਚੁੱਕਿਆ। ਬੋਲਣ ਵਾਲੇ ਨੇ ਦੱਸਿਆ ਕਿ ਉਹ ਪੁਲੀਸ ਮੈਨ ਬੋਲ ਰਿਹਾ ਹੈ। ਕੁਲਵਿੰਦਰ ਸਿੰਘ ਦੀ ਗੱਡੀ ਦਾ ਐਕਸੀਡੈਂਟ ਹੋ ਗਿਆ ਹੈ। ਕੁਲਵਿੰਦਰ ਇਸ ਸ਼ਮੇ ਹਸਪਤਾਲ ਵਿਚ ਐਮਰਜੰਸੀ ਵਾਰਡ ਵਿਚ ਹੈ। ਤੁਸੀਂ ਜਲਦੀ ਪਹੁੰਚ ਜਾਵੋ।

ਜਸਦੀਪ ਨੇ ਪ੍ਰਭਜੋਤ ਹੋਰਾਂ ਨੂੰ ਫ਼ੋਨ ਕਰਕੇ ਦੱਸਿਆ ਕਿ ਕਿੰਦਰ ਦਾ ਐਕਸੀਡੈਂਟ ਹੋ ਗਿਆ ਹੈ। ਉਹ ਹਸਪਤਾਲ ਵਿਚ ਹੈ। ਘਰੇ ਪੁਲਿਸ ਦਾ ਫ਼ੋਨ ਆਇਆ ਹੈ। ਤੁਸੀ ਜਲਦੀ ਹਸਪਤਾਲ ਪਹੁੰਚੋ। ਮੈ ਵੀ ਪਹੁੰਚ ਜਾਂਦੀ ਆਂ।

ਕਿਰਨਦੀਪ ਨੇ ਆਪਣੇ ਮੰਮੀ ਡੈਡੀ ਨੂੰ ਵੀ ਫੋਨ ਕਰਕੇ ਦੱਸ ਦਿੱਤਾ। ਪ੍ਰਭਜੋਤ ਦੇ ਪਿਤਾ ਜੀ ਹੋਰਾਂ ਨੂੰ ਦੱਸ ਦਿੱਤਾ। ਸਾਰੇ ਹਸਪਤਾਲ ਪਹੁੰਚ ਗਏ। ਕਿੰਦਰ ਐਮਰਜੰਸੀ ਵਾਰਡ ਵਿਚ ਬੇਸੁਰਤ ਪਿਆ ਸੀ। ਗੁਲੂਕੋਜ ਉਸ ਦੇ ਲੱਗਾ ਸੀ। ਡਾਕਟਰ ਨੇ ਦੱਸਿਆ ਕਿ ਸਿਰ ਦੀ ਸੱਟ ਹੈ। ਸਿਰ ਦਾ ਆਪਰੇਸਨ ਕਰਨਾ ਪਵੇਗਾ। ਜਿਸ ਨਾਲ ਇਹ ਠੀਕ ਵੀ ਹੋ ਸਕਦਾ ਤੇ ਪਾਗ਼ਲ ਵੀ ਹੋ ਸਕਦਾ ਹੈ। ਇਸਦੀ ਮੌਤ ਵੀ ਹੋ ਸਕਦੀ ਹੈ। ਬਿਨ੍ਹਾਂ ਅਪਰੇਸ਼ਨ ਤੋਂ ਕੋਈ ਇਲਾਜ ਨਹੀਂ। ਕਿਉਂਕਿ ਖ਼ੂਨ ਬਾਹਰ ਨਹੀਂ ਨਿਕਲਿਆ।

ਪ੍ਰਭਜੋਤ ਨੇ ਆਖਿਆ, "ਤੁਸੀਂ ਅਪਰੇਸ਼ਨ ਕਰੋ। ਜੋ ਵੀ ਹੋਵੇਗਾ, ਹੋਣ ਦਿਓ"।

ਅਪਰੇਸ਼ਨ ਹੋ ਗਿਆ। ਡਾਕਟਰ ਨੇ ਆਖਿਆ ਕਿ ਘੱਟ ਤੋਂ ਘੱਟ ਅਠਤਾਲੀ ਘੰਟੇ ਬਾਅਦ ਆਪਾਂ ਨੂੰ ਪਤਾ ਲੱਗੇਗਾ ਇਸਦੀ ਪੁਜੀਸ਼ਨ ਦਾ।

ਕੁਲਵਿੰਦਰ ਨੂੰ ਸੁਰਤ ਆ ਗਈ। ਡਾਕਟਰ ਨੇ ਪ੍ਰਭਜੋਤ, ਜਸਦੀਪ ਤੇ ਕਿਰਨਦੀਪ ਨੂੰ ਅੰਦਰ ਬੁਲਾਇਆ। ਡਾਕਟਰ ਨੇ ਉਨ੍ਹਾਂ ਨੂੰ ਉਸਦੇ ਸਾਹਮਣੇ ਕੀਤਾ। ਕਿੰਦਰ ਉਨਾਂ ਨੂੰ ਵੇਖ ਕੇ ਹੱਸਿਆ ਤੇ ਨਾਲ ਹੀ ਉਚੀ-ਉਚੀ ਰੋਣ ਲੱਗਿਆ। ਪ੍ਰਭਜੋਤ ਨੇ ਬੁਲਾਇਆ, "ਕਿੰਦਰ"। ਉਸਦੀ ਕੋਈ ਅਵਾਜ਼ ਉਸਨੇ ਸੁਣੀ ਹੀ ਨਹੀਂ। ਕਿੰਦਰ ਨੇ ਆਪਣਾ ਮੂੰਹ ਆਪਣੇ ਹੱਥਾ ਨਾਲ ਲਕੋ ਲਿਆ।

ਡਾਕਟਰ ਉਨਾਂ ਨੂੰ ਬਾਹਰ ਲੈ ਗਿਆ। ਪ੍ਰਭਜੋਤ ਨੂੰ ਆਪਣੇ ਕਮਰੇ ਵਿਚ ਲਿਜਾ ਕੇ ਕਹਿਣ ਲੱਗਾ, "ਇਹ ਦੱਸੋ, ਪਹਿਲਾਂ ਇਸ ਨਾਲ ਕੋਈ ਹਾਦਸਾ ਤਾਂ ਨਹੀ ਵਾਪਰਿਆ। ਇਸ ਦੀਆ ਹਰਕਤਾਂ ਹੱਸਣਾ, ਰੋਣਾ ਤੇ ਮੂੰਹ ਲਕੋਣਾ ਇਹ ਜ਼ਾਹਰ ਕਰ ਰਹੀਆ ਹਨ ਕਿ ਐਕਸੀਡੈਂਟ ਤੋਂ ਪਹਿਲਾਂ ਇਸ ਦੇ ਮਨ ਤੇ ਕੋਈ ਬੋਝ ਸੀ, ਜਿਹੜਾ ਅਜੇ ਵੀ ਹੈ। ਅਪਰੇਸ਼ਨ ਪੂਰਾ ਕਾਮਯਾਬ ਰਿਹਾ ਹੈ। ਮੇਰੇ ਹਿਸਾਬ ਨਾਲ ਇਸ ਨੂੰ ਨਾਰਮਲ ਹਾਲਤ ਵਿਚ ਹੋਣਾ ਚਾਹੀਦਾ ਸੀ। ਕੀ ਕੋਈ ਇਸ ਤਰਾਂ ਦੀ ਗੱਲ ਹੋਈ ਹੈ ?"

"ਹਾਂ, ਡਾਕਟਰ ਸਾਹਿਬ, ਇਸ ਨਾਲ ਇਕ ਹਾਦਸਾ ਵਾਪਰ ਚੁੱਕਾ ਐ। ਇਹ ਗਾਲ ਹੋਈ ਵੀ ਤਿੰਨ ਦਿਨ ਪਹਿਲਾ ਹੀ ਹੈ।" ਪ੍ਰਭਜੋਤ ਨੇ ਸਾਰੀ ਗੱਲ ਡਾਕਟਰ ਨੂੰ ਦੱਸੀ।

"ਤੁਸੀ ਇਉਂ ਕਰੋ। ਇਸਦੀ ਵਾਈਫ਼ ਤੇ ਉਸ ਲੜਕੇ ਨੂੰ ਇਕੱਠਿਆ ਇਹਦੇ ਕਮਰੇ ਵਿਚ ਭੇਜੋ। ਜੇ ਤਾਂ ਇਹ ਉਹਨਾਂ ਨੂੰ ਵੇਖ ਕੇ ਕਰੋਧ ਵਿਚ ਆਉਂਦਾ ਹੈ ਜਾਂ ਮਾਰਨ ਲਈ ਉਠਣ ਦੀ ਕੋਸ਼ਿਸ਼ ਕਰੇਗਾ ਤਾਂ ਠੀਕ ਹੋ ਸਕਦਾ ਹੈ। ਜੇ ਕੋਈ ਅਸਰ ਨਹੀਂ ਹੁੰਦਾ ਤਾਂ ਫਿਰ ਇਹ ਸਾਰੀ ਉਮਰ ਪਾਗਲ ਹੀ ਰਹੇਗਾ।"

ਪ੍ਰਭਜੋਤ ਨੇ ਆ ਕੇ ਜਸਦੀਪ ਹੋਰਾਂ ਨੂੰ ਸਾਰੀ ਗੱਲ ਜੋ ਡਾਕਟਰ ਨੇ ਆਖੀ ਸੀ ਦੱਸੀ ਅਤੇ ਜਸਦੀਪ ਨੂੰ ਆਖਿਆ, "ਤੂੰ ਉਸ ਮੁੰਡੇ ਨੂੰ ਫ਼ੋਨ ਕਰਕੇ ਕੱਲ੍ਹ ਸਵੇਰੇ ਅੱਠ ਵਜੇ ਹਸਪਤਾਲ ਵਿਚ ਬੁਲਾ ਲੈ। ਕੀ ਹੈ ਇਹ ਠੀਕ ਹੀ ਹੋ ਜਾਵੇ।"

ਜਸਦੀਪ ਨੇ ਪਾਸੇ ਜਾ ਕੇ ਮਨਦੀਪ ਨੂੰ ਫ਼ੋਨ ਕਰਕੇ ਸਾਰੀ ਗੱਲ ਦੱਸੀ।
ਮਨਦੀਪ ਆਉਣ ਲਈ ਤਿਆਰ ਨਹੀ ਸੀ। ਉਹ ਕਦੋ ਚਾਹੁੰਦਾ ਸੀ ਕਿ ਕਿੰਦਰ ਠੀਕ ਹੋ ਜਾਵੇ। ਉਹ ਟਾਲ ਮਟੋਲ ਕਰ ਰਿਹਾ ਸੀ। ਜਸਦੀਪ ਦੇ ਜ਼ੋਰ ਪਾਉਣ ਤੇ ਉਹ ਮੰਨ ਗਿਆ।
ਸੁਭਾ ਅੱਠ ਵਜੇ ਮਨਦੀਪ ਤੇ ਜਸਦੀਪ ਦੋਵੇ ਕਿੰਦਰ ਦੇ ਕਮਰੇ ਵਿਚ ਗਏ। ਕਿੰਦਰ ਉਨਾਂ ਨੂੰ ਵੇਖ ਨਾ ਹੱਸਿਆ, ਨਾ ਰੋਇਆ। ਉਨ੍ਹਾਂ ਵੱਲ ਬਹੁਤੀ ਰੁਚੀ ਨਾਲ ਝਾਕਿਆ ਵੀ ਨਹੀ। ਜਿਸ ਤਰਾਂ ਪਿਆ ਸੀ ਉਸੇ ਤਰ੍ਹਾਂ ਪਿਆ ਰਿਹਾ। ਉਹ ਬਾਹਰ ਆ ਗਏ।
ਡਾਕਟਰ ਨੇ ਆਖ ਦਿੱਤਾ ਕਿ ਉਹ ਸਾਰੀ ਉਮਰ ਠੀਕ ਨਹੀ ਹੋਵੇਗਾ।
ਜਸਦੀਪ ਨੇ ਕਿਰਨਦੀਪ ਕੋਲ ਆ ਕੇ ਆਖਿਆ, " ਮੈ ਮਨਦੀਪ ਨਾਲ ਚੱਲੀ ਹਾਂ।ਅੱਜ ਤੋਂ ਇਹ ਮੇਰਾ ਪਤੀ ਤੇ ਮੈਂ ਇਹਦੀ ਪਤਨੀ ਆ। ਅੱਜ ਤੋਂ ਮੇਰਾ ਕਿੰਦਰ ਨਾਲ ਕੋਈ ਰਿਸਤਾ ਨ੍ਹੀਂ"।
ਜਸਦੀਪ, ਮਨਦੀਪ ਨਾਲ ਕਾਰ ਵਿਚ ਬੈਠੀ ਤੇ ਚਲੀ ਗਈ।
ਛੁੱਟੀ ਮਿਲਣ ਤੇ ਪ੍ਰਭਜੋਤ, ਕਿੰਦਰ ਨੂੰ ਆਪਣੇ ਘਰ ਲੈ ਆਇਆ। ਜਦ ਕਿਰਨ ਦੇ ਪਿਤਾ ਨੂੰ ਸਾਰੀ ਗੱਲ ਦਾ ਪਤਾ ਲੱਗਾ, ਉਸ ਨੂੰ ਸੁਨਣ ਸਾਰ ਹੀ ਅਟੈਕ ਹੋ ਗਿਆ। ਜਸਦੀਪ ਪਿਤਾ ਦੀ ਮੌਤ ਦੀ ਖ਼ਬਰ ਸੁਣ ਕੇ ਘਰ ਆਈ ਤਾਂ ਉਸਦੀ ਮਾ ਨੇ ਉਸ ਨੂੰ ਦਰਾਂ ਵਿਚੋਂ ਹੀ ਆਖ ਕੇ ਮੋੜ ਦਿੱਤਾ ਕਿ ਤੇਰੀ ਸਾਡੀ ਕੋਈ ਰਿਸਤੇਦਾਰੀ ਨਹੀ।
ਕਿਰਨਦੀਪ ਦੇ ਪਿਤਾ ਦੇ ਅਸਤ ਇੰਡੀਆ ਲੈ ਕੇ ਜਾਣੇ ਸਨ। ਪ੍ਰੋਗਰਾਮ ਬਣਾਇਆ ਗਿਆ ਕਿ ਕਿੰਦਰ ਨੂੰ ਵੀ ਨਾਲ ਲੈ ਜਾਇਆ ਜਾਵੇ। ਕੀ ਪਤਾ ਘਰੇ ਜਾ ਕੇ ਕੋਈ ਫ਼ਰਕ ਪੈ ਜਾਵੇ।
ਪ੍ਰਭਜੋਤ, ਕਿਰਨਦੀਪ, ਕੁਲਵਿੰਦਰ ਤੇ ਕਿਰਨਦੀਪ ਦੀ ਮੰਮੀ ਇੰਡੀਆ ਆ ਗਏ। ਘਰੇ ਪਹੁੰਚ ਕੇ ਉਹ ਕੁਲਵਿੰਦਰ ਨੂੰ ਘਰੇ ਛੱਡਣ ਚਲੇ ਗਏ। ਕੁਲਵਿੰਦਰ ਦੇ ਮੰਮੀ ਡੈਡੀ ਉਸਦੀ ਹਾਲਤ ਵੇਖ ਕੇ ਹੈਰਾਨ ਰਹਿ ਗਏ। ਜਦ ਉਨ੍ਹਾਂ ਨੂੰ ਸਾਰੀ ਗੱਲ ਦਾ ਪਤਾ ਲੱਗਾ। ਉਨ੍ਹਾਂ ਪ੍ਰਭਜੋਤ ਤੇ ਕਿਰਨਦੀਪ ਨੂੰ ਕਾਫੀ ਚੰਗੇ-ਮੰਦੇ ਸ਼ਬਦ ਬੋਲੇ। ਉਨ੍ਹਾਂ ਨੇ ਆਖਿਆ, "ਜਦ ਦੀਪ ਇਸ ਤਰ੍ਹਾਂ ਦੀ ਸੀ ਕਾਹਨੂੰ ਇਸ ਦੀ ਜਿੰਦਗੀ ਤਬਾਹ ਕਰਨੀ ਸੀ। ਐਸੀ ਕਨੇਡਾ ਨਾਲੋ ਤਾਂ ਇਥੇ ਹੀ ਚੰਗਾ ਸੀ। ਜੋਤ ਤੁਸੀਂ ਸਾਰਿਆਂ ਨੇ ਰਲ ਕੇ ਮੇਰੀ ਜ਼ਿੰਦਗੀ ਨਰਕ ਬਣਾ ਦਿੱਤੀ। ਇਕੱਲੇ ਪੁੱਤ ਦੇ ਆਸਰੇ ਮੈਂ ਅੰਬਰਾਂ ਵਿਚ ਉਡਦੀ ਸਾਂ। ਤੁਸੀ ਮੇਰੇ ਫਰ ਤੋੜ ਦਿੱਤੇ। ਜੋ ਤੁਸੀਂ ਕੀਤਾ, ਬਹੁਤ ਸੋਹਣਾ ਕੀਤਾ। ਬੱਸ ਮੇਰੀ ਇਕੋ ਬੇਨਤੀ ਐ ਕਿ ਅੱਜ ਤੋਂ ਮੁੜਕੇ ਮੇਰੇ ਕੋਲ ਨਾ ਆਇਓ। ਅੱਜ ਤੋਂ ਮੇਰਾ ਤੁਹਾਡੇ ਨਾਲ ਕੋਈ ਰਿਸ਼ਤਾ ਨਹੀ।" ਇਹ ਆਖਦੀ ਹੋਈ ਨੇ ਕੁਲਵਿੰਦਰ ਦੀ ਮਾਂ ਨੇ ਉਨਾਂ ਨੂੰ ਦਰਵਾਜ਼ੇ ਤੋਂ ਬਾਹਰ ਕੱਢ ਕੇ ਦਰਵਾਜ਼ਾ ਬੰਦ ਕਰ ਦਿੱਤਾ।

# ਸ਼ੀਹਣੀ

ਹਰਨੇਕ ਸਿੰਘ ਅੱਜ ਬਹੁਤ ਖੁਸ਼ ਸੀ । ਸਾਰੇ ਪਿੰਡ ਵਾਲੇ ਅਤੇ ਰਿਸ਼ਤੇਦਾਰ, ਸਾਕ ਸਬੰਧੀ ਉਸ ਦੀ ਕੀਤੀ ਹੋਈ ਚੋਣ ਦੀਆਂ ਸਿਫਤਾਂ ਕਰਦੇ ਕਹਿ ਰਹੇ ਸਨ ,ਪ੍ਰਮਾਤਮਾਂ ਨੇ ਜੋੜੀ ਬਹੁਤ ਸੋਹਣੀ ਬਣਾਈ ਹੈ।ਜਿਹੋ ਜਿਹੀ ਕੁਲਦੀਪ ਸੀ ,ਉਸ ਨੂੰ ਉਸ ਤਰ੍ਹਾਂ ਦਾ ਵਰ ਮਿਲ ਗਿਆ ।
ਹਰਜੀਤ ਸਿੰਘ ਗੋਰਾ ਨਿਸੋਹ, ਲੰਮਾ-ਝੰਮਾ ਦਰਸ਼ਨੀ ਜੁਆਨ ਸੀ। ਉਹ ਮੰਡੀ ਕਰਨ ਬੋਰਡ ਵਿਚ ਸੈਕਟਰੀ ਲੱਗਾ ਹੋਇਆ ਸੀ।
ਅਨੰਦ ਕਾਰਜ ਹੋਣ ਤੋ ਮਗਰੋਂ ਜਦ ਹਰਨੇਕ ਸਿੰਘ ਨੇ ਸਾਰੇ ਗਹਿਣੇ ਤੇ ਦੂਸਰੇ ਸਮਾਨ ਦੀ ਲਿੱਸਟ ਜੋ ਉਹਨਾਂ ਕੁਲਦੀਪ, ਹਰਜੀਤ ਅਤੇ ਉਹਨਾਂ ਦੇ ਰਿਸ਼ਤੇਦਾਰਾਂ ਨੂੰ ਦੇਣਾ ਸੀ ਆਪਣੇ ਪਿੰਡ ਦੇ ਸਰਪੰਚ ਨੂੰ ਫੜਾਈ। ਸਰਪੰਚ ਅਜੇ ਲਿਸਟ ਪੜ੍ਹਨ ਲਈ ਖੜ੍ਹਾ ਹੀ ਹੋਇਆ ਸੀ। ਹਰਜੀਤ ਨੇ ਖੜ੍ਹਾ ਹੋ ਕੇ ਹੱਥ ਜੋੜ ਕੇ ਸਰਪੰਚ ਨੂੰ ਆਖਿਆ ਕਿ, " ਮੈਂ ਦਾਜ਼ ਵਿਚ ਕੁਝ ਨਹੀ ਲੈਣਾ ਅਤੇ ਨਾ ਹੀ ਮੇਰੇ ਕਿਸੇ ਰਿਸ਼ਤੇਦਾਰ ਨੇ ਇਹ ਚੀਜ਼ਾਂ ਕਬੂਲ ਕਰਨੀਆਂ ਹਨ। ਜੇ ਕਰ ਅਸੀਂ ਪੜ੍ਹੇ ਲਿਖੇ ਹੋਏ ਲੋਕ ਹੀ ਇਸ ਕਲੰਕ ਨੂੰ ਸਮਾਜ਼ ਦੇ ਮੱਥੇ ਤੋਂ ਨਹੀਂ ਲਾਹਾਂਗੇ, ਹੋਰ ਕੌਣ ਲਾਹੂ"? ਹਰਜੀਤ ਦੀ ਤਾਈਦ ਉਸਦੇ ਪਿਤਾ ਨੇ ਉਠ ਕੇ ਕਰ ਦਿੱਤੀ। ਉਸਨੇ ਆਖਿਆ, "ਮੈਂ ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ਦੀ ਅਤੇ ਦੋ ਪਿੰਡਾਂ ਦੀ ਪੰਚਾਇਤ ਦੀ ਹਜ਼ੂਰੀ ਵਿਚ ਆਖਦਾਂ ਹਾਂ ਕਿ ਸਾਨੂੰ ਕਿਸੇ ਚੀਜ਼ ਦੀ ਲੋੜ

ਨਹੀਂ। ਜਿਸਨੇ ਧੀ ਦੇ ਦਿੱਤੀ ਉਸਨੇ ਕੁਝ ਵੀ ਨਹੀਂ ਲਕੋਅ ਕੇ ਰੱਖਿਆ।" ਇਹ ਗੱਲ ਸੁਣ ਕੇ ਹਰਨੇਕ ਦੇ ਮਿੱਤਰ, ਦੋਸਤ, ਰਿਸ਼ਤੇਦਾਰ ਤੇ ਪਿੰਡ ਵਾਸੀ ਅੱਸ਼-ਅੱਸ਼ ਕਰ ਉੱਠੇ।

ਕੁਲਦੀਪ ਆਪਣੇ ਸੋਹਰੇ ਘਰ ਬਹੁਤ ਖੁਸ਼ ਸੀ। ਉਸਨੂੰ ਹਰਜੀਤ ਵੱਲੋਂ ਪਿਆਰ ਮਿਲਣਾਂ ਹੀ ਸੀ, ਉਸਨੂੰ ਸੱਸ, ਸੌਹਰੇ, ਨਨਾਣ ਅਤੇ ਦਿਉਰ ਵਲੋਂ ਵੀ ਕੋਈ ਤਕਲੀਫ਼ ਨਹੀਂ ਸੀ। ਕੁਲਦੀਪ ਸਕੂਲ ਟੀਚਰ ਸੀ। ਹਰਜੀਤ ਨੇ ਕੋਸ਼ਿਸ਼ ਕਰਕੇ ਕੁਲਦੀਪ ਦੀ ਬਦਲੀ ਵੀ ਨਾਲ ਦੇ ਪਿੰਡ ਹੀ ਕਰਵਾ ਲਈ। ਕੁਲਦੀਪ ਦੇ ਦਿਨ ਤੀਆਂ ਵਾਂਗ ਲੰਘ ਰਹੇ ਸਨ। ਉਸਨੂੰ ਸਾਲ ਬੀਤਦੇ ਦਾ ਪਤਾ ਨਹੀਂ ਲੱਗਾ।

ਕੁਲਦੀਪ ਨੂੰ ਕਈ ਵਾਰ ਸ਼ੱਕ ਪਈ ਕਿ ਹਰਜੀਤ ਦੀ ਸ਼ਰਾਬ ਪੀਤੀ ਹੁੰਦੀ ਹੈ। ਕੁਲਦੀਪ ਨੇ ਹਰਜੀਤ ਨੂੰ ਪੁਛਿਆ ਹਰਜੀਤ ਨੇ ਆਖਿਆ, "ਕੁਲਦੀਪ ਅੱਜ ਸਾਡੇ ਅਕਾਊਟੈਂਟ ਦੀ ਬਦਲੀ ਹੋਈ ਸੀ। ਉਸ ਨੂੰ ਪਾਰਟੀ ਦਿੱਤੀ ਸੀ। ਉਹਨਾਂ ਦੇ ਜ਼ੋਰ ਪਾਉਣ ਤੇ ਪੀਣੀ ਪੈ ਗਈ"।

ਕੁਲਦੀਪ ਨੇ ਹਸਦੀ ਨੇ ਆਖਿਆ, 'ਅੱਜ ਪਹਿਲੇ ਦਿਨ ਹੀ ਨਹੀਂ ਪੀਤੀ, ਪੀਤੀ ਤਾਂ ਤੁਹਾਡੀ ਪਹਿਲਾਂ ਵੀ ਹੁੰਦੀ ਹੈ ਪਰ ਮੈਂ ਤੁਹਾਨੂੰ ਆਖਿਆ ਨਹੀਂ। ਅੱਜ ਤਾਂ ਕੁਝ ਵੱਧ ਹੀ ਪੀਤੀ ਕਰਕੇ ਮੈਨੂੰ ਕਹਿਣਾ ਪਿਆ"।

ਕੁਲਦੀਪ, "ਮੈਂ ਕਿਹੜਾ ਕਮਲਾ ਹਾਂ ਮੈਨੂੰ ਯਾਰਾਂ-ਜੁਟਾ ਵਿਚ ਬੈਠ ਕੇ ਪੀਣੀ ਪੈ ਜਾਂਦੀ ਹੈ। ਜੇ ਨਹੀਂ ਪੀਂਦੇ ਤਾਂ ਉਹ ਖਹਿੜਾ ਨਹੀਂ ਛੱਡਦੇ। ਸੀਨੀਅਰ ਹੋਣ ਕਰਕੇ ਉਨ੍ਹਾਂ ਨੂੰ ਜਵਾਬ ਵੀ ਨਹੀਂ ਦਿੱਤਾ ਜਾਂਦਾ"। ਕੁਲਦੀਪ ਨੇ ਆਪਣੀ ਸੱਸ ਤੇ ਸਹੁਰੇ ਨੂੰ ਹਰਜੀਤ ਦੇ ਸ਼ਰਾਬ ਪੀਣ ਦਾ ਦੱਸ ਦਿੱਤਾ। ਉਹ ਹੱਸ ਕੇ ਆਖ ਛੱਡਦੇ, ਇੱਕ ਜੱਟ ਤੇ ਦੂਜਾ ਅਫਸਰ ਹੈ ਭਾਈ ਕੀ ਕਹੀਏ ਆਪੇ ਹਟ ਜਾਊ।

ਹਰਜੀਤ ਦਾ ਛੋਟਾ ਭਰਾ ਮਨਦੀਪ ਬੀ.ਐਸ.ਸੀ. ਕਰਕੇ ਇੰਨਸਪੈਕਟਰ ਲੱਗ ਗਿਆ। ਉਸ ਦੀ ਸ਼ਾਦੀ ਦੀਆਂ ਗੱਲਾਂ ਘਰ ਵਿਚ ਚੱਲਣ ਲੱਗੀਆਂ। ਕਈ ਰਿਸ਼ਤਿਆਂ ਵਾਲੇ ਆ ਜਾ ਰਹੇ ਸਨ। ਉਸ ਦੀ ਸ਼ਾਦੀ ਦੀ ਗੱਲ ਬਾਰ ਵਿਚੋਂ ਆਏ ਜ਼ੈਲਦਾਰਾਂ ਦੀ ਧੀ ਨਾਲ ਪੱਕੀ ਹੋ ਗਈ। ਜਿਹਨਾਂ ਦਾ ਲੁਧਿਆਣੇ ਕੋਲ ਬਹੁਤ ਵੱਡਾ ਫਾਰਮ ਸੀ। ਉਹਨਾਂ ਕੋਲ ਚੌਦਾਂ, ਪੰਦਰਾਂ ਬੱਸਾਂ, ਦੱਸ ਟਰੱਕ ਅਤੇ ਤਿੰਨ ਸ਼ੈਲਰ ਸਨ।

ਮਨਦੀਪ ਦੇ ਵਿਆਹ ਵਿਚ ਜ਼ੈਲਦਾਰਾਂ ਨੇ ਇਕ ਕਾਰ, ਪੰਜਾਹ ਤੋਲੇ ਸੋਨਾਂ, ਕਲਰ ਟੀ.ਵੀ., ਫਰਿੱਜ, ਕੂਲਰ, ਕੱਪੜੇ ਧੋਣ ਵਾਲੀ ਮਸ਼ੀਨ ਤੇ ਹੋਰ ਜੋ ਨਿੱਕਾ ਮੋਟਾ ਸਮਾਨ ਦਿੱਤਾ ਉਸ ਦਾ ਹਿਸਾਬ ਕਿਤਾਬ ਹੀ ਨਹੀਂ ਸੀ। ਪਰ ਜੋ ਮਨਦੀਪ ਦੇ ਘਰ ਵਾਲੀ ਸੀ। ਉਸ ਦਾ ਰੰਗ ਪੱਕਾ ਸੀ, ਕੱਦ ਦੀ ਵੀ ਮੱਧਰੀ ਸੀ। ਉਸਦਾ ਮਨਦੀਪ ਦੇ ਨਾਲ ਕੋਈ ਮੇਲ ਨਹੀਂ ਸੀ। ਪਰ ਸੀ ਸਾਧੂ ਸੁਭਾ। ਨਾਮ ਸੀ ਸ਼ਿਮਰਨ ਕੌਰ।

ਮਨਦੀਪ ਸੇ ਅਨੰਦ ਹੋਣ ਮਗਰੋਂ ਹਰਜੀਤ ਨੇ ਰੱਜ ਕੇ ਸ਼ਰਾਬ ਪੀਤੀ, ਰੋਟੀ ਖਾਣ ਤੋਂ ਪਹਿਲਾ ਹੀ ਸ਼ਰਾਬੀ ਹੋ ਗਿਆ। ਉਸੇ ਹਾਲਤ ਵਿਚ ਉਸਨੂੰ ਘਰੇ ਲਿਆਂਦਾ। ਕੁਲਦੀਪ ਨੇ ਘਰ ਆਏ ਹਰਜੀਤ ਨੂੰ ਨੇਬੂੰ ਨਚੋੜ ਕੇ ਪਿਆਏ, ਹਰਜੀਤ ਕਈ ਕੁਝ ਬੁੜ-ਬੜਾਉਦਾ ਰਿਹਾ। ਜਿਨ੍ਹਾਂ ਗੱਲਾਂ ਦਾ ਕੁਲਦੀਪ ਨੂੰ ਕੁਝ ਪਤਾ ਨਹੀਂ ਸੀ ਲੱਗਦਾ ਪਰ ਇਨ੍ਹਾਂ ਪਤਾ ਜਰੂਰ ਲੱਗਦਾ ਸੀ ਕਿ ਉਹ ਗੁੱਸੇ ਵਿਚ ਹੈ ਤੇ ਆਖ ਵੀ ਕੁਲਦੀਪ ਨੂੰ ਹੀ ਰਿਹਾ ਹੈ। ਮਨਦੀਪ ਦੀ ਸ਼ਾਦੀ ਵਾਲੇ ਦਿਨ ਤੋਂ ਹੀ ਕੁਲਦੀਪ ਨੂੰ ਮਹਿਸੂਸ ਹੋਣ ਲੱਗਿਆ ਕਿ ਘਰ ਦੇ ਉਸ ਨੂੰ ਪਹਿਲਾਂ ਦੀ ਤਰ੍ਹਾਂ ਪਿਆਰ ਨਾਲ ਨਹੀਂ ਬਲਾਉਂਦੇ। ਸੱਸ ਤੇ ਨਨਾਣ ਜੋ ਪਹਿਲਾਂ ਹਰ ਕੰਮ ਵਿਚ ਉਸ ਦੀ ਸਲਾਹ ਲੈਂਦੀਆਂ ਸਨ। ਹੁਣ ਉਹ ਕੁਲਦੀਪ ਦੀ ਜਗ੍ਹਾ ਮਨਦੀਪ ਦੇ ਘਰ ਵਾਲੀ ਸ਼ਿਮਰਨ ਨੂੰ ਪੁੱਛਣ ਲੱਗੀਆਂ। ਉਹ ਗੱਲਾਂ ਗੱਲਾਂ ਵਿਚ ਕੁਲਦੀਪ ਨੂੰ ਦਾਜ਼ ਨਾਂ ਲਿਆਉਣ ਦੀਆਂ ਗੱਲਾਂ ਵੀ ਚਿਤਾਰਨ ਲੱਗੀਆਂ। ਕੁਲਦੀਪ ਨੇ ਹਰਜੀਤ ਨੂੰ ਵੀ ਕਈ ਵਾਰ ਦੱਸਿਆ। ਉਸ ਦੇ ਕੰਨ ਤੇ ਵੀ ਜੂੰਅ ਨਹੀਂ ਸਰਕੀ। ਕੁਲਦੀਪ ਨੂੰ ਹਰਜੀਤ ਵੀ ਬਦਲਿਆ ਹੋਇਆ ਲੱਗਾ। ਹੁਣ ਉਹ ਹਰ ਰੋਜ਼ ਸ਼ਰਾਬ ਨਾਲ ਰੱਜ ਕੇ ਘਰੇ ਆਉਣ ਲੱਗਾ।

ਕੁਲਦੀਪ ਮਾਂ ਬਣਨ ਵਾਲੀ ਸੀ। ਸੱਸ ਅਤੇ ਨਨਾਣ ਉਸਨੂੰ ਬਹੁਤ ਤੰਗ ਕਰਦੀਆਂ। ਸਕੂਲ ਜਾਣ ਤੋਂ ਪਹਿਲਾਂ ਕੁਲਦੀਪ ਤੋਂ ਰੋਟੀ ਟੁੱਕ, ਭਾਂਡੇ ਮਾਜਣਾਂ ਤੇ ਘਰ ਦੀ ਸਫ਼ਾਈ ਦਾ ਸਾਰਾ ਕੰਮ ਕਰਵਾਇਆ ਜਾਣ ਲੱਗਾ। ਹਰਜੀਤ ਜੋ ਅੱਗੇ ਕੁਲਦੀਪ ਨੂੰ ਸਕੂਟਰ ਤੇ ਨਾਲ ਲੈ ਕੇ ਜਾਇਆ ਕਰਦਾ ਸੀ, ਹੁਣ ਉਹ ਪਹਿਲਾਂ ਹੀ ਜਾਣ ਲੱਗਾ। ਕੁਲਦੀਪ ਨੂੰ ਉਸ ਹਾਲਤ ਵਿਚ ਸਾਈਕਲ ਤੇ ਸਕੂਲ ਜਾਣਾ ਪੈਂਦਾ। ਮਨਦੀਪ ਦੇ ਘਰ ਵਾਲੀ ਹਮੇਸ਼ਾ ਕੁਲਦੀਪ ਨਾਲ ਕੰਮ ਵਿਚ ਹੱਥ ਵਟਾਉਂਦੀ। ਉਹ ਸ਼ਦਾ ਹੀ ਕੁਲਦੀਪ ਦਾ ਵੱਡੀਆਂ ਭੈਣਾਂ ਵਾਂਗ ਸਤਿਕਾਰ ਕਰਦੀ।

ਹਰਜੀਤ ਸਰਾਬੀ ਹੋਇਆ ਘਰ ਆਉਂਦਾ। ਹਰਜੀਤ ਦੀ ਮਾਂ ਤੇ ਭੈਣ ਸਦਾ ਹੀ ਕੁਲਦੀਪ ਦੇ ਖਿਲਾਫ ਹਰਜੀਤ ਨੂੰ ਕੁਝ ਨਾ ਕੁਝ ਕਹਿੰਦੀਆਂ ਰਹਿੰਦੀਆਂ। ਹਰਜੀਤ ਮਾੜੀ-ਮੋਟੀ ਗੱਲ ਤੇ ਕੁਲਦੀਪ ਨੂੰ ਗਾਲੀ-ਗਲੋਚ ਕਰਦਾ ਤੇ ਕਦੇ-ਕਦੇ ਥੱਪੜ ਵੀ ਮਾਰ ਦਿੰਦਾ।

ਇਕ ਦਿਨ ਤਾਂ ਹਰਜੀਤ ਨੇ ਹੱਦ ਹੀ ਕਰ ਦਿੱਤੀ। ਮਾਂ ਦੇ ਆਖੇ ਲੱਗ ਕੇ ਉਸ ਨੇ ਬਿਨ੍ਹਾਂ ਕਿਸੇ ਗੱਲ ਦੇ ਕੁਲਦੀਪ ਨੂੰ ਬਹੁਤ ਕੁੱਟਿਆ। ਕੁਲਦੀਪ ਨੇ ਜਦੋਂ ਕਾਰਨ ਪੁੱਛਿਆ। ਹਰਜੀਤ ਗੁੱਸੇ ਵਿਚ ਬੋਲਿਆ, "ਮੈਨੂੰ ਇਉਂ ਪੁੱਛਦੀ ਐ, ਜਿਵੇਂ ਕਿਸੇ ਗੱਲ ਦਾ ਪਤਾ ਹੀ ਨਾਂ ਹੋਵੇ। ਜਿਸ ਦਿਨ ਦਾ ਮਨਦੀਪ ਵਿਆਹਿਆ ਹੈ ਮੈਨੂੰ ਤਾਂ ਧਰਤੀ ਵਿਹਲ ਨਹੀਂ ਦਿੰਦੀ। ਮੇਰੀ ਵੀ ਕੋਈ ਜ਼ਿੰਦਗੀ ਹੈ। ਮੈਂ ਵੀ ਉਹਦੇ ਬਰਾਬਰ ਦਾ ਮਾਲਿਕ ਹਾਂ। ਉਹਦੇ ਵਾਲਿਆਂ ਨੂੰ ਵੇਖ ਕੇ ਹੀ, ਤੇਰੇ ਵਾਲੇ ਕੰਜ਼ਰ ਕੁਝ ਹੋਸ਼ ਕਰਦੇ। ਮੈਂ ਵੀ ਲੋਕਾਂ ਵਿਚ ਉੱਚੀ ਧੌਣ ਕਰਕੇ ਤੁਰਨ ਜੋਗਾ ਰਹਿ ਜਾਂਦਾ।"

"ਜਿਸ ਦਿਨ ਉਹ ਦਿੰਦੇ ਸਨ। ਉਸ ਦਿਨ ਤਾਂ ਤੁਸੀ ਲਿਆ ਨਹੀ"।

"ਦਿੰਦੇ ਸੀ, ਆਪ ਦੀ ਭੈਣ ਦਾ------। ਸਾਲੇ ਨੰਗ ਕਿਤੋਂ ਦੇ"। ਆਖਦਾ ਹੋਇਆ ਹਰਜੀਤ ਘਰੋਂ ਬਾਹਰ ਨਿਕਲ ਗਿਆ। ਰਾਤੀ ਦੇਰ ਨੂੰ ਉਹ ਸ਼ਰਾਬੀ ਹੋਇਆ ਘਰ ਆਇਆ ਤੇ ਰੋਟੀ ਖਾਣ ਤੋਂ ਬਿਨ੍ਹਾਂ ਹੀ ਪੈ ਗਿਆ।

ਕੁਲਦੀਪ ਨੇ ਆਪਣੀ ਸੱਸ ਤੇ ਸਹੁਰੇ ਨੂੰ ਆਖਿਆ, "ਬਾਪੂ ਜੀ ਤੁਸੀ ਉਨ੍ਹਾਂ ਨੂੰ ਸਮਝਾਉ ਕਿ ਇਹ ਕੰਮ ਚੰਗਾ ਨਹੀਂ। ਬਿਨਾ ਕਿਸੇ ਗੱਲ ਤੋਂ ਫੜ ਕੇ ਮੈਨੂੰ ਕੁੱਟ ਦਿੰਦੇ ਹਨ। ਕਹਿੰਦੇ ਹੁਣ ਦਾਜ਼ ਨਹੀਂ ਲਿਆਈ। ਜਿਸ ਦਿਨ ਮੇਰੇ ਮਾਪੇ ਦਿੰਦੇ ਸਨ ਉਸ ਦਿਨ ਤਾਂ ਤੁਸਾਂ ਲਿਆ ਨਹੀਂ"।

"ਕੋਈ ਨਹੀਂ ਭਾਈ ਮੈਂ ਇਹਨੂੰ ਸਮਝਾਊਗਾ ਪਰ ਇਹ ਤੁਹਾਡੀ ਆਪਣੀ ਘਰ ਦੀ ਲੜਾਈ ਹੈ। ਚੰਗਾ ਤਾਂ ਹੈ ਤੁਸੀਂ ਆਪ ਹੀ ਨਿਬੇੜੋ, ਅਸੀਂ ਚੰਗੇ ਨਹੀਂ ਲੱਗਦੇ ਤੁਹਾਡੀ ਗੱਲ ਵਿਚ ਦਖਲ ਦਿੰਦੇ"।

ਕੁਲਦੀਪ ਨੂੰ ਪਤਾ ਲੱਗ ਗਿਆ ਕਿ ਮਨਦੀਪ ਤੇ ਸਿਮਰਨ ਤੋਂ ਬਿਨ੍ਹਾਂ ਸਾਰੇ ਪ੍ਰਵਾਰ ਦੀ ਇੱਕ ਰੈਅ ਹੈ। ਇਹ ਸਾਰਾ ਕੁਝ ਮੇਰੇ ਨਾਲ ਇਕ ਗਿਣੀ-ਮਿਥੀ ਸਾਜ਼ਿਸ ਦੇ ਨਾਲ ਹੀ ਹੋ ਰਿਹਾ ਹੈ।

ਕੁਲਦੀਪ ਕੌੜੀ ਘੁੱਟ ਭਰ ਕੇ ਚੁੱਪ ਕਰ ਗਈ। ਪਹਿਲਾਂ ਤਾਂ ਉਸ ਦੇ ਮਨ ਵਿਚ ਆਈ ਕਿ ਜਾ ਕੇ ਬਾਪੂ ਨੂੰ ਸਾਰੀ ਗੱਲ ਦੱਸ ਦੇਵੇ। ਉਸ ਸਮੇ ਹੀ ਉਸ ਦੇ ਮਨ ਵਿਚ ਖਿਆਲ ਆਇਆ ਇਹ ਮੇਰਾ ਆਪਣਾ ਦੁੱਖ ਹੈ। ਮੈਂ ਉਹਨਾਂ ਨੂੰ ਦੱਸ ਕੇ ਕਾਹਨੂੰ ਦੁਖੀ ਕਰਾਂ। ਇਹ ਮੈਂ ਖੁਦ ਹੀ ਝੱਲਾਂਗੀ। ਜੇ ਮੈਂ ਇਹਨਾਂ ਨੂੰ ਦਾਜ਼ ਲੈਣ ਦਾ ਮਜ਼ਾ ਨਾ ਚਖਾਇਆ ਤਾਂ ਮੈਂ ਵੀ ਪਿਉ ਦੀ ਧੀ ਨਹੀਂ। ਜੇ ਇਹ ਸਾਰੀ ਉਮਰ ਯਾਦ ਨਾ ਰੱਖਣ ਤਾਂ ਮੇਰਾ ਨਾਮ ਵੀ ਕੁਲਦੀਪ ਕੌਰ ਨਹੀਂ। ਕੁਲਦੀਪ ਨੂੰ ਸ਼ਿਮਰਨ ਤੋਂ ਕਨਸੋਂ ਮਿਲ ਗਈ ਸੀ ਕਿ ਪ੍ਰਵਾਰ ਕੁਝ ਹੋਰ ਹੀ ਸੋਚੀ ਬੈਠਾ ਹੈ।

ਕੁਲਦੀਪ ਨੂੰ ਵਧੇ ਹੋਏ ਹਾਊਸ ਰਿੰਟ ਦਾ ਬਕਾਇਆ ਮਿਲਿਆ। ਉਸ ਨੇ ਬਜਾਰ ਵਿਚੋਂ ਇਕ ਛੋਟਾ ਟੇਪ ਰਿਕਾਡਰ ਖਰੀਦ ਲਿਆ। ਘਰ ਲਿਆ ਕੇ ਉਸ ਨੇ ਲਕੋ ਕੇ ਰੱਖ ਲਿਆ। ਟੇਪ ਦਾ ਕੁਲਦੀਪ ਤੇ ਸਿਮਰਨ ਤੋਂ ਬਿਨ੍ਹਾਂ ਕਿਸੇ ਨੂੰ ਪਤਾ ਨਹੀਂ ਸੀ।

ਕੁਲਦੀਪ ਨੂੰ ਇਕ ਸ਼ਾਮ ਨੂੰ ਹਰਜੀਤ ਨੇ ਫਿਰ ਕੋਈ ਬਹਾਨਾਂ ਬਣਾ ਕੇ ਬਹੁਤ ਕੁੱਟਿਆ, ਕੁੱਟ ਕੇ ਉਹ ਦੁਸਰੇ ਕਮਰੇ ਵਿਚ ਆਪਣੀ ਮਾਂ, ਭੈਣ ਤੇ ਬਾਪੂ ਕੋਲ ਵਿਚ ਚਲਿਆ ਗਿਆ। ਸਿਮਰਨ ਵੀ ਉਸ ਕਮਰੇ ਵਿਚ ਸੀ। ਉਹ ਚਾਰੇ ਮਸ਼ਵਰਾ ਕਰ ਰਹੇ ਸਨ ਕਿ ਆਪਾਂ ਬੱਚਾ ਹੋਣ ਤੋਂ ਪਹਿਲਾਂ ਹੀ ਇਹਦਾ ਟੈਂਟਾ ਨਿਬੇੜ ਦੇਈਏ। ਸਿਮਰਨ ਕਿਸੇ ਬਹਾਨੇ ਨਾਲ ਕੁਲਦੀਪ ਨੂੰ ਆ ਕੇ ਦੱਸ ਗਈ।

ਕੁਲਦੀਪ ਨੇ ਟੇਪ ਰਿਕਾਰਡਰ ਚੱਕੀ। ਦੋਹਾਂ ਕਮਰਿਆ ਦੇ ਵਿਚ ਇੱਕ ਛੋਟੀ ਜਿਹੀ ਬਾਰੀ ਸੀ। ਜਿਸ ਨੂੰ ਦੋਨੋ ਸਾਇਡਾਂ ਤੇ ਪਲਾਈ ਲਾਈ ਹੋਈ ਸੀ। ਕਲਦੀਪ ਨੇ ਆਪਣੇ ਪਾਸੇ ਤੋਂ ਖੋਹਲ ਕੇ ਟੇਪ ਨੂੰ ਚਾਲੂ ਕਰਕੇ ਉਸ ਵਿਚ ਰੱਖ ਦਿੱਤਾ। ਟੇਪ ਵਿਚ ਉਹਨਾਂ ਦੀਆਂ ਗੱਲਾਂ ਰਿਕਾਡ ਹੋ ਗਈਆਂ। ਦੁਸਰੇ ਦਿਨ ਸਕੂਲ ਜਾ ਕੇ ਕੱਲੀ ਨੇ ਬੈਠ ਕੇ ਉਹ ਟੇਪ ਸੁਣੀ। ਕੁਲਦੀਪ ਨੇ ਸਕੂਲ ਵਿਚੋਂ ਛੁੱਟੀ ਲਈ। ਆਪਣੇ ਪੇਕਿਆਂ ਨੂੰ ਚਲੀ ਗਈ। ਪਿੰਡ ਜਾ ਕੇ ਕੁਲਦੀਪ ਨੇ ਆਪਣੇ ਬਾਪੂ ਤੇ ਸਰਪੰਚ ਨੂੰ ਸਾਰੀ ਕਹਾਣੀ ਜਾ ਦੱਸੀ। ਉਹ ਟੇਪ ਵੀ ਉਨਾਂ ਨੂੰ ਸੁਣਾ ਦਿੱਤੀ। ਅਗਲੇ ਦਿਨ ਸਰਪੰਚ ਨੇ ਪਿੰਡ ਦੇ ਮੋਹਤਵਰ ਚਾਰ ਆਦਮੀ ਹੋਰ ਨਾਲ ਲਏ। ਕੁਲਦੀਪ ਨੂੰ ਨਾਲ ਲੈ ਕੇ ਐਸ.ਐਸ.ਪੀ. ਦੇ ਜਾ ਪੇਸ਼ ਹੋਏ। ਸਾਰੀ ਹਕੀਕਤ ਦੱਸ ਕੇ ਕੁਲਦੀਪ ਨੇ ਉਹ ਟੇਪ ਵੀ ਐਸ.ਐਸ.ਪੀ. ਨੂੰ ਵੀ ਸੁਣਾ ਦਿੱਤੀ। ਐਸ.ਐਸ.ਪੀ. ਨੇ ਉਸੇ ਸਮੇ ਹੀ ਥਾਣੇ ਨੂੰ ਵਾਇਰਲੈਸ ਕਰ ਦਿੱਤੀ। ਥਾਣੇਦਾਰ ਨੂੰ ਇਹ ਹਦਾਇਤ ਕਰ ਦਿੱਤੀ ਕਿ ਉਹਨਾਂ ਨੂੰ ਹੁਣੇ ਗ੍ਰਿਫਤਾਰ ਕਰ ਕੇ ਪਰਚਾ ਕੱਟ ਕੇ ਸ਼ਾਮ ਤੱਕ ਅਦਾਲਤ ਵਿਚ ਪੇਸ਼ ਕਰੋ। ਕੇਸ਼ ਅਦਾਲਤ ਵਿਚ ਗਿਆ। ਸਾਰਾ ਪ੍ਰਵਾਰ ਮੁਕਰਨ ਲੱਗਾ। ਉਹਨਾਂ ਦਾ ਵਕੀਲ ਵਿਆਹ ਵਾਲੀ ਮੂਵੀ ਚੱਕੀ ਫਿਰੇ। ਜੱਜ ਨੂੰ ਕਹਿਣ ਲੱਗਾ ਸਰ ਆਪ ਨੂੰ ਇਹ ਮੂਵੀ ਵੇਖ ਕੇ ਸਾਰੀ ਕਹਾਣੀ ਦਾ ਪਤਾ ਲੱਗ ਜਾਵੇਗਾ। ਕੁਲਦੀਪ ਦੇ ਵਕੀਲ ਵੱਲੋਂ ਜੱਜ ਨੂੰ ਆਖਿਆ ਗਿਆ ਕਿ ਸਾਡੇ ਵਲੋਂ ਅਦਾਲਤ ਨੂੰ ਦਰਖਾਸ਼ਤ ਹੈ ਕਿ ਐਸ.ਐਸ.ਪੀ ਸਾਹਿਬ ਨੂੰ ਗਵਾਹੀ ਦੇਣ ਲਈ ਅਦਾਲਤ ਵੱਲੋਂ ਬੁਲਾਇਆ ਜਾਵੇ। ਜਿਹਨਾਂ ਦੀ ਹਦਾਇਤ ਤੇ ਇਹ ਕੇਸ ਦਰਜ਼ ਕੀਤਾ ਗਿਆ।

ਅਗਲੀ ਤਾਰੀਕ ਤੇ ਐਸ.ਐਸ.ਪੀ. ਨੇ ਖੁਦ ਪੇਸ਼ ਹੋ ਕੇ ਉਹ ਟੇਪ ਜੱਜ ਦੇ ਪੇਸ਼ ਕੀਤੀ। ਜੱਜ ਨੇ ਟੇਪ ਭਰੀ ਅਦਾਲਤ ਵਿਚ ਸੁਣੀ ਤੇ ਸੁਣਾਈ। ਸੁਣ ਕੇ ਸੱਭ ਹੱਕੇ ਬੱਕੇ ਰਹਿ ਗਏ। ਸਾਰਿਆ ਨੇ ਆਪਣਾਂ ਕਸੂਰ ਇਕਬਾਲ ਕੀਤਾ।

ਇਸ ਤੋਂ ਪਹਿਲਾਂ ਕਿ ਜੱਜ ਆਪਣਾ ਹੁਕਮ ਸਣਾਉਂਦਾ। ਕੁਲਦੀਪ ਨੇ ਜੱਜ ਤੋਂ ਆਗਿਆ ਲੈ ਕੇ ਆਖਿਆ, “ਸਰ, ਮੈਂ ਅਦਾਲਤ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਇਹਨਾਂ ਨੂੰ ਵਰੀ ਕਰ ਦਿੱਤਾ ਜਾਵੇ। ਪਰ ਮੈਨੂੰ ਮੇਰੇ ਪਤੀ ਹਰਜੀਤ ਸਿੰਘ ਦੀ ਸਾਰੀ ਜਾਇਦਾਦ ਵਿਚੋਂ ਅੱਧਾ ਹਿੱਸਾ ਮੇਰੇ ਸਹੁਰਾ ਸਾਹਿਬ ਨੂੰ ਆਖ ਕੇ ਮੇਰੇ ਨਾਮ ਕਰਵਾਈ ਜਾਵੇ। ਜਿਸ ਨਾਲ ਮੈਂ ਆਪਣਾ ਤੇ ਪੈਦਾ ਹੋਣ ਵਾਲੇ ਬਾਚੇ ਦਾ ਪੇਟ ਪਾਲ ਸਕਾਂ। ਹੋਰ ਜੇ ਕਰ ਸਾਡੇ ਉਪਰ ਕਿਸੇ ਤਰ੍ਹਾਂ ਦਾ ਕੋਈ ਵੀ ਹਮਲਾ ਹੋਵੇ ਜਾਂ ਸਾਨੂੰ ਕੋਈ ਮਾਰ ਦੇਵੇ। ਉਹ ਇਨ੍ਹਾਂ ਤੋਂ ਬਿਨ੍ਹਾਂ ਹੋਰ ਕੋਈ ਨਹੀ ਹੋਵੇਗਾ।”

ਕੁਲਦੀਪ ਦੀ ਗਲ ਸੁਣ ਕੇ ਜੱਜ ਨੇ ਆਪਣਾ ਹੁਕਮ ਸਣਾਉਂਦੇ ਨੇ ਆਖਿਆ, “ ਸਾਰੇ ਕੇਸ਼ ਨੂੰ ਸੁਣ ਕੇ ਅਦਾਲਤ ਇਸ ਸਿੱਟੇ ਤੇ ਪਹੁੰਚੀ ਹੈ ਕਿ ਹਰਜੀਤ ਸਿੰਘ ਦੇ ਪਿਤਾ ਦੀ ਕੁਲ ਜਾਇਦਾਦ ਵਿਚੋਂ ਅੱਧਾ ਹਿੱਸਾ ਕੁਲਦੀਪ ਦੇ ਨਾਮ ਕਰਵਾਇਆ ਜਾਵੇ। ਜਿਸ ਵਿਚੋਂ ਅੱਧੀ ਜਮੀਨ ਦੀ ਆਮਦਨੀ ਹਰਜੀਤ ਸਿੰਘ ਚਾਹੇ ਤਾਂ ਲੈ ਸਕਦਾ ਹੈ। ਹਰਜੀਤ ਸਿੰਘ ਉਸ ਜਮੀਨ ਦੀ ਆਮਦਨ ਹੀ ਖਾ ਸਕਦਾ ਹੈ ਨਾਂ ਕਿ ਉਸ ਨੂੰ ਵੇਚ ਸਕੇਗਾ। ਜੇ ਕਰ ਅਦਾਲਤ ਦੇ ਹੁਕਮ ਦੀ ਪਾਲਣਾ ਪੰਦਰਾਂ ਦਿਨਾਂ ਵਿਚ ਨਹੀਂ ਕੀਤੀ ਜਾਂਦੀ ਤਾਂ ਦੋਸ਼ੀਆ ਨੂੰ ਬਾ ਮੁਸੱਕਤ ਉਮਰ ਕੈਦ ਦੀ ਸਜ਼ਾ ਭੁਗਤਣੀ ਪਵੇਗੀ।

“ਅਮਰਜੀਤ ਸਿੰਘ ਸਿੱਧੂ
ਬੱਧਨੀ ਵਾਲਾ।”

# ਲਾਵਾਰਸ ਲਾਸ਼ਾਂ

ਥਾਣੇ ਵਿਚ ਨਵੇ ਥਾਣੇਦਾਰ ਨੇ ਅੱਜ ਆ ਕੇ ਡਿਉਟੀ ਜੁਆਇੰਨ ਕੀਤੀ। ਉਸਨੇ ਦੋ ਸਿਪਾਹੀਆਂ ਦੀ ਡਿਉਟੀ ਲਾਈ, ਕਿ ਸਾਰੇ ਦੁਕਾਨਦਾਰਾਂ ਤੇ ਪਿੰਡ ਦੇ ਪਤਵੰਤੇ ਸੱਜਣਾ ਨਾਲ ਇਕ ਮੀਟਿੰਗ ਕਰਨੀ ਹੈ। ਇਨਾਂ ਨੂੰ ਸ਼ਾਮ ਚਾਰ ਵਜੇ ਦਾ ਟਾਇਮ ਦੇ ਕੇ ਇਥੇ ਇਕੱਠੇ ਕਰ ਲਵੋ।

ਥਾਣੇਦਾਰ ਦੇ ਹੁਕਮ ਮੁਤਾਬਕ ਸਾਰੇ ਦੁਕਾਨਦਾਰ ਚਾਰ ਵੱਜਦੇ ਨੂੰ ਥਾਣੇ ਵਿਚ ਇਕੱਤਰ ਹੋ ਗਏ, ਪਿੰਡ ਦੀ ਪੰਚਾਇਤ ਤੇ ਹੋਰ ਮੋਹਤਬਰ ਵੀ ਚਾਰ ਵੱਜਦੇ ਨੂੰ ਥਾਣੇ ਪਹੁੰਚ ਗਏ।

ਥਾਣੇਦਾਰ ਬਾਹਰੋਂ ਆਪਣੀ ਜਿਪਸੀ ਤੇ ਆ ਗਿਆ। ਚਲਾਕ ਥਾਣੇਦਾਰ ਨੇ ਗੱਡੀ ਚੋ ਉਤਰਦਿਆਂ ਹੀ ਹੱਥ ਜੋੜ ਕੇ ਸਾਰਿਆ ਨੂੰ ਸਤਿ ਸ੍ਰੀ ਅਕਾਲ ਬੁਲਾਈ। ਉਹ ਆਪਣੀ ਜਗਾ ਤੇ ਜਾ ਕੇ ਬੈਠ ਗਿਆ। ਮੁਣਸੀ ਨੇ ਆ ਕੇ ਸਰਪੰਚ ਤੇ ਹੋਰ ਜਿਨਾਂ ਨੂੰ ਉਹ ਜਾਣਦਾ ਸੀ ਦੀ ਜਾਣ-ਪਛਾਣ ਥਾਣੇਦਾਰ ਨਾਲ ਕਰਵਾਈ।

ਥਾਣੇਦਾਰ ਨੇ ਗੱਲ ਸੁਰੂ ਕੀਤੀ “ਉਸਨੇ ਸਭ ਤੋ ਪਹਿਲਾਂ ਆਖਿਆ। ਪਿੰਡ ਵਾਸੀਓ ਅਤੇ ਦੁਕਾਨਦਾਰੋ ਦੋਸਤੋ ਮੇਰਾ ਨਾਮ ਚੂਹੜ ਸਿੰਘ ਹੈ, ਪਰ ਲੋਕ ਮੈਨੂੰ ਡੰਗ ਮਾਰ ਦੇ ਨਾ ਨਾਲ ਜਿਆਦਾ ਜਾਣਦੇ ਹਨ। ਹੋ ਸਕਦਾ ਹੈ ਕੋਬਰੇ ਦਾ ਡੰਗਿਆ ਬਚ ਜਾਵੇ ਪਰ ਮੇਰਾ ਡੰਗਿਆ ਅੱਜ ਤੱਕ ਕੋਈ ਨਹੀ ਬਚਿਆ”। ਉਸਨੇ ਪਹਿਲੀ ਗੱਲ ਨਾਲ ਹੀ ਲੋਕਾਂ ਤੇ ਰੋਹਬ ਪਾਉਣ ਲਈ ਆਖਿਆ।

“ਆਪਣੇ ਇਲਾਕੇ ਵਿਚ ਪਤਾ ਲੱਗਾ ਹੈ ਖਾੜਕੂਆਂ ਦਾ ਬਹੁਤ ਜੋਰ ਹੈ। ਉਹ ਕਹਿੰਦੇ ਹਨ ਕਿ ਇਥੇ ਸਾਡਾ ਰਾਜ ਹੈ। ਇਸੇ ਕਰਕੇ ਉਚ ਅਫਸਰਾਂ ਨੇ ਮੇਰੀ ਇਸ ਥਾਣੇ ਵਿਚ ਡਿਉਟੀ ਲਾਈ ਹੈ। ਮੈਨੂੰ ਪਤਾ ਹੈ, ਮੈ ਇਕੱਲਾ ਬਿਨਾ ਤੁਹਾਡੇ ਸਹਿਯੋਗ ਦੇ ਕੁਝ ਨਹੀ ਕਰ ਸਕਦਾ। ਇਸੇ ਲਈ ਮੈ ਤਹਾਨੂੰ ਇਥੇ ਆਉਣ ਦੀ ਤਕਲੀਫ ਦਿੱਤੀ ਹੈ। ਜਿਸਨੂੰ ਕਿਧਰੇ ਵੀ ਕੋਈ ਸੂਹ ਮਿਲਦੀ ਹੈ, ਸਾਨੂੰ ਇਤਲਾਹ ਕਰੋ। ਇਤਲਾਹ ਕਰਨ ਵਾਲੇ ਦਾ ਨਾਮ ਗੁਪਤ ਰੱਖਿਆ ਜਾਵੇਗਾ। ਪਰ ਜੇਕਰ ਸਾਨੂੰ ਇਹ ਪਤਾ ਲੱਗ ਗਿਆ ਕੋਈ ਉਨਾਂ ਨੂੰ ਪਨਾਹ ਦਿੰਦਾ ਹੈ, ਉਨਾਂ ਨੂੰ ਪੈਸੇ

ਦਿੰਦਾ ਹੈ ਜਾਂ ਹੋਰ ਕਿਸੇ ਤਰਾ ਦੀ ਕੋਈ ਮਦਦ ਕਰਦਾ ਹੈ, ਫਿਰ ਉਸਨੂੰ ਸ਼ਰੇ ਬਜਾਰ ਜਲੀਲ ਕੀਤਾ ਜਾਵੇਗਾ। ਫਿਰ ਮੈ ਕਦੇ ਕਿਸੇ ਦੀ ਕੋਈ ਗੱਲ ਨਹੀ ਸੁਣਦਾ, ਫਿਰ ਮੈ ਆਪਣੀ ਮਰਜੀ ਨਾਲ ਸਾਰਾ ਕੁਝ ਕਰਦਾ ਹਾਂ। ਇਸ ਲਈ ਮੈ ਤਹਾਨੂੰ ਪਹਿਲਾ ਹੀ ਬੁਲਾ ਕੇ ਸਾਰੀ ਸਥਿਤੀ ਤੋ ਜਾਣੂ ਕਰਵਾ ਦੇਣਾ ਚੰਗਾ ਸਮਝਿਆ। ਮੈ ਤਹਾਨੂੰ ਇਹ ਵੀ ਬੇਨਤੀ ਕਰਦਾ ਹਾਂ ਕੋਈ ਵੀ ਖਾੜਕੂਆਂ ਦੀ ਸ਼ਿਫਾਰਸ ਲੈ ਕੇ ਨਾ ਆਵੇ। ਹੋਰ ਕੋਈ ਕੰਮ ਹੋਵੇ ਦਿਨ ਰਾਤ ਆਵੋ ਇਹ ਥਾਣਾ ਤੁਹਾਡਾ ਹੈ। ਮੈ ਤੇ ਸਾਰਾ ਸਟਾਫ ਤੁਹਾਡੇ ਸੇਵਾਦਾਰ ਹਾਂ। ਇਕ ਗੱਲ ਹੋਰ ਵੀ ਦੱਸ ਦੇਵਾਂ। ਮੈ ਕਿਸੇ ਧਰਮ ਦੇ ਖਿਲਾਫ ਨਹੀ ਤੇ ਨਾ ਹੀ ਕਿਸੇ ਦੇ ਹੱਕ ਵਿਚ ਹਾਂ। ਮੈ ਸਿਰਫ ਇਨਸਾਨੀਅਤ ਨੂੰ ਪਿਆਰ ਕਰਦਾ ਹਾਂ। ਮੇਰਾ ਕੰਮ ਇਲਾਕੇ ਵਿਚ ਸਾਂਤੀ ਬਨਾਉਣੀ ਹੈ। ਕੋਈ ਹਿੰਦੂ, ਸਿੱਖ ਜਾਂ ਮੁਸਲਮਾਨ ਜਿਹੜਾ ਸਾਂਤੀ ਭੰਗ ਕਰੂਗਾ ਉਹ ਹੀ ਮੇਰਾ ਦੁਸ਼ਮਣ ਹੈ। ਉਹ ਹੀ ਦੋਸ਼ੀ ਹੈ"।

ਮੀਟਿੰਗ ਖਤਮ ਹੋਈ, ਥਾਣੇ ਦੇ ਬਾਹਰ ਨਿਕਲ ਕੇ ਲੋਕ ਗੱਲਾ ਕਰ ਰਹੇ ਸਨ। "ਥਾਣੇਦਾਰ ਨੇ ਆਪਣੇ ਦੋਹਾ ਹੱਥਾਂ ਵਿਚ ਲੱਡੂ ਰੱਖਿਆ। ਕਹਿੰਦਾ ਮੇਰੀ ਡਿਊਟੀ ਖਾੜਕੂਆਂ ਦੇ ਖਿਲਾਫ ਲੱਗੀ ਹੈ। ਮੈ ਇਨਸਾਨੀਅਤ ਨੂੰ ਪਿਆਰ ਕਰਦਾ ਹਾਂ। ਇਹਨੂੰ ਪੁੱਛਣ ਵਾਲਾ ਹੋਵੇ। ਉਹ ਜਿਹੜੇ ਸਿਰਾਂ ਤੇ ਕੱਫਨ ਬੰਨੀ ਫਿਰਦੇ ਹਨ। ਉਹ ਵੀ ਇਨਸਾਨੀਅਤ ਤੇ ਜੋਰ ਦਿੰਦੇ ਹਨ। ਕੀ ਆਪਣਾ ਹੱਕ ਮੰਗਣਾ ਇਨਸਾਨੀਅਤ ਨਹੀ? ਗਾਂਧੀ , ਨਹਿਰੂ ਵੀ ਤਾਂ ਹੱਕਾ ਲਈ ਅੰਗਰੇਜਾਂ ਨਾਲ ਲੜਦੇ ਸਨ। ਭਗਤ ਸਿੰਘ ਨੇ ਫਾਂਸੀ ਵੀ ਹੱਕਾਂ ਲਈ ਚੁੰਮੀ ਸੀ। ਅੱਜ ਜੇ ਸਿੱਖ ਕੌਮ ਆਪਣੇ ਹੱਕਾ ਲਈ ਲੜਨ ਲੱਗੀ ਤਾਂ ਇਹ ਅੱਤਵਾਦੀ ਬਣ ਗਈ। ਉਦੋ ਜਿੰਨਾ ਨੇ ਗਦਾਰੀਆਂ ਕੀਤੀਆਂ ਉਹ ਗਦੀਆਂ ਦੇ ਮਾਲਕ ਤੇ ਜੈਲਦਾਰ ਬਣ ਗਏ। ਹੁਣ ਇਹ ਜਿਹੜੇ ਡੰਗਮਾਰ, ਬਿੱਛੂ ਤੇ ਬੁਚੜ ਬਣੇ ਨੇ ਇਨਾਂ ਨੂੰ ਅਫਸਰੀਆਂ ਮਿਲ ਜਾਣਗੀਆਂ, ਕੌਮ ਨਾਲ ਗਦਾਰੀ ਕਰਨ ਬਦਲੇ"।

ਪਰ ਕਈ ਦੁਕਾਂਨਦਾਰ ਤਾਂ ਚੰਗਾ ਅਫਸਰ ਆਖ ਰਹੇ ਸਨ। ਲੋਕ ਗੱਲਾਂ ਕਰਦੇ ਆਪਣੇ ਘਰੋ-ਘਰੀ ਚਲੇ ਗਏ। ਕੁਝ ਦਿਨਾਂ ਮਗਰੋ ਨਾਲ ਦੇ ਪਿੰਡੋ ਡੰਗਮਾਰ ਨੇ ਦੋ ਅੰਮ੍ਰਿਤਧਾਰੀ ਨੌਜਵਾਨ ਗ੍ਰਿਫਤਾਰ ਕਰ ਲਏ। ਭਾਰੀ ਕੁਟ ਮਾਰ ਤੋਂ ਮਗਰੋ ਪੈਸੇ ਲੈ ਕੇ ਛੱਡ ਦਿੱਤੇ। ਉਹ ਘਰੇ ਜਾ ਕੇ ਵੀ ਕਈ ਦਿਨ ਤਾਬ ਨਾ ਆਏ। ਹੁਣ ਇਹਦਾ ਇਹ ਹੀ ਕੰਮ ਬਣ ਗਿਆ। ਫੜੋ, ਪੈਸੇ ਲਵੋ ਛੱਡ ਦੇਵੋ। ਜੇ ਪੈਸੇ ਨਹੀ ਮਿਲੇ ਜਾਂ ਤਾ ਮੁਕਾਬਲਾ ਬਣਾ ਦੇਣਾ। ਜਾਂ ਅੱਤਵਾਦੀ ਆਖ ਕੇ ਅਸਲਾ ਪਾ ਕੇ ਜੇਲ ਭੇਜ ਦੇਣਾ।

ਅੱਜ ਦੋ ਨੌਜਵਾਨ ਡੰਗਮਾਰ ਨੇ ਬੱਸ ਅੱਡੇ ਤੋ ਫੜੇ, ਸਾਰਾ ਬਜਾਰ ਵੇਖਦਾ ਸੀ। ਰਾਤ ਨੂੰ ਉਨਾਂ ਨੂੰ ਸੇਮ ਦੇ ਪੁਲ ਤੇ ਲਿਜਾ ਕੇ ਮੁਕਾਬਲਾ ਬਣਾ ਦਿੱਤਾ। ਲੋਕਾਂ ਨੇ ਅਖਬਾਰ ਵਿਚ ਪੜਿਆ, ਉਨਾਂ ਨੂੰ ਲਵਾਰਸ ਆਖ ਕੇ ਸਸਕਾਰ ਵੀ ਕਰ ਦਿੱਤਾ।

ਤੀਸਰੇ ਦਿਨ ਪਤਾ ਲੱਗਾ ਕਿ ਉਹ ਦੋਵੇ ਨੌਜਵਾਨ ਜੀਰੇ ਤਹਸੀਲ ਦੇ ਸਨ। ਦਿਆਲ ਸਿੰਘ ਤੇ ਦਰਸਨ ਸਿੰਘ, ਦਿਆਲ ਆਪਣੀ ਭੈਣ ਨੂੰ ਤੀਆਂ ਦਾ ਸੰਧਾਰਾ ਦੇਣ ਆਇਆ ਸੀ ਤੇ ਦੂਸਰਾ ਉਸਦਾ ਦੋਸਤ ਸੀ. ਜੋ ਉਸਦੇ ਨਾਲ ਅਇਆ। ਉਹ ਮਾਪਿਆ ਦਾ ਇਕਲੌਤਾ ਪੁੱਤਰ ਸੀ।

ਉਨਾਂ ਦੇ ਵਾਰਸ ਥਾਣੇ ਪਹੁੰਚੇ। ਉਨਾਂ ਦੀ ਉਥੇ ਕੌਣ ਸੁਣਦਾ ਸੀ। ਕੱਪੜੇ ਤੇ ਹੋਰ ਸਮਾਨ ਉਨਾਂ ਨੂੰ ਦੇ ਦਿੱਤਾ। ਉਨਾਂ ਨੇ ਅਫਸਰਾ ਤੱਕ ਪਹੁੰਚ ਕੀਤੀ। ਪਰ ਕਿਸੇ ਨੇ ਉਨਾਂ ਦੀ ਨਾ ਸੁਣੀ।

ਮਾਪਿਆ ਨੇ ਦੋਹਾਂ ਨਮਿਤ ਪਾਠ ਪ੍ਰਕਾਸ਼ ਕਰਵਾਏ। ਦਰਸਨ ਦੀ ਮਾਂ ਆਪਣੇ ਇਕਲੌਤੇ ਪੁਤ ਦਾ ਸਦਮਾ ਨਾਂ ਸਹਾਰਦੀ ਭੋਗ ਤੋ ਦੋ ਦਿਨ ਪਹਿਲਾ ਹੀ ਪ੍ਰਲੋਕ ਸਧਾਰ ਗਈ। ਹੁਣ ਉਸਦਾ ਪਿਤਾ ਪ੍ਰਤਾਪ ਇਕੱਲਾ ਰਹਿ ਗਿਆ। ਪ੍ਰਤਾਪ ਸਿੰਘ ਸੋਚਾ ਵਿਚ ਡੁੱਬਿਆ ਰਹਿੰਦਾ। ਭੋਗ ਪੈ ਗਿਆ।

ਇਕ ਦਿਨ ਪ੍ਰਤਾਪ ਦੁਪਿਹਰੇ ਅੱਧ ਸੁਤਾ ਜਿਹਾ ਪਿਆ ਸੀ। ਉਸਨੂੰ ਸੁਪਨਾ ਆਇਆ, ਦਰਸਨ ਉਸ ਕੋਲ ਆਇਆ। ਉਸਨੇ ਗੱਲਾਂ ਕਰਦੇ ਨੇ ਆਪਣੇ ਬਾਪੂ ਨੂੰ ਇਕ ਗੱਲ ਆਖੀ। "ਬਾਪੂ ਜੀ, ਇਉਂ ਦਿਲ ਛੱਡ ਕੇ ਗੱਲ ਨਹੀ ਬਣਨੀ। ਹੌਸਲਾ ਕਰੋ, ਕੌਮ ਦੀ ਸੇਵਾ ਕਰੋ। ਸਾਡੀ ਮੌਤ ਦਾ ਬਦਲਾ ਲਵੋ। ਮਰਦ ਦਾ ਕੰਮ ਹੈ ਬਦਲਾ ਲੈਣਾ। ਬਾਬਾ ਦੀਪ ਸਿੰਘ ਜੀ ਵੀ ਵੱਡੀ ਉਮਰ ਵਿਚ ਹੋ ਕੇ ਵੀ ਕੌਮ ਲਈ ਆਪਾ ਵਾਰ ਗਏ ਸਨ। ਤੁਸੀ ਤਾਂ ਅਜੇ ਜਵਾਨ ਹੋ। ਚਾਲੀ ਸਾਲ ਦੀ ਉਮਰ ਹੀ ਤਾਂ ਹੋਸ, ਜੋਸ ਵਾਲੀ ਹੁੰਦੀ ਹੈ। ਉਠੋ, ਸਾਰੇ ਸੰਸੇ ਲਾਹ ਕੇ ਗੁਰੂ ਦੇ ਲੜ ਲੱਗੋ, ਅੰਮ੍ਰਿਤ ਛਕੋ ਤੇ ਜੁਝਾਰੂ ਸਿੰਘ ਬਣੋ"। ਆਖ ਕੇ ਦਰਸਨ ਤੁਰਨ ਲੱਗਾ। ਪ੍ਰਤਾਪ ਦਰਸਨ ਦੀ ਗੱਲ ਸੁਣ ਕੇ ਚਾਰੇ ਪਾਸੇ ਵੇਖਣ ਲੱਗਾ। ਉਥੇ ਕੁਝ ਵੀ ਨਹੀ ਸੀ। ਪੁਤ ਦੀਆਂ ਆਖੀਆਂ ਗੱਲਾਂ ਕੰਨਾ ਵਿਚ ਗੂੰਜ ਰਹੀਆਂ ਸਨ।

ਪ੍ਰਤਾਪ ਉਠਿਆ, ਨਲਕੇ ਤੋ ਮੂੰਹ ਧੋ ਕੇ ਸੱਥ ਵੱਲ ਨੂੰ ਚਲਿਆ ਗਿਆ। ਤਾਸ਼ ਖੇਡਦਿਆਂ ਕੋਲ ਬੈਠੇ ਪ੍ਰਤਾਪ ਨੇ ਨੰਬਰਦਾਰ ਨੂੰ ਇਕ ਪਾਸੇ ਉਠਾ ਕੇ ਆਖਿਆ, "ਚਾਚਾ ਮੈ ਜਮੀਨ ਵੇਚਣੀ ਹੈ ਜੇ ਕੋਈ ਗਾਹਕ ਹੋਵੇ ਦੱਸ ਦੇਣਾ।"

"ਪ੍ਰਤਾਪ, ਤੈਨੂੰ ਜਮੀਨ ਵੇਚਣ ਦੀ ਕੀ ਲੋੜ ਪੈ ਗਈ। ਪੈਸਿਆ ਦੀ ਲੋੜ ਹੈ ਮੇਰੇ ਕੋਲੋ ਲੈ ਲੈ, ਝੋਨੇ ਆਏ ਤੋ ਮੋੜ ਦੇਣੇ। ਜਮੀਨ ਤਾ ਸੇਰਾ ਜੱਟਾ ਦੀ ਮਾਂ ਹੁੰਦੀ ਹੈ।" ਨੰਬਰਦਾਰ ਨੇ ਪ੍ਰਤਾਪ ਨੂੰ ਆਖਿਆ।

"ਚਾਚਾ ਠੀਕ ਹੈ, ਜਮੀਨ ਹੁੰਦੀ ਤਾ ਮਾਂ ਹੈ। ਜੇਕਰ ਕਰ ਕੋਈ ਮਾਂ ਦੀ ਸੇਵਾ ਸੰਭਾਲ ਵਾਲਾ ਹੀ ਨਾ ਹੋਵੇ। ਫਿਰ ਮਾਂ ਵੀ ਕੀਹਦੇ ਆਸਰੇ ਜਿਉਦੀ ਰਹੂ"।

ਪ੍ਰਤਾਪ ਦੀ ਗੱਲ ਸੁਣ ਕੇ ਨੰਬਰਦਾਰ ਨੇ ਅੱਗੋ ਆਖਿਆ, "ਗਾਹਕ ਤਾਂ ਪ੍ਰਤਾਪ ਬਥੇਰੇ ਨੇ। ਪਰ ਤੂੰ ਕੋਈ ਨਹੀ ਠੰਡੇ ਦਿਮਾਗ ਨਾਲ ਫਿਰ ਸੋਚ ਲਈ"।

ਪ੍ਰਤਾਪ ਨੇ ਆਪਣੀ ਸਾਢੇ ਅੱਠ ਕਿਲੇ ਜਮੀਨ ਵੀਹ ਲੱਖ ਵਿਚ ਵੇਚ ਦਿੱਤੀ। ਜਮੀਨ ਦੀ ਰਜਿਸਟਰੀ ਕਰਵਾ ਕੇ ਪ੍ਰਤਾਪ ਨੇ ਰੁਪੈ ਬੈਂਕ ਵਿਚ ਰੱਖ ਦਿੱਤੇ। ਸ੍ਰੀ ਅੰਮ੍ਰਿਤਸਰ ਸਾਹਿਬ ਜਾ ਕੇ ਖੰਡੇ ਬਾਟੇ ਦਾ ਪਾਹੁਲ ਛਕ ਲਿਆ। ਬਾਬਾ ਦੀਪ ਸਿੰਘ ਬੰਗੇ ਕੋਲ ਇਸ਼ਨਾਨ ਕੀਤਾ। ਦਰਬਾਰ ਸਾਹਿਬ ਜਾਕੇ ਪ੍ਰਤਾਪ ਨੇ ਗੁਰੂ ਚਰਨਾ ਵਿਚ ਅਰਦਾਸ ਕੀਤੀ, "ਸੱਚੇ ਪਾਤਸਾਹ ਮੇਰੇ ਸਿਰ ਤੇ ਮੇਹਰਾਂ ਭਰਿਆ ਹੱਥ ਰੱਖੀਂ, ਮੈ ਉਸ ਜਾਲਮ ਤੋ ਨਿਹੱਕੇ ਦਰਸਨ ਦਾ ਬਦਲਾ ਲੈ ਸਕਾ। ਪਾਤਸਾਹ ਤੇਰੇ ਪੰਥ ਦੀ ਸੇਵਾ ਕਰਦਿਆਂ ਇਹ ਜਾਨ ਲੇਖੇ ਲੱਗ ਜਾਵੇ। ਮੇਰੀ ਹੋਰ ਕੋਈ ਮੰਗ ਨਹੀ"। ਮਥਾ ਟੇਕ ਕੇ ਪ੍ਰਤਾਪ ਵਾਪਸ ਚਲ ਪਿਆ, ਪਰ ਉਹ ਪਿੰਡ ਨਹੀ ਆਇਆ।

ਪ੍ਰਤਾਪ ਕਈ ਦਿਨ ਕੋਸਿਸ ਕਰਨ ਕਰਕੇ ਸਿੰਘਾਂ ਦੇ ਜੱਥੇ ਨੂੰ ਭਾਲਣ ਵਿਚ ਕਾਮਯਾਬ ਹੋ ਗਿਆ। ਉਸਨੇ ਆਪਣੀ ਸਾਰੀ ਦਾਸਤਾਨ ਅੁਹਨਾਂ ਨੂੰ ਜਾ ਦੱਸੀ। ਪ੍ਰਤਾਪ ਨੇ ਜੱਥੇਦਾਰ ਨੂੰ ਆਖਿਆ, "ਜੇ ਆਪਾ ਨੂੰ ਅਸਲਾ ਖਰੀਦਣ ਲਈ ਪੈਸਿਆ ਦੀ ਲੋੜ ਹੋਵੇ ਮੇਰੇ ਕੋਲ ਬੈਂਕ ਵਿਚ ਪਏ ਹਨ"।

ਜੱਥੇਦਾਰ ਨੇ ਦੱਸਿਆ, "ਨਹੀ ਕਿਸੇ ਚੀਜ ਦੀ ਲੋੜ ਨਹੀ। ਤੁਸੀ ਇਥੇ ਰਹੋ ਬਾਣੀ ਦੀ ਸੰਥਿਆ ਲਵੋ, ਕੋਸਿਸ ਕਰੋ ਪੰਜੇ ਬਾਣੀਆਂ ਤਹਾਨੂੰ ਜੁਬਾਨੀ ਕੰਠ ਹੋ ਜਾਣ"।

ਕਾਫੀ ਦਿਨਾਂ ਬਾਅਦ ਇਕ ਦਿਨ ਜੱਥੇਦਾਰ ਨੇ ਪ੍ਰਤਾਪ ਨੂੰ ਪੁਛਿਆ, "ਤੁਸੀ ਦੱਸੋ ਤੁਹਾਡਾ ਅਗਲਾ ਪ੍ਰੋਗਰਾਮ ਕੀ ਹੈ"?

"ਜੱਥੇਦਾਰ ਜੀ, ਮੇਰਾ ਪ੍ਰੋਗਰਾਮ ਸਭ ਤੋ ਪਹਿਲਾ ਡੰਗਮਾਰ ਦਾ ਨਾਮੋ ਨਿਸਾਨ ਦੁਨੀਆਂ ਤੋ ਖਤਮ ਕਰਨ ਦਾ। ਅੱਗੇ ਜੋ ਪਾਰਟੀ ਦਾ ਹੁਕਮ ਹੋਵੇਗਾ ਮੈ ਪਹਿਲ ਉਸ ਨੂੰ ਦੇਵਾਗਾਂ"।

"ਠੀਕ ਹੈ ਪ੍ਰਤਾਪ ਸਿੰਘ ਤੁਸੀ ਅੱਜ ਹੀ ਚਲੇ ਜਾਵੋ। ਉਸ ਦੇ ਸਾਰੇ ਖਾਨਦਾਨ ਦਾ ਪਤਾ ਲਗਾਵੋ। ਉਹ ਕਿਥੇ ਤੇ ਕਿਵੇਂ ਰਹਿੰਦੇ ਨੇ ਤੁਸੀ ਸਾਰੀ ਸੀ.ਆਈ.ਡੀ ਰੱਖਣੀ। ਭਾਵੇ ਮਹੀਨਾ ਉਸਦੇ ਪ੍ਰਵਾਰ ਦੇ ਨੇੜੇ ਤੇੜੇ ਕਿਰਾਏ ਦਾ ਮਕਾਨ ਲੈ ਕੇ ਰਹੋ"।

ਪ੍ਰਤਾਪ ਨੇ ਡੰਗਮਾਰ ਦੇ ਥਾਣੇ ਵਿਚੋ ਇਕ ਸ਼ਰਾਬ ਦਾ ਆਦੀ ਸਿਪਾਹੀ ਪੱਟਿਆ। ਪ੍ਰਤਾਪ ਉਸਨੂੰ ਹਰ ਰੋਜ ਖਾਣ ਪੀਣ ਲਈ ਦਿੰਦਾ। ਉਸ ਸਿਪਾਹੀ ਨੇ ਡੰਗਮਾਰ ਦੇ ਘਰ-ਬਾਰ ਦਾ ਐਡਰਿਸ ਪ੍ਰਤਾਪ ਨੂੰ ਪਤਾ ਕਰਕੇ ਦੇ ਦਿੱਤਾ। ਡੰਗਮਾਰ ਚੰਡੀਗੜ੍ਹ ਬਾਈ ਸੈਕਟਰ ਵਿਚ ਰਹਿੰਦਾ ਸੀ। ਉਸਨੇ ਡੰਗਮਾਰ ਦੇ ਜਿਲ਼ੇ ਦੀ ਇਕ ਔਰਤ ਨਾਲ ਨਜਾਇਜ਼ ਸਬੰਧਾਂ ਦੀ ਗੱਲ ਵੀ ਦੱਸੀ। ਉਸ ਲੜਕੀ ਦਾ ਹੋਰ ਕੋਈ ਵੀ ਨਹੀਂ ਹੈ। ਇਹ ਹੀ ਉਸਦਾ ਸਾਰਾ ਖਰਚਾ ਦਿੰਦਾ ਹੈ। ਉਹ ਇਸ ਤੋ ਬਿਨ੍ਹਾਂ ਵੀ ਹੋਰਨਾਂ ਨਾਲ ਧੰਦਾ ਕਰਦੀ ਸੀ।

ਪ੍ਰਤਾਪ, ਚੰਡੀਗੜ੍ਹ ਪੈਂਤੀ ਸੈਕਟਰ ਕਿਸਾਨ ਭਵਨ ਵਿਚ ਕਾ ਕੇ ਰਹਿਣ ਲੱਗਾ। ਉਸਨੇ ਪੰਜ-ਸੱਤ ਦਿਨਾਂ ਵਿਚ ਹੀ ਸਾਰਾ ਪਤਾ ਕਰ ਲਿਆ।

ਡੰਗਮਾਰ ਦਾ ਇਕੋ-ਇਕ ਪੁੱਤਰ ਸੀ, ਜੋ ਅੱਠਵੀ ਕਲਾਸ ਵਿਚ ਪੜ੍ਹਦਾ ਸੀ। ਡੰਗਮਾਰ ਦਾ ਇਕ ਸਾਲਾ ਸੀ। ਤਿੰਨੇ ਜਾਣੇ ਹੀ ਰਹਿੰਦੇ ਸਨ। ਮੁੰਡੇ ਨੂੰ ਉਸਦਾ ਮਾਮਾ ਹੀ ਸਕੂਲ ਛੱਡ ਕੇ ਆਉਦਾ ਸੀ ਤੇ ਉਹ ਹੀ ਲੈ ਕੇ ਆਉਦਾ ਸੀ। ਡੰਗਮਾਰ ਦੇ ਘਰਵਾਲੀ ਪੂਰੀ ਫੈਸਨਏਬਲ ਸੀ। ਉਹ ਦਿਨ ਵਿਚ ਚਾਰ-ਚਾਰ ਸੂਟ ਬਦਲਦੀ, ਹਰ ਸੂਟ ਦੇ ਮੈਚ ਦੀ ਲਿਪਸਟਿਕ, ਉਸੇ ਰੰਗ ਦੀ ਜੁਤੀ ਮੱਥੇ ਚ ਮੋਟੀ ਬਿੰਦੀ ਤੇ ਪੂਛਾ ਵਾਲਾ ਸੁਰਮਾ ਪਾਕੇ ਰੱਖਦੀ ਸੀ। ਘੁੰਮਣ ਫਿਰਨ ਤੇ ਫਿਲਮਾਂ ਦੀ ਸ਼ੌਕੀਨ ਸੀ। ਡੰਗਮਾਰ ਇਧਰੋ ਖੂਨ ਚੂਸੀ ਜਾ ਰਿਹਾ ਸੀ। ਉਹ ਚੋਰੀ ਦਾ ਮਾਲ ਤੇ ਡਾਗਾਂ ਦੇ ਗਜ ਬਣਾ ਕੇ ਉਸ ਮਾਇਆ ਨੂੰ ਖਰਚ ਕਰ ਰਹੀ ਸੀ।

ਪ੍ਰਤਾਪ ਨੇ ਆ ਕੇ ਜੱਥੇਦਾਰ ਨੂੰ ਸਾਰੀ ਗੱਲ ਦੱਸੀ।

ਪ੍ਰਤਾਪ ਨੇ ਜੱਥੇਦਾਰ ਨਾਲ ਸਲਾਹ ਕਰਕੇ ਨਵੀ ਗੱਡੀ ਖਰੀਦ ਲਈ। ਪ੍ਰਤਾਪ ਨੇ ਬੈਕ ਵਿੱਚੋ ਪੈਸੇ ਲਏ। ਲੁਧਿਆਣੇ ਤੋ ਜਾ ਕੇ ਨਵੀ ਸਫਾਰੀ ਗੱਡੀ ਖਰੀਦ ਲਈ। ਜੱਥੇਦਾਰ ਨੇ ਚਾਰ ਸਿੰਘਾਂ ਦੀ ਡਿਊਟੀ ਪ੍ਰਤਾਪ ਨਾਲ ਲਾ ਦਿੱਤੀ। ਇਨ੍ਹਾਂ ਪੰਜਾਂ ਨੇ ਪੈਂਟ ਕੋਟ ਖਰੀਦੇ। ਪੈਂਟ ਕੋਟ ਪਾਏ ਤੌ ਇਹ ਕਿਸੇ ਚੰਗੀ ਪੋਸਟ ਤੇ ਲੱਗੇ ਮੁਲਾਜ਼ਮ ਲੱਗਦੇ ਸਨ। ਇਨ੍ਹਾਂ ਚੰਡੀਗੜ੍ਹ ਜਾ ਕੇ ਸਕੂਲ ਵਿਚੋ ਛੁੱਟੀ ਹੋਣ ਸਾਰ ਮਾਮਾ-ਭਾਣਜਾ ਗੱਡੀ ਵਿਚ ਬਿਠਾ ਲਏ। ਗੱਡੀ ਦੀਆਂ ਅਗਲੀਆਂ ਸੀਟਾਂ ਤੇ ਬਿਠਾ ਕੇ ਕਲੋਰੋਫਾਰਮ ਸੁੰਘਾ ਦਿੱਤੀ। ਜਿਸ ਨਾਲ ਉਹ ਬੇਸੁਰਤ ਹੋ ਗਏ। ਗੱਡੀ ਨੂੰ ਘਰ

ਤੋਂ ਸੌ ਮੀਟਰ ਪਿਛੇ ਖੜੀ ਕਰਕੇ ਪ੍ਰਤਾਪ ਨੇ ਜਾ ਕੇ ਕੋਠੀ ਦੀ ਬਿੱਲ ਮਾਰੀ। ਡੰਗਮਾਰ ਦੀ ਪਤਨੀ ਨੇ ਦਰਵਾਜ਼ਾ ਖੋਲ੍ਹਿਆ। ਸਤਿ ਸ੍ਰੀ ਅਕਾਲ ਬੁਲਾ ਕੇ ਕਹਿੰਦਾ , "ਤੁਹਾਡੇ ਲੜਕੇ ਅਤੇ ਤੁਹਾਡੇ ਭਰਾ ਦਾ ਐਕਸੀਡੈਂਟ ਹੋ ਗਿਆ ਐ। ਮੈਂ ਤੁਹਾਨੂੰ ਲੈਣ ਆਇਆ ਹਾਂ। ਉਹ ਹਸਪਤਾਲ ਵਿਚ ਹਨ। ਉਂਝ ਖਤਰੇ ਤੋ ਬਾਹਰ ਹਨ"। ਉਸਨੇ ਦਰਵਾਜ਼ਾ ਬੰਦ ਕੀਤਾ ਤੇ ਪ੍ਰਤਾਪ ਨਾਲ ਚੱਲ ਪਈ। ਉਸਨੂੰ ਵੀ ਗੱਡੀ ਵਿਚ ਬਿਠਾ ਲਿਆ। ਗੱਡੀ ਜਦ ਚੰਡੀਗੜ੍ਹ ਤੋ ਬਾਹਰ ਨਿਕਲੀ ਤਾਂ ਉਸ ਔਰਤ ਨੇ ਪੁਛਿਆ, "ਆਪਾਂ ਕਿਹੜੇ ਹਸਪਤਾਲ ਜਾਣਾ ਹੈ? ਗੱਡੀ ਤਾਂ ਚੰਡੀਗੜ੍ਹ ਤੋ ਬਾਹਰ ਨਿਕਲੀ ਹੈ"। ਉਨ੍ਹਾਂ ਕਲੋਰੋਫਾਰਮ ਵਾਲਾ ਰੁਮਾਲ ਉਸਦੇ ਵੀ ਨੱਕ ਨੂੰ ਲਾਇਆ। ਉਹ ਵੀ ਸੀਟ ਤੇ ਸੌਂਅ ਗਈ। ਪੰਜ ਵਜਦੇ ਨੂੰ ਇਹ ਉਨ੍ਹਾਂ ਨੂੰ ਲੈ ਕੇ ਖੇਤਾਂ ਵਿਚ ਬਣੇ ਹੋਏ ਇਕ ਮਕਾਨ ਵਿਚ ਲੈ ਆਏ।

ਅਗਲੇ ਦਿਨ ਪ੍ਰਤਾਪ ਨੇ ਇਕ ਦੋਸਤ ਨੂੰ ਨਾਲ ਲਿਆ। ਉਨ੍ਹਾਂ ਗੱਡੀ ਮੋਗੇ ਉਸ ਜ਼ਨਾਨੀ ਦੇ ਦਰਾਂ ਅੱਗੇ ਲਿਆ ਲਾਈ। ਪ੍ਰਤਾਪ ਇਕੱਲਾ ਉਸ ਦੇ ਘਰੇ ਗਿਆ। ਉਸ ਔਰਤ ਨੇ ਸੋਚਿਆ ਕਿ ਇਹ ਵੀ ਗਾਹਕ ਹੈ। ਉਹ ਪ੍ਰਤਾਪ ਨੂੰ ਖੁਸ਼ੀ ਭਰੇ ਅੰਦਾਜ਼ ਵਿਚ ਮਿਲੀ। ਪ੍ਰਤਾਪ ਨੇ ਸਤਿ ਸ੍ਰੀ ਅਕਾਲ ਬੁਲਾਈ। ਉਸਨੇ ਸਤਿ ਸ੍ਰੀ ਅਕਾਲ ਦਾ ਜ਼ਵਾਬ ਅੱਖਾਂ ਤੇ ਸਿਰ ਹਿਲਾ ਕੇ ਦਿੱਤਾ। ਉਹ ਪ੍ਰਤਾਪ ਨੂੰ ਕਮਰੇ ਵਿਚ ਲੈ ਗਈ। ਸ਼ੋਫੇ ਤੇ ਪ੍ਰਤਾਪ ਦੇ ਸਾਹਮਣੇ ਬੈਠ ਕੇ ਕਹਿੰਦੀ, "ਦੱਸੋ ਆਪ ਦੀ ਕੀ ਸੇਵਾ ਕਰਾਂ"।

ਪ੍ਰਤਾਪ ਨੇ ਆਖਿਆ, "ਭੈਣ ਜੀ ਮੈ ਤੁਹਾਡੇ ਕੋਲ ਇਕ ਕੰਮ ਆਇਆ ਹਾਂ। ਜੇ ਕਰੋਗੇ ਤਾਂ ਬਹੁਤ ਮਿਹਰਬਾਨੀ"।

ਪ੍ਰਤਾਪ ਦੇ ਮੂੰਹੋ ਭੈਣ ਜੀ ਸ਼ਬਦ ਸੁਣਕੇ ਉਹ ਬਹੁਤ ਹੈਰਾਨ ਹੋਈ। ਜਿਵੇਂ ਉਹਦੀ ਜੀਭ ਠਾਕੀ ਗਈ ਹੋਵੇ ਜਾਂ ਉਸਦੀ ਸੋਚਣ ਸ਼ਕਤੀ ਹੀ ਨਾ ਰਹੀ ਹੋਵੇ। ਉਹ ਬੈਠੀ ਪ੍ਰਤਾਪ ਦੇ ਮੂੰਹ ਵੱਲ ਤੱਕ ਰਹੀ ਸੀ। ਉਸਦੀ ਸਮਝ ਵਿਚ ਕੁਝ ਨਹੀਂ ਸੀ ਆ ਰਿਹਾ।

ਉਹ ਕਹਿਣ ਲੱਗੀ, "ਪਹਿਲਾਂ ਤਾਂ ਤੁਸੀ ਇਹ ਦੱਸੋ, ਤੁਸੀ ਹੋ ਕੌਣ? ਦੂਸਰਾ, ਤੁਸੀਂ ਮੇਰੇ ਤੇ ਇੰਨੀ ਮਿਹਰਬਾਨੀ ਕਿਉਂ ਕਰਨ ਲੱਗੇ ਹੋ"?

"ਭੈਣ ਮੇਰੀਏ ਮੈ ਤੇਰੇ ਕੋਲ ਰਤਾ ਝੂਠ ਨਹੀ ਬੋਲਾਂਗਾ। ਬੇਸ਼ੱਕ ਤੂੰ ਮੁਖ਼ਬਰੀ ਕਰਕੇ ਮੈਨੂੰ ਪੁਲਿਸ ਨੂੰ ਫੜਾ ਦੇਵੀਂ। ਭੈਣ ਜੀ, ਮੇਰਾ ਨਾਮ ਪ੍ਰਤਾਪ ਸਿੰਘ ਹੈ, ਜ਼ੀਰੇ ਕੋਲ ਮੇਰਾ ----ਪਿੰਡ ਹੈ। ਮੈਨੂੰ ਪਤਾ ਲੱਗਾ ਹੈ ਕਿ ਕੋਲ ਤੁਹਾਡੇ ਡੰਗਮਾਰ ਥਾਣੇਦਾਰ ਆਉਂਦਾ ਹੈ। ਮੇਰਾ ਉਸ ਨਾਲ ਕੋਈ ਹਿਸਾਬ-ਕਿਤਾਬ ਹੈ। ਜੇਕਰ ਤੁਸੀਂ ਉਹਨੂੰ ਮੈਨੂੰ ਮਿਲਾ ਦਿਉ ਤਾਂ ਜਿੰਨੇ ਪੈਸੇ ਆਖੋਗੇ ਮੈ ਤਹਾਨੂੰ ਦੇਵਾਂਗਾ।

"ਤੁਹਾਨੂੰ ਪਤਾ ਹੋਵੇਗਾ, ਮੈਂ ਧੰਦੇ ਵਾਲੀ ਔਰਤ ਆਂ। ਤੁਸੀਂ ਫਿਰ ਵੀ ਮੈਨੂੰ ਭੈਣ ਆਖ ਰਹੇ ਓ। ਕੀ ਤੁਸੀ ਕੰਮ ਕਰਕੇ ਜਾਂ ਉਂਝ ਹੀ ਸੱਚੇ ਮਨੋ ਆਖ ਰਹੇ ਹੋ।" ਉਸਨੇ ਸੰਜੀਦਾ ਹੁੰਦੀ ਨੇ ਪੁੱਛਿਆ।

"ਭੈਣ ਮੇਰੀਏ ਕਿਸ ਦਾ ਜੀਅ ਕਰਦਾ ਐ ਇਸ ਤਰ੍ਹਾ ਦੇ ਜਲੀਲ ਕੰਮ ਕਰਨ ਨੂੰ। ਇਹ ਤਾਂ ਸਾਡੀ ਗਰੀਬੀ ਤੇ ਸਮਾਜ ਦੀ ਮਿਲੀ ਜੁਲੀ ਦੇਣ ਹੈ। ਤੂੰ ਪ੍ਰਮਾਤਮਾਂ ਨੂੰ ਯਾਦ ਕਰਕੇ ਸੱਚ ਦੱਸੀਂ, ਕੀ ਤੂੰ ਇਹ ਕੰਮ ਖੁਸ਼ੀ ਨਾਲ ਕਰਦੀ ਏਂ।" ਪ੍ਰਤਾਪ ਨੇ ਬਹੁਤ ਅੱਪਣਤਾ ਵਾਲੇ ਲਹਿਜੇ ਵਿਚ ਕਿਹਾ।

"ਨਹੀਂ ਵੀਰ, ਮੈਨੂੰ ਵੀ ਘਰ ਦੀ ਗਰੀਬੀ ਨੇ ਇਹ ਕੰਮ ਕਰਨ ਲਈ ਮਜ਼ਬੂਰ ਕੀਤਾ ਐ। ਮੇਰਾ ਕਿਹੜਾ ਜੀਅ ਨ੍ਹੀਂ ਕਰਦਾ ਕਿ ਮੈ ਵੀ ਦੁਨੀਆਂ ਵਾਗੂੰ ਇੱਜ਼ਤ ਨਾਲ ਜੀਵਾਂ। ਵੀਰ ਜੇ ਤੂੰ ਇਸ ਕੰਮ ਤੋ ਮੈਨੂੰ ਨਿਜ਼ਾਤ ਦੁਆ ਦੇਵੇ। ਮੈ ਸਾਰੀ ਉਮਰ ਤੇਰੀ ਅਹਿਸਾਨ ਮੰਦ ਰਹੂੰਗੀ। ਵੀਰ ਮੇਰਾ ਨਾਮ ਨਿੰਮੋ ਹੈ। ਤੂੰ ਉਮਰ ਵਿਚ ਮੈਥੋ ਵੱਡਾ ਐਂ। ਇਸ ਕਰਕੇ ਤੂੰ ਮੈਨੂੰ ਨਿੰਮੋ ਹੀ ਕਹਿਕੇ ਬੁਲਾ।" ਕੁੜੀ ਵੀ ਪ੍ਰਤਾਪ ਦੇ ਅੱਪਣਤ ਭਰੇ ਸ਼ਬਦ ਸੁਣ ਕੇ ਮੋਮ ਵਾਂਗ ਪਿਗਲ ਗਈ। ਉਸਨੂੰ ਇਉਂ ਮਹਿਸੂਸ ਹੋਇਆ ਜਿਵੇ ਪ੍ਰਤਾਪ ਉਸਦਾ ਸਕਾ ਭਰਾ ਹੋਵੇ।

"ਤੇਰਾ ਅਸਲੀ ਨਾਮ ਨਿਰਮਲ ਹੋਵੇਗਾ, ਹੈਨਾ"।

"ਵੀਰ, ਮੇਰਾ ਅਸਲੀ ਨਾਮ ਨਿਰਮਲਜੀਤ ਹੈ, ਇਥੇ ਸਾਰੇ ਨਿੰਮੋ ਆਖਦੇ ਐ"।

"ਨਿਰਮਲਜੀਤ, ਤੇਰੇ ਨਾਲ ਤੇਰੇ ਵੀਰ ਦਾ ਵਾਅਦਾ ਐ ਕਿ ਤੂੰ ਇਕ ਮਹੀਨੇ ਦੇ ਅੰਦਰ ਇਥੋਂ ਕਿਤੇ ਹੋਰ ਜਾ ਕੇ ਇੱਜ਼ਤ ਭਰੀ ਜ਼ਿੰਦਗੀ ਜੀ ਰਹੀ ਹੋਵੇਂਗੀ"।

"ਵੀਰ ਜੀ, ਦੱਸੋ ਉਸ ਨਾਲ ਕੀ ਕੰਮ ਐ। ਕੀ ਹਿਸਾਬ ਕਿਤਾਬ ਐ"।

"ਨਿਰਮਲ, ਜਦ ਅਸੀਂ ਭੈਣ ਭਰਾ ਬਣ ਹੀ ਗਏ ਆਂ, ਤਾਂ ਸੁਣ। ਤੇਰਾ ਭਤੀਜਾ ਮੇਰਾ ਲੜਕਾ ਦਰਸਨ ਸਿੰਘ ਇਸਨੇ ਝੂਠੇ ਮੁਕਾਬਲਾ ਬਣਾ ਕੇ ਮਾਰ ਦਿੱਤਾ। ਉਹ ਮੇਰੀ ਇਕਲੌਤੀ ਔਲਾਦ ਸੀ। ਜਿਸਦੇ ਹੇਰਵੇ ਵਿਚ ਉਸਦੀ ਮਾਂ ਉਸਦੇ ਭੋਗ ਤੋਂ ਦੋ ਦਿਨ ਪਹਿਲਾਂ ਇਸ ਦੁਨੀਆਂ ਨੂੰ ਛੱਡ ਗਈ"।

"ਵੀਰ, ਮੇਰੀ ਜ਼ਿੰਦਗੀ ਨੂੰ ਹਨੇਰੇ ਰਸਤੇ ਵਿਚ ਪਾਉਣ ਵਾਲੇ ਇਹੋ ਜਿਹੇ ਹਨ। ਮੇਰੇ ਬਾਪੂ ਜੀ ਨਸ਼ਾ ਖਾਂਦੇ ਸੀ। ਪਤਾ ਨਹੀ ਇਹਦੇ ਯਾਰ ਨੂੰ ਕਿਵੇ ਮਿਲੇ। ਉਹ ਬਾਪੂ ਦੇ ਨਾਲ ਘਰੇ ਆਉਣ ਲੱਗਾ। ਉਹਨੇ ਮੇਰੇ ਤੇ ਅੱਖ ਰੱਖ

ਲਈ। ਬਾਪੂ ਜੀ ਖਰਬੇ ਸੁਭਾ ਦੇ ਸਨ। ਉਸਨੇ ਬਾਪੂ ਤੋ ਡਰਦੇ ਨੇ ਬਾਪੂ ਨੂੰ ਪਤਾ ਨਹੀਂ ਕੀ ਕੀਤਾ। ਅੱਜ ਤੱਕ ਪਤਾ ਨ੍ਹੀਂ ਲੱਗਾ ਕਿ ਜਿਉਂਦੇ ਐ ਜਾਂ ਨਈਂ। ਇਕ ਦਿਨ ਇਨ੍ਹਾਂ ਸਾਨੂੰ ਮਾਵਾਂ ਧੀਆਂ ਨੂੰ ਧਮਕਾ ਕੇ ਮੇਰੀ ਇੱਜ਼ਤ ਨੂੰ ਹੱਥ ਪਾਇਆ। ਬੇਬੇ ਇਹ ਸਹਾਰ ਨਾ ਸਕੀ। ਉਹ ਚੂਹਿਆਂ ਵਾਲੀ ਦਵਾ ਖਾ ਗਈ। ਮੈ ਇਕੱਲੀ ਰਹਿ ਗਈ। ਇਹਨਾਂ ਮੈਨੂੰ ਇਸ ਰਸਤੇ ਲਈ ਮਜ਼ਬੂਰ ਕੀਤਾ। ਉਹ ਹੀ ਇਹਨੂੰ ਨਾਲ ਲਿਆਇਆ ਸੀ। ਇਹਦਾ ਦੋਸਤ ਕਨੇਡਾ ਚਲਾ ਗਿਆ। ਚਾਰ ਸਾਲ ਹੋ ਗਏ ਵਾਪਸ ਨਹੀ ਆਇਆ"।

"ਫੇਰ ਤਾਂ ਨਿਰਮਲਜੀਤ ਸਾਡਾ ਦੋਹਾਂ ਦਾ ਇਕੋ ਹੀ ਦੁਸ਼ਮਣ ਐ"।

ਨਿੰਮੋ ਦੀ ਸੋਚ ਨੇ ਪਲਟਾ ਖਾਧਾ, ਉਹਨੇ ਇਹ ਸੋਚਿਆ ਮੇਰੀ ਮਾਂ ਤੇ ਬਾਪੂ ਦਾ ਕਾਤਲ ਵੀ ਤਾਂ ਇਹੋ ਹੀ ਹੈ। ਇਸ ਤੋ ਵਧੀਆ ਮੌਕਾ ਕਦੇ ਨਹੀਂ ਮਿਲਣਾ। ਜੱਟ ਦੀ ਉਲਾਦ ਜੇ ਵੈਰ ਨਾ ਵਿਆਹਵੇ ਤਾਂ ਉਸ ਨੂੰ ਪਿਉ ਦੀ ਔਲਾਦ ਨਹੀ ਗਿਣਦੇ। ਮੇਰੇ ਨਾਲ ਤਾਂ ਇਨ੍ਹਾਂ ਕੀਤੀ ਜੱਗੋ ਤੇਰ੍ਹਵੀਂ ਹੈ। ਸੋਚਾਂ ਦੀ ਨਦੀ ਵਿੱਚੋ ਬਾਹਰ ਆਂਉਦੀ ਨੇ ਕਿਹਾ।

"ਦੱਸ ਵੀਰ ਕੀ ਕਰਨਾ ਚਾਹੀਦਾ ਐ ਇਸ ਨਾਲ"।

"ਵੇਖ ਨਿਰਮਲਜੀਤ, ਤੂੰ ਉਸ ਨੂੰ ਕੱਲੇ ਨੂੰ ਇਥੇ ਬੁਲਾ ਲੈ, ਉਸ ਤੋ ਅੱਗੇ ਸਾਰਾ ਕੁਝ ਮੈ ਆਪੇ ਕਰ ਲਊਂਗਾ"।

"ਵੀਰ, ਇਕ ਗੱਲ ਹੋਰ ਮੈ ਕੱਲੇ ਨੂੰ ਬੁਲਾ ਲਊਂ। ਮੇਰੇ ਫ਼ੋਨ ਤੇ ਤਾਂ ਕੁੱਤੇ ਵਾਗੂੰ ਪੂਛ ਹਲਾਉਦਾ ਆਊ। ਪਰ ਤੈਨੂੰ ਵਾਅਦਾ ਕਰਨਾ ਪਊ ਕਿ ਮਾਰਨ ਤੋਂ ਪਹਿਲਾਂ ਮੇਰੇ ਸਾਮ੍ਹਣੇ ਬਾਪੂ ਦਾ ਪੁਛਣਾ ਲਾਜ਼ਮੀ ਪਊ"।

"ਠੀਕ ਐ ਨਿਰਮਲਜੀਤ, ਤੂੰ ਸਾਡੇ ਕੋਲ ਹੋਵੇਂਗੀ, ਤੇਰੇ ਸਾਮ੍ਹਣੇ ਸਾਰਾ ਕੁਝ ਸੱਚੋ ਸੱਚ ਮੰਨੂਗਾ, ਪਰ ਲੈਕੇ ਕੱਲੇ ਅਸੀਂ ਹੀ ਜਾਵਾਂਗੇ"।

" ਠੀਕ ਐ," ਆਖ ਕੇ ਨਿਰਮਲਜੀਤ ਨੇ ਫ਼ੋਨ ਚੁੱਕਿਆ ਅਤੇ ਡੰਗਮਾਰ ਦੇ ਮੋਬਾਇਲ ਤੇ ਫ਼ੋਨ ਕਰ ਦਿੱਤਾ। ਰਿੰਗ ਵੱਜਣ ਤੇ ਆਵਾਜ਼ ਆਈ, "ਇੰਨਸਪੈਕਟਰ ਚੂਹੜ ਸਿੰਘ"।

"ਮੈ ਨਿੰਮੋ ਬੋਲ ਰਹੀ ਹਾਂ"।

"ਦੱਸ ਮੇਰੀ ਜਾਨ, ਕਿਵੇ ਯਾਦ ਕੀਤਾ, ਸੁਖ ਤਾਂ ਹੈ"?

"ਕਿੰਨੇ ਦਿਨ ਹੋ ਗਏ ਨੇ ਆਏ ਨੂੰ। ਸੁੱਖ ਮੈਨੂੰ ਪੁਛਦੈਂ, ਮੇਰਾ ਜੀਅ ਨਹੀ ਲੱਗਦਾ"।

"ਅਜੇ ਤਿੰਨ ਦਿਨ ਤਾਂ ਹੋਏ ਨੇ ਆ ਕੇ ਗਏ ਨੂੰ"।

"ਮੈਨੂੰ ਇਹ ਤਿੰਨ ਦਿਨ ਤਾਂ ਤਿੰਨ ਸਾਲ ਵਰਗੇ ਲਗਦੇ ਨੇ, ਹੁਣ ਦੱਸ ਕਦੋ ਆਉਣੈਂ"?

"ਹੁਕਮ ਕਰ, ਜਦੋ ਆਖੇਂਗੀ, ਆ ਜਾਨੈ। ਤੂੰ ਆਖੇਂ ਤਾਂ ਜੁੱਤੀ ਨਾ ਪਾਵਾਂ, ਨੰਗੇ ਪੈਰੀ ਮਿਲਾ ਯਾਰ ਨੂੰ।"

"ਤੇਰੀ ਸੌਹ, ਅੱਜ ਤਾ ਬਾਹਲਾ ਹੀ ਮਿਲਣ ਨੂੰ ਜੀਅ ਕਰਦੈ"।

"ਚੰਗਾ ਫਿਰ ਮੈ ਸੱਤ ਵੱਜਦੇ ਨੂੰ ਪਹੁੰਚ ਜਾਵਾਂਗਾ। ਮੁਰਗੇ ਦਾ ਆਰਡਰ ਦੇ ਛੱਡੀ"।

ਨਿੰਮੋ ਨੇ ਫ਼ੋਨ ਕੱਟਦੀ ਨੇ ਆਖਿਆ, "ਆਜਾ ਬੱਚੂ ਮੁਰਗਾ ਤੇਰਾ ਬਣੂ"।

"ਲਵੋ ਵੀਰ ਜੀ, ਉਹ ਸੱਤ ਵੱਜਦੇ ਨੂੰ ਆ ਰਿਹੈ"।

"ਠੀਕ ਹੈ ਨਿਰਮਲ, ਅਸੀਂ ਬਾਹਰ ਉਡੀਕ ਕਰਾਂਗੇ। ਉਸਦੇ ਘਰ ਆਉਣ ਤੋ ਅੱਧੇ-ਪੌਣੇ ਘੰਟੇ ਬਾਅਦ ਅਸੀਂ ਆਵਾਂਗੇ। ਤੂੰ ਕਿਸੇ ਬਹਾਨੇ ਉਹਦਾ ਅਸਲਾ ਉਸ ਤੋ ਲੈ ਕੇ ਪਾਸੇ ਕਰ ਦੇਵੀਂ।"

"ਵੀਰ ਜੀ, ਉਸ ਕੋਲ ਪਸਤੌਲ ਈ ਹੁੰਦੈ। ਉਹ ਆਉਂਦਾ ਈ ਲਾਹ ਕੇ ਕਿਲੇ ਤੇ ਟੰਗ ਦਿੰਦੈ। ਵਰਦੀ ਉਹ ਪਾ ਕੇ ਨ੍ਹੀਂ ਆਉਦਾ, ਉਹਨੂੰ ਇੱਥੇ ਕਿਹੜਾ ਕਿਸੇ ਦਾ ਡਰ ਹੁੰਦੈ"।

"ਚੰਗਾ ਨਿਰਮਲਜੀਤ ਫਿਰ ਮਿਲਦੇ ਆਂ" ਆਖ ਕੇ ਪ੍ਰਤਾਪ ਜਾਣ ਲੱਗਾ।

"ਨਹੀ ਵੀਰ, ਇਉਂ ਤਾਂ ਨ੍ਹੀਂ ਜਾਣ ਦੇਣਾ। ਮੈ ਚਾਹ ਬਣਾਉਦੀ ਆਂ, ਪੀ ਕੇ ਜਾਈਂ"।

ਪ੍ਰਤਾਪ ਨੇ ਚਾਹ ਪੀਤੀ। ਪ੍ਰਤਾਪ ਸ਼ਾਮ ਨੂੰ ਮਿਲਣ ਦਾ ਵਾਅਦਾ ਕਰਕੇ ਚਲਾ ਗਿਆ।

ਪੌਣੇ ਸੱਤ ਵਜੇ ਨਿੰਮੋ ਦੇ ਬਾਰ ਮੂਹਰੇ ਟੈਕਸੀ ਰੁਕੀ। ਡੰਗਮਾਰ ਨੇ ਵਿਚ ਬੈਠੇ ਨੇ ਹੀ ਡਰਾਇਵਰ ਨੂੰ ਪੈਸੇ ਫੜਾ ਦਿੱਤੇ। ਸਕੌਚ ਤੇ ਫਲਾਂ ਵਾਲਾ ਝੋਲਾ ਲੈ ਕੇ ਗੱਡੀ ਵਿਚੋਂ ਉਤਰਿਆ। ਨਿੰਮੋ ਦਰਾਂ ਮੂਹਰੇ ਹੀ ਖੜੀ ਸੀ। ਉਹਨਾਂ ਇਕ ਦੂਜੇ ਨੂੰ ਜੱਫੀ ਪਾਈ, ਸਿੱਧੇ ਕਮਰੇ ਵਿਚ ਜਾ ਬੈਠੇ। ਨਿੰਮੋ ਨੇ ਫ਼ਰਿਜ ਵਿਚੋ ਖਾਰਾ ਕੱਢ ਕੇ ਮੇਜ਼ ਤੇ ਰੱਖ ਦਿੱਤਾ। ਨਾਲ ਹੀ ਇਕ ਸੇਬ ਕੱਟ ਦਿੱਤਾ। ਇਕ ਪਲੇਟ ਵਿਚ ਨਮਕੀਨ ਪਾ ਦਿੱਤਾ।

ਡੰਗਮਾਰ ਨੇ ਆਪਣਾ ਪਿਸਟਲ ਤੇ ਕੋਟ ਲਾਹ ਕੇ ਕਿਲੇ ਤੇ ਟੰਗ ਦਿੱਤੇ। ਤੇ ਪੁਛਿਆ, "ਨਿੰਮੋ ਮੁਰਗੇ ਦਾ ਆਰਡਰ ਦੇ ਦਿੱਤਾ ਸੀ ਜਾਂ ਨਹੀਂ"?

"ਹਾਂ, ਦੇ ਦਿੱਤਾ ਸੀ। ਉਹ ਕਹਿੰਦੇ ਸੀ ਕਿ ਸਵਾ ਕੁ ਅੱਠ ਵਜੇ ਤੱਕ ਭੇਜਾਂਗੇ"।

ਨਿੰਮੋ ਨੇ ਮਨ ਵਿਚ ਕਿਹਾ, "ਮੁਰਗਾ ਤਾਂ ਅੱਜ ਪੁੱਤ ਤੇਰਾ ਬਣੂੰ। ਤੂੰ ਕੀ ਜਾਣੇਗਾ ਕਿ ਤੇਰਾ ਕਿਸੇ ਜੱਟ ਦੀ ਧੀ ਨਾਲ ਵਾਹ ਪਿਆ ਸੀ"।

ਡੰਗਮਾਰ ਨੇ ਅਜੇ ਦੂਜਾ ਪੈਗ ਬਣਾਇਆ ਹੀ ਸੀ, ਘੰਟੀ ਵੱਜੀ।

"ਇਹ ਕਿਹੜਾ ਆ ਗਿਆ ਇਸ ਵੇਲੇ ਸਾਲਾ ਰੰਗ ਚ ਭੰਗ ਪਾਉਣ ਨੂੰ। ਜਾਹ ਵੇਖ ਨਿੰਮੋ"। ਆਖਦੇ ਨੇ ਅੱਧਾ ਪੈਗ ਪੀ ਕੇ ਗਲਾਸ ਟੇਬਲ ਤੇ ਰੱਖਦੇ ਨੇ ਸੇਬ ਦੀ ਅੱਧੀ ਫਾੜੀ ਮੂੰਹ ਵਿਚ ਪਾ ਲਈ।

ਨਿੰਮੋ ਨੇ ਜਾ ਕੇ ਦਰਵਾਜ਼ਾ ਖੋਲਿਆ।

"ਆ ਜਾਵੋ ਵੀਰ ਜੀ, ਉਹ ਆਇਆ ਬੈਠਾ ਐ" ਆਖ ਕੇ ਉਨਾਂ ਦੇ ਮੂਹਰੇ ਹੋ ਕੇ ਤੁਰਨ ਲੱਗੀ।

ਪ੍ਰਤਾਪ ਨੇ ਆਖਿਆ, "ਨਿਰਮਲਜੀਤ ਦਰਵਾਜ਼ਾ ਸਾਰਾ ਹੀ ਖੋਲ ਦੇ ਗੱਡੀ ਅੰਦਰ ਹੀ ਕਰ ਲੈਂਦੇ ਹਾਂ। ਸਾਰਾ ਕੰਮ ਹੀ ਸੌਖਾ ਹੋ ਜਾਵੇਗਾ।"

ਨਿਰਮਲਜੀਤ ਨੇ ਦਰਵਾਜ਼ਾ ਖੋਲ ਦਿੱਤਾ। ਪ੍ਰਤਾਪ ਦੇ ਨਾਲ ਵਾਲੇ ਨੌਜਵਾਨ ਨੇ ਗੱਡੀ ਅੰਦਰ ਕਰ ਦਿੱਤੀ। ਉਹ ਦੋਵੇ ਜਾਣੇ ਨਿਰਮਲਜੀਤ ਨਾਲ ਅੰਦਰ ਚਲੇ ਗਏ।

ਅੰਦਰ ਡੰਗਮਾਰ ਸੋਫ਼ੇ ਉਪਰ ਆਕੜਿਆ ਬੈਠਾ ਸੀ, ਦੋ ਸਕੌਚ ਦੇ ਪੈਗ ਤੇ ਅਫਸਰ ਸ਼ਾਹੀ ਦਾ ਨਸ਼ਾ ਉਸ ਦੀਆਂ ਅੱਖਾਂ ਵਿਚ ਡੋਰੇ ਬਣ ਕੇ ਤਰ ਰਿਹਾ ਸੀ।

ਨਿਰਮਲਜੀਤ ਨੇ ਜਾਣ-ਪਛਾਣ ਕਰਾਉਂਦੀ ਨੇ ਆਖਿਆ, "ਵੀਰ ਜੀ, ਇਹ ਨੇ ਇੰਨਸਪੈਕਟਰ ਚੂਹੜ ਸਿੰਘ। ਬੜੇ ਦਲੇਰ ਅਫਸਰ ਐ। ਇਨ੍ਹਾਂ ਦੀ ਪਹੁੰਚ ਵੱਡੇ-ਵੱਡੇ ਅਫਸਰਾਂ ਤੱਕ ਐ। ਛੇਤੀ ਹੀ ਡੀ.ਐਸ.ਪੀ. ਬਣਨ ਵਾਲੇ ਐ। ਇਹ ਡੰਗਮਾਰ ਦੇ ਨਾਂਅ ਨਾਲ ਮਸ਼ਹੂਰ ਐ"।

ਨਿਰਮਲ ਦੇ ਮੂੰਹੋ ਆਪਣੀ ਵਡਿਆਈ ਸੁਣ ਕੇ ਡੰਗਮਾਰ ਨੇ ਮੁੱਛਾਂ ਤੇ ਹੱਥ ਫੇਰਿਆ।

"ਇਹ ਨੇ ਸਾਡੇ ਰਿਸ਼ਤੇਦਾਰ, ਮੇਰੇ ਵੀਰ ਜੀ ਪ੍ਰਤਾਪ ਸਿੰਘ ਤੇ ਇਹ ਇਨ੍ਹਾਂ ਦੇ ਦੋਸਤ ਐ"।

"ਇਹ ਸਾਲਾ ਇਹਦਾ ਭਰਾ ਕਿਧਰੋ ਆ ਗਿਆ, ਅੱਗੇ ਤਾਂ ਕਦੇ ਇਹਨੇ ਸਾਲੀ ਨੇ ਦੱਸਿਆ ਨਹੀਂ"। ਡੰਗਮਾਰ ਮਨ ਵਿਚ ਸੋਚ ਰਿਹਾ ਸੀ।

ਪ੍ਰਤਾਪ ਨੇ ਦੂਰੋਂ ਹੀ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾਈ ਤੇ ਆਖਿਆ, "ਹੱਛਾ, ਇਹ ਡੰਗਮਾਰ ਸਾਬ੍ਹ ਐ। ਨਾਂਅ ਤਾਂ ਬਹੁਤ ਸੁਣਿਆ ਸੀ। ਚਲੋ ਦਰਸ਼ਨ ਵੀ ਹੋਗੇ"।

"ਪੁਲਿਸ ਦਾ ਕੋਈ ਵੀ ਕੰਮ ਹੋਵੇ, ਜਦੋ ਮਰਜ਼ੀ ਆਵੋ। ਪੰਜਾਬ ਦੇ ਕਿਸੇ ਪੁਲਿਸ ਸਟੇਸ਼ਨ ਵਿਚ ਕੰਮ ਹੋਵੇ। ਆਪਣਾ ਨਾਂਅ ਲੈਣ ਦੀ ਲੋੜ ਐ, ਕੰਮ ਫਟਾਫਟ ਹੋ ਜਾਂਦੈ।" ਡੰਗਮਾਰ ਨੇ ਇਕ ਪੈਗ ਹੋਰ ਪਾਉਣ ਲੱਗੇ ਨੇ ਆਖਿਆ, "ਨਿੰਮੋ, ਦੋ ਗਲਾਸ ਹੋਰ ਫੜਾ। ਬਾਈ ਹੋਰਾਂ ਨੂੰ ਸਕੌਚ ਦਾ ਸਵਾਦ ਵਖਾਈਏ, ਐਵੇ ਰੂੜੀ ਮਾਰਕਾ ਈ ਪੀਦੇ ਹੋਣਗੇ"।

"ਨਹੀਂ ਜੀ, ਅਸੀ ਸ਼ਰਾਬ ਨ੍ਹੀਂ ਪੀਦੇ, ਅਸੀਂ ਅੰਮ੍ਰਿਤਧਾਰੀ ਆਂ।" ਪ੍ਰਤਾਪ ਦੇ ਨਾਲ ਵਾਲੇ ਨੇ ਆਖਿਆ।

ਡੰਗਮਾਰ ਅੰਦਰੋ ਡਰ ਜਿਹਾ ਗਿਆ। ਉਸਨੇ ਆਪਣਾ ਡਰ ਜ਼ਾਹਰ ਨਾ ਹੋਣ ਦਿੱਤਾ। ਉਹ ਬੋਲਿਆ, "ਦੁੱਧ ਗਰਮ ਕਰੋ ਸਿੰਘਾ ਲਈ।"

ਨਿੰਮੋ ਰਸੋਈ ਵਿਚ ਚਲੀ ਗਈ।

ਪ੍ਰਤਾਪ ਹੋਰਾਂ ਨੇ ਵੇਖਿਆ, ਡੰਗਮਾਰ ਨੀਵੀਂ ਜਿਹੀ ਪਾਈ ਬੈਠਾ ਸੀ। ਉਨਾਂ ਨੇ ਅੱਖਾਂ-ਅੱਖਾਂ ਵਿਚ ਗੱਲ ਕੀਤੀ। ਪ੍ਰਤਾਪ ਦੇ ਨਾਲ ਵਾਲੇ ਨੇ ਉਠ ਕੇ ਕੋਟ ਦੇ ਉਪਰ ਟੰਗਿਆ ਪਿਆ ਪਿਸਟਲ ਚੁੱਕ ਕੇ ਆਪਣੇ ਕਬਜ਼ੇ ਵਿਚ ਕਰ ਲਿਆ।

ਡੰਗਮਾਰ ਨੇ ਵੇਖਿਆ। ਇਹ ਤਾਂ ਹੋਰ ਹੀ ਕੁਝ ਹੋਣ ਲੱਗਾ ਹੈ। ਉਹ ਉਠਣ ਲੱਗਾ। ਪ੍ਰਤਾਪ ਨੇ ਆਪਣੀ ਡੱਬ ਵਿਚੋ ਰਿਵਾਲਵਰ ਕੱਢ ਕੇ ਡੰਗਮਾਰ ਤੇ ਤਣ ਲਿਆ। ਆਖਿਆ, "ਜੇ ਹਿਲਣ ਦੀ ਕੋਸ਼ਿਸ਼ ਕੀਤੀ ਤਾਂ ਪੁੜਪੜੀ ਵਿਚ ਗੋਲੀ ਕੱਢ ਦਿਊਂ"। ਉਸਨੇ ਆਪਣੇ ਸਾਥੀ ਨੂੰ ਕਿਹਾ, "ਇਹਦੇ ਹੱਥ ਪਿਛਲੇ ਪਾਸੇ ਕਰਕੇ ਬੰਨ੍ਹ ਦੇ"। ਉਹ ਹੱਥ ਬੰਨ੍ਹ ਰਿਹਾ ਸੀ ਕਿ ਨਿੰਮੋ ਵੀ ਰਸੋਈ ਵਿਚੋਂ ਆ ਗਈ।

"ਵੀਰ ਜੀ, ਤੁਸੀਂ ਇਹ ਕੀ ਕਰ ਰਹੇ ਓ"? ਨਿੰਮੋ ਨੇ, ਜਿਵੇ ਕੁਝ ਜਾਣਦੀ ਨਾ ਹੋਵੇ, ਇਉ ਪੁੱਛਿਆ।

"ਬਹਿ ਜਾ ਭੈਣ ਜੀ, ਤੈਨੂੰ ਵੀ ਸਾਰਾ ਕੁਝ ਪਤਾ ਲੱਗ ਜਾਵੇਗਾ"। ਕਹਿੰਦੇ ਪ੍ਰਤਾਪ ਨੇ ਆਖਿਆ, "ਉਏ ਸੂਰਾ, ਦੱਸ ਨਿਰਮਲਜੀਤ ਦਾ ਪਿਉ ਕਿਥੇ ਹੈ? ਜਾਂ ਤਾਂ ਸੱਚ-ਸੱਚ ਦੱਸਦੇ ਨਹੀ ਤੇ ਛੇ ਦੀਆਂ ਛੇ ਤੇਰੇ ਸੀਨੇ ਵਿਚ ਦੀ ਲੰਘਾ ਦਿਊਂ"?

ਕੰਬਦੀ ਜ਼ੁਬਾਨ ਵਿਚੋ ਡੰਗਮਾਰ ਨੇ ਆਖਿਆ, "ਭਾਈ ਸਾਹਿਬ ਉਨਾਂ ਦੀ ਅੱਜ ਤੋ ਤਿੰਨ ਸਾਲ ਪਹਿਲਾਂ ਰਾਜਸਥਾਨ ਵਿਚ ਮੌਤ ਹੋ ਗਈ ਸੀ।"

"ਮੌਤ ਕਿਸ ਤਰਾਂ ਹੋਈ। ਇਹ ਪਤਾ ਲੱਗਣਾ ਚਾਹੀਦਾ ਹੈ" ਪ੍ਰਤਾਪ ਨੇ ਪੁਛਿਆ।
"ਉਹ ਸਾਡੇ ਲਈ ਅਫੀਮ ਦੀ ਬਲੈਕ ਕਰਦਾ ਸੀ। ਸੁਭਾਅ ਦਾ ਬਹੁਤ ਕੱਬਾ ਸੀ। ਸਾਡੀ ਅੱਖ ਨਿੰਮੋ ਤੇ ਸੀ। ਉਸਤੋ ਅਸੀਂ ਡਰਦੇ ਸੀ। ਇਸ ਲਈ ਨਿੰਮੋ ਨੂੰ ਪਾਉਣ ਲਈ, ਉਸਨੂੰ ਰਾਜਸਥਾਨ ਵਿਚ ਗੋਲੀ ਮਾਰਕੇ ਨਹਿਰ ਵਿਚ ਸੁੱਟਵਾ ਦਿੱਤਾ ਸੀ"।
ਨਿਰਮਲਜੀਤ ਨੂੰ ਗੁੱਸਾ ਆਇਆ। ਉਸ ਦੀਆਂ ਅੱਖਾਂ ਵਿਚੋ ਤੇ ਦਿਲ ਵਿਚੋ ਅੱਗ ਦੀਆਂ ਲਾਟਾਂ ਨਿਕਲੀਆਂ। ਉਸ ਨੇ ਉਠ ਕੇ ਡੰਗਮਾਰ ਦੇ ਮੂੰਹ ਤੇ ਚਪੇੜਾਂ ਦੀ ਝੜੀ ਲਾ ਦਿੱਤੀ। ਡੰਗਮਾਰ ਦੀ ਪੱਗ ਸੋਫ਼ੇ ਦੇ ਪਿੱਛੇ ਜਾ ਡਿੱਗੀ। ਨਿਰਮਲਜੀਤ ਨੇ ਉਸਦੇ ਕੇਸ ਫੜ ਲਏ। ਇਕ ਹੱਥ ਦਾੜ੍ਹੀ ਵਿਚ ਪਾ ਲਿਆ।
ਪ੍ਰਤਾਪ ਨੇ ਆਖਿਆ, "ਛੱਡ ਦੇ ਇਹਨੂੰ, ਅਜੇ ਤੇਰੇ ਸਾਮ੍ਹਣੇ ਇਸਤੋ ਹੋਰ ਵੀ ਪੁਛਣਾ ਐ"। ਹਾਂ, ਦੱਸ ਉਏ, "ਹਰਾਮ ਦੀ ਉਲਾਦ, ਦਿਆਲ ਤੇ ਦਰਸ਼ਨ ਨੇ ਤੇਰਾ ਕੀ ਵਿਗਾੜਿਆ ਸੀ। ਜਿਨ੍ਹਾਂ ਨੂੰ ਤੂੰ ਪੁਲਿਸ ਮੁਕਾਬਲਾ ਬਣਾ ਕੇ ਲਵਾਰਸ ਆਖ ਕੇ ਸਸਕਾਰ ਕਰ ਦਿੱਤਾ ਸੀ"।
"ਉਹ, ਮੈ ਅਫਸਰਾਂ ਦੇ ਆਖੇ ਲੱਗ ਕੇ ਕੀਤਾ ਸੀ। ਖਰੜ ਕਿਸੇ ਨੇਤਾ ਤੇ ਫਾਇਰੰਗ ਹੋਈ ਸੀ। ਉਸ ਨੇਤਾ ਦੀ ਕਰੋਪੀ ਤੋ ਬਚਣ ਲਈ ਸਾਨੂੰ ਇਹ ਕੰਮ ਕਰਨਾ ਪਿਆ"।
"ਉਏ ਕੁੱਤਿਆ ਨੇਤਾ ਦੀ ਕਰੋਪੀ ਤੋ ਬਚਣ ਲਈ ਤੂੰ ਮੇਰੇ ਘਰ ਦੇ ਦੀਵੇ ਸਦਾ ਲਈ ਗੁਲ ਕਰ ਦਿੱਤੇ।ਅੱਜ ਤੇਰੇ ਕੀਤੇ ਦੀ ਸਜ਼ਾ ਤੈਨੂੰ ਮਿਲੂਗੀ। ਤੇਰਾ ਬੱਚਾ, ਤੇਰੀ ਘਰਵਾਲੀ ਤੇ ਤੇਰਾ ਸਾਲਾ ਵੀ ਸਾਡੇ ਕਬਜ਼ੇ ਚ ਐ"।
"ਬਾਈ ਜੀ, ਮੈਨੂੰ ਮਾਫ਼ ਕਰ ਦਿਓ। ਮੇਰੇ ਤੋਂ ਬਹੁਤ ਵੱਡੀ ਭੁਲ ਹੋ ਗਈ। ਗੁਰੂ ਦੇ ਵਾਸਤੇ ਮੇਰੇ ਖ਼ਾਨਦਾਨ ਦੀ ਆਖ਼ਰੀ ਨਿਸ਼ਾਨੀ ਮੇਰੇ ਪੁੱਤਰ ਨੂੰ ਨਾਂ ਮਾਰਿਓ"।
"ਮੇਰਾ ਦਰਸ਼ਨ ਵੀ ਇਕੱਲਾ ਈ ਸੀ, ਜਿਸਨੂੰ ਤੂੰ ਕੋਹ-ਕੋਹ ਮਾਰਿਆ। ਤੇਰਾ ਤਾ ਅਜੇ ਜਿਉਂਦਾ ਐ ਪਹਿਲਾਂ ਹੀ ਮਿੰਨਤਾਂ ਕਰੀ ਜਾਨੈਂ। ਨਹੀ ਡੰਗਮਾਰ ਜੇ ਮੈ ਤੇਰੇ ਖ਼ਾਨਦਾਨ ਦਾ ਨਾਮੋ ਨਿਸ਼ਾਨ ਨਾ ਮਿਟਾਇਆ ਤਾਂ ਮੈ ਦਰਸ਼ਨ ਨੂੰ ਕੀ ਜਵਾਬ ਦੇਵਾਂਗਾ, ਜਿਸਨੇ ਮੈਨੂੰ ਹੌਸਲਾ ਦੇ ਕੇ ਤੋਰਿਆ"।
"ਸਿੰਘ ਸਾਹਿਬ ਇਹਦੀ ਪੱਗ ਇਹਦੇ ਸਿਰ ਤੇ ਰੱਖੋ। ਇਹਨੂੰ ਗੱਡੀ ਵਿਚ ਬਿਠਾਈਏ"।
"ਲੈ ਭੈਣ ਨਿਰਮਲਜੀਤ, ਮੈ ਤੈਨੂੰ ਆਖਿਆ ਸੀ। ਤੇਰੇ ਬਾਪ ਦਾ ਕਾਤਿਲ ਮੈ ਭਾਲ ਦੇਵਾਂਗਾ। ਹੁਣ ਇਸ ਨਾਲ ਅਗਲਾ ਹਿਸਾਬ-ਕਿਤਾਬ ਅਸੀਂ ਆਪੇ ਹੀ ਕਰ ਲਵਾਂਗੇ"। ਕਹਿੰਦੇ ਪ੍ਰਤਾਪ ਨੇ ਡੰਗਮਾਰ ਨੂੰ ਗਲਮੇਂ ਤੋਂ ਫੜ ਲਿਆ ਤੇ ਗੱਡੀ ਵੱਲ ਨੂੰ ਲੈ ਗਏ। ਉਨਾਂ ਆਖਿਆ, "ਜੇ ਚੂੰ ਵੀ ਕੀਤੀ ਰਸਤੇ ਵਿਚ ਥਾਂ ਤੇ ਹੀ ਉਡਾ ਦੇਵਾਂਗੇ। ਜੇ ਆਪਣੇ ਪ੍ਰਵਾਰ ਨੂੰ ਮਿਲਣਾ ਹੈ ਤਾਂ ਚੁਪ-ਚਾਪ ਇਸੇ ਤਰਾਂ ਬੈਠਾ ਰਹੀਂ"।
ਉਹ ਡੰਗਮਾਰ ਜਿਹੜਾ ਕਹਿੰਦਾ ਸੀ ਕੋਬਰੇ ਦਾ ਡੰਗਿਆ ਬਚ ਜਾਊ ਪਰ ਮੇਰਾ ਡੰਗਿਆ ਨਹੀ ਬਚਦਾ। ਅੱਜ ਉਹ ਅਸਲੀ ਜੋਗੀਆਂ ਦੀ ਪਟਾਰੀ ਵਿਚ ਦੋ ਮੂੰਹਾਂ ਸੱਪ ਸੀਲ ਬਣਕੇ ਬੈਠ ਗਿਆ ਸੀ।
ਪ੍ਰਤਾਪ ਨੇ ਕੋਟ ਦੀ ਜੇਬ ਵਿਚ ਹੱਥ ਮਾਰਿਆ। ਇਕ ਪੇਪਰ ਨਿਰਮਲਜੀਤ ਨੂੰ ਕੱਢ ਕੇ ਫੜਾਉਂਦਾ ਕਹਿਣ ਲੱਗਾ, "ਆਹ ਫੜ ਭੈਣ। ਪਰ ਇਹਨੂੰ ਪੜ੍ਹਨਾ ਸਾਡੇ ਜਾਣ ਤੋ ਮਗਰੋਂ ਐ"। ਆਖ ਕੇ ਉਹ ਗੱਡੀ ਵਿਚ ਬੈਠੇ ਤੇ ਚਲੇ ਗਏ।
ਉਹਨਾਂ ਦੇ ਜਾਣ ਤੋਂ ਮਗਰੋਂ ਨਿਰਮਲਜੀਤ ਨੇ ਜਦੋ ਉਹ ਪੇਪਰ ਖੋਲ੍ਹਿਆ ਤਾਂ ਉਹ ਬੈਂਕ ਦਾ ਚੈਕ ਸੀ। ਜਿਸ ਉੱਪਰ ਦੋ ਲੱਖ ਦੀ ਰਕਮ ਭਰੀ ਸੀ। ਨਿਰਮਲਜੀਤ ਨੇ ਮਨ ਚ ਆਖਿਆ, "ਵੀਰ ਇਹ ਤੇਰੇ ਹੀ ਹਨ, ਜਦੋ ਮਰਜ਼ੀ ਵਰਤ ਲਈਂ। ਇਹ ਚੈਕ ਇਸੇ ਤੇਰਾ ਹੀ ਰਹੂਗਾ"। ਉਹ ਚੈਕ ਨਿਰਮਲਜੀਤ ਨੇ ਸੰਭਾਲ ਕੇ ਰੱਖ ਲਿਆ।
ਪ੍ਰਤਾਪ ਹੋਰੀ ਰਾਤ ਦੇ ਗਿਆਰਾਂ ਵਜੇ ਆਪਣੇ ਟਿਕਾਣੇ ਤੇ ਪਹੁੰਚ ਗਏ। ਉਥੇ ਪਹੁੰਚ ਕੇ ਇਨ੍ਹਾਂ ਨੇ ਉਸਦੇ ਪ੍ਰਵਾਰ ਨੂੰ ਇਕ ਹੋਰ ਗੱਡੀ ਵਿਚ ਬਿਠਾ ਲਿਆ। ਦੋਵੇ ਗੱਡੀਆਂ ਅੱਗੜ-ਪਿਛੜ ਉਥੋ ਚੱਲ ਪਈਆਂ। ਗੱਡੀਆ ਉਸੇ ਸੇਮ ਨਾਲੇ ਤੇ ਪਹੁੰਚ ਗਈਆਂ। ਜਿਥੇ ਡੰਗਮਾਰ ਨੇ ਦਰਸ਼ਨ ਤੇ ਦਿਆਲ ਹੋਰਾਂ ਦਾ ਮੁਕਾਬਲਾ ਬਣਾਇਆ ਸੀ। ਇਹ ਸਾਰੇ ਗੱਡੀਆਂ ਚੋ ਬਾਹਰ ਕੱਢ ਲਏ।
ਪ੍ਰਤਾਪ ਨੇ ਡੰਗਮਾਰ ਦੇ ਮੂੰਹ ਤੇ ਥੱਪੜ ਮਾਰ ਕੇ ਆਖਿਆ, "ਦੱਸ ਉਏ ਆਪਣੀ ਜੁਬਾਨੋਂ ਕਿ ਤੁਹਾਨੂੰ ਇਥੇ ਕਿਸ ਲਈ ਬੰਨ੍ਹ ਕੇ ਲਿਆਂਦਾ ਐ"।
"ਮੈਥੋਂ ਗਲਤੀ ਹੋ ਗਈ, ਸਾਨੂੰ ਮਾਫ਼ ਕਰ ਦਿਉ। ਮੈ ਅੱਗੋ ਤੋ ਨੌਕਰੀ ਹੀ ਛੱਡ ਦਿਊਂ"। ਡੰਗਮਾਰ ਨੇ ਰੋਦੇਂ ਨੇ ਆਖਿਆ।
ਦੂਸਰੇ ਸਾਥੀ ਨੇ ਅਸਾਲਟ ਦਾ ਬੱਟ ਮਾਰ ਕੇ ਆਖਿਆ, "ਕੁੱਤਿਆ ਜੋ ਪੁੱਛਿਆ ਉਹ ਭੌਂਕ"।
"ਮੈਂ ਅਫ਼ਸਰਾਂ ਦੇ ਆਖੇ ਲੱਗ ਕੇ ਦੋ ਨੌਜਵਾਨ ਝੂਠੇ ਮੁਕਾਬਲੇ ਵਿਚ ਇਸ ਜਗ੍ਹਾ ਹੀ ਮਾਰੇ ਸਨ। ਮੈ ਅਫਸਰ ਪੁਣੇ ਚ ਅੰਨ੍ਹਾ ਹੋ ਗਿਆ ਸਾਂ। ਮਿੰਨਤ ਨਾਲ ਮੈਨੂੰ ਮਾਫ ਕਰ ਦਿਉ"।

ਪ੍ਰਤਾਪ ਨੇ ਉਸਦੀ ਘਰਵਾਲੀ ਨੂੰ ਆਖਿਆ, "ਮੇਰਾ ਵੀ ਇਕੱਲਾ ਪੁੱਤ ਸੀ ਦਰਸ਼ਨ, ਜਿਸਨੂੰ ਇਹਨੇ ਇਥੇ ਮਾਰ ਦਿੱਤਾ ਸੀ। ਉਸਦੀ ਮਾਂ ਸਦਮਾ ਨਾ ਸਹਾਰਦੀ ਮੈਨੂੰ ਛੱਡ ਕੇ ਚਲੀ ਗਈ। ਮੈਨੂੰ ਦੱਸੋ ਸਾਡਾ ਕੀ ਕਸੂਰ ਸੀ ? ਇਸ ਹਰਾਮੀ ਨੇ ਸਾਡਾ ਵਸਦਾ-ਰਸਦਾ ਸੰਸਾਰ ਜਲਾ ਕੇ ਰਾਖ ਕਰ ਦਿੱਤਾ। ਉਏ ਕੁੱਤਿਆ, ਤੂੰ ਆਖਿਆ ਸੀ ਉਹ ਲਾਵਾਰਸ ਨੇ। ਮੈ ਉਨਾਂ ਦਾ ਵਾਰਸ ਹਾਂ, ਮੈ ਦੱਸਦਾ ਹਾਂ ਕਿ ਲਾਵਾਰਸ ਕੀ ਹੁੰਦੇ ਨੇ। ਲਾਵਾਰਸ ਜਿਸਦਾ ਕੋਈ ਪਿੱਛੇ ਨਾ ਹੋਵੇ। ਹੁਣ ਵੇਖ ਅੱਖੀਂ"। ਆਖ ਕੇ ਪ੍ਰਤਾਪ ਨੇ ਡੰਗਮਾਰ ਦੇ ਪੁੱਤਰ, ਘਰਵਾਲੀ ਤੇ ਸਾਲੇ ਦੇ ਫਾਇਰ ਮਾਰ ਕੇ ਮਿੱਟੀ ਨੂੰ ਮਿੱਟੀ ਵਿਚ ਰਲਾ ਦਿੱਤਾ। ਡੰਗਮਾਰ ਚੀਕ ਮਾਰਕੇ ਉਨਾਂ ਦੀਆ ਲਾਸਾਂ ਉਪਰ ਜਾ ਡਿੱਗਾ।
ਪ੍ਰਤਾਪ ਨੇ ਜੁੱਤੀ ਦਾ ਠੁੱਡ ਮਾਰਕੇ ਉਹਨੂੰ ਆਖਿਆ, "ਇਹ ਅਜੇ ਲਾਵਾਰਸ ਨਈਂ, ਤੂੰ ਇਨ੍ਹਾਂ ਦਾ ਵਾਰਿਸ ਰਹਿੰਨੈ"। ਇਕ ਫਾਇਰ ਡੰਗਮਾਰ ਦੇ ਮਾਰ ਕੇ ਉਸ ਨੂੰ ਦੁਨੀਆਂ ਤੋ ਤੁਰਦਾ ਕੀਤਾ। ਪ੍ਰਤਾਪ ਨੇ ਜੇਬ ਵਿਚੋ ਕਾਗਜ ਪਿੰਨ ਕੱਢਿਆ। ਉਸਨੇ ਮੋਟੇ ਅੱਖਰਾਂ ਵਿਚ ਲਿਖਿਆ:- "ਇਹ ਲਾਵਾਰਸ ਲਾਸ਼ਾਂ ਹਨ"। ਉਸਨੇ ਕਾਗਜ਼ ਡੰਗਮਾਰ ਦੀ ਹਿੱਕ ਤੇ ਧਰ ਕੇ ਉਪਰ ਰੋੜਾ ਰੱਖ ਦਿੱਤਾ। ਉਹ ਗੱਡੀਆਂ ਲੈ ਕੇ ਚਲੇ ਗਏ।

"ਅਮਰਜੀਤ ਸਿੰਘ ਸਿੱਧੂ,
ਹਮਬਰਗ.

# ਬੋਲ

ਫੱਗਣ ਦਾ ਮਹੀਨਾ ਸੀ ਦਿਨ ਢੱਲ ਚੁੱਕਾ ਸੀ। ਬੱਚੇ ਸਕੂਲ ਦਾ ਕੰਮ ਨਬੇੜ ਕੇ ਵੇਹਲੇ ਹੋ ਕੇ ਪਤੰਗ ਚੜਾਉਣ ਲੱਗੇ ਹੋਏ ਸਨ। ਬੂਟੇ ਨੇ ਸਕੂਲ ਦਾ ਕੰਮ ਨਬੇੜ ਕੇ ਆਪਣੀ ਬੇਬੇ ਕੋਲੋ ਪੈਸੇ ਲਏ ਤੇ ਫੌਜੀ ਦੀ ਹੱਟੀ ਤੋ ਪਤੰਗ ਲੈ ਆਇਆ। ਪਹਿਲਾ ਤਾਂ ਉਹ ਵੇਹੜੇ ਵਿਚ ਹੀ ਪਤੰਗ ਚੜਾ ਰਿਹਾ ਸੀ। ਗਵਾਂਡੀਆਂ ਦੇ ਬੱਚੇ ਕੋਠੇ ਤੇ ਪਤੰਗ ਚੜਾ ਰਹੇ ਸਨ। ਬੂਟੇ ਦੇ ਨਾਲ ਪੜਦੇ ਨੰਬਰਦਾਰਾਂ ਦੇ ਮੁੰਡੇ ਨੇ ਬੂਟੇ ਨੂੰ ਇਸ਼ਾਰਾ ਕੀਤਾ। ਬੂਟਾ ਵੀ ਕੋਠੇ ਉੱਤੇ ਪਤੰਗ ਲੈ ਕੇ ਚੜ੍ਹ ਗਿਆ।
ਬੂਟੇ ਦੀ ਮਾਂ ਬੂਟੇ ਨੂੰ ਕਦੇ ਵੀ ਕੋਠੇ ਤੇ ਚੜ੍ਹਨ ਨਹੀ ਸੀ ਦਿੰਦੀ। ਬੂਟਾ ਅਜੇ ਚਾਰ ਕੁ ਸਾਲ ਦਾ ਸੀ, ਬੁਖਾਰ ਚੜਿਆ। ਬੁਖਾਰ ਏਨਾ ਜਿਆਦਾ ਕਿ ਬੂਟਾ ਬੇਸੁਰਤ ਜਿਹਾ ਹੋ ਗਿਆ। ਬੂਟੇ ਨੂੰ ਪਿੰਡ ਦੇ ਹੀ ਇਕ ਡਾਕਟਰ ਕੋਲ ਲੈ ਗਏ। ਉਸਨੇ ਦਵਾਈ ਦਿੱਤੀ ਇਕ ਟੀਕਾ ਲਾਇਆ ਬੂਟੇ ਦਾ ਬੁਖਾਰ ਤਾ ਘਟ ਗਿਆ ਪਰ ਇਕ ਦਮ ਦੌਰਾ ਪਿਆ ਬੂਟਾ ਬੇਸੁਰਤ ਹੋ ਗਿਆ। ਫੇਰ ਡਾਕਟਰ ਦੇ ਗਏ ਡਾਕਟਰ ਨੇ ਚਿੱਕ ਕੀਤਾ। ਸਾਰਾ ਕੁਝ ਠੀਕ ਸੀ, ਡਾਕਟਰ ਨੇ ਕਿਹਾ ਇਹ ਬੁਖਾਰ ਨਾਲ ਨਹੀ ਮੈਨੂੰ ਮਿਰਗੀ ਦਾ ਦੌਰਾ ਲੱਗਦਾ ਹੈ। ਬੂਟਾ ਸੁਰਤ ਸਿਰ ਆ ਗਿਆ ਉਹਨੂੰ ਘਰ ਲੈ ਆਏ। ਹੁਣ ਬੂਟੇ ਨੂੰ ਪਤਾ ਹੀ ਨਹੀ ਸੀ ਲੱਗਦਾ ਕਿ ਕਦ ਦੌਰਾ ਪੈ ਜਾਦਾ ਹੈ। ਉਹ ਕਿਤੇ ਵੀ ਹੋਵੇ ਦੌਰਾ ਪੈਣ ਸਾਰ ਬੇਸੁਰਤ ਹੋ ਕੇ ਡਿੱਗ ਪੈਦਾ। ਬੂਟੇ ਦੀ ਮਾਂ ਕਦੇ ਵੀ ਉਹਨੂੰ ਇਕੱਲਾ ਨਹੀ ਛੱਡਦੀ। ਵੱਡੀਆਂ ਤਿੰਨ ਭੈਣਾ ਸਨ ਬੂਟੇ ਦੀਆਂ। ਉਹ ਹਰ ਵੇਲੇ ਬੂਟੇ ਦੇ ਨਾਲ ਰਹਿੰਦੀਆਂ।
ਬੂਟਾ ਵੇਹੜੇ ਵਿਚ ਪਤੰਗ ਚੜ੍ਹਾਉਦਾ ਫਿਰਦਾ ਸੀ, ਕੁੜੀਆਂ ਭੱਠੀ ਤੋ ਛੋਲਿਆਂ ਦੇ ਦਾਣੇ ਭਨਾਉਣ ਚਲੀਆਂ ਗਈਆਂ। ਬੂਟੇ ਦੀ ਮਾਂ ਦਾਲ ਪਾਣੀ ਦਾ ਆਹਰ ਕਰਨ ਲੱਗੀ। ਉਸਨੂੰ ਪਤਾ ਹੀ ਨਾ ਲੱਗਾ ਕਿ ਬੂਟਾ ਕਦੋਂ ਕੋਠੇ ਤੇ ਜਾ ਚੜ੍ਹਿਆ।
ਬੂਟਾ ਗਵਾਂਡੀਆਂ ਦੇ ਬਨੇਰੇ ਦੇ ਨਾਲ ਖੜਾ ਪਤੰਗ ਨੂੰ ਤੁਣਕੇ ਮਾਰ ਰਿਹਾ ਸੀ। ਬੂਟੇ ਨੂੰ ਪਤਾ ਨਹੀ ਮਿਰਗੀ ਦਾ ਦੌਰਾ ਪਿਆ ਜਾਂ ਪਤੰਗ ਚੜਾਉਦੇ ਨੇ ਪਿਛੇ ਨਹੀ ਵੇਖਿਆ। ਉਹ ਧੜੰਮ ਕਰਦਾ ਗੁਆਂਡੀਆਂ ਦੇ ਪਿਛਵਾੜੇ ਵਿਚ ਧੌਣ ਪਰਨੇ ਆ ਡਿੱਗਿਆ। ਇਹ ਜਗ੍ਹਾ ਵੇਹਲੀ ਪਈ ਸੀ ਇਸ ਘਰ ਵਾਲੇ ਘਰ ਤੋ ਉੱਠ ਕੇ ਖੇਤ ਚਲੇ ਗਏ ਸਨ। ਜਦ ਬੂਟਾ ਡਿੱਗਿਆ ਤਾਂ ਨਾਲ ਪਤੰਗ ਚੜ੍ਹਾਉਦੇ ਬੱਚਿਆ ਨੇ ਰੌਲਾ ਪਾ ਦਿੱਤਾ, ਇਕ ਨੇ ਬੂਟੇ ਦੀ ਮਾਂ ਨੂੰ ਦੱਸਿਆ। ਉਹ ਭੱਜ ਕੇ ਗਈ। ਉਸਦੇ ਜਾਂਦੀ ਨੂੰ ਗਵਾਂਡੀਆਂ ਨੇ ਬੂਟੇ ਨੂੰ ਗੋਦੀ ਵਿਚ ਪਾਇਆ ਹੋਇਆ ਸੀ। ਬੂਟੇ ਨੂੰ ਕੋਈ ਸੁਰਤ ਨਹੀ ਸੀ। ਬੂਟੇ ਦੀ ਮਾਂ ਉਚੀ-ਉਚੀ ਰੋਣ ਲੱਗੀ। ਕਾਫੀ ਇਕੱਠ ਹੋ ਗਿਆ। ਨੰਬਰਦਾਰਾਂ ਦੇ ਮੁੰਡੇ ਟ੍ਰੈਕਟਰ ਲੈ ਆਏ। ਬੂਟੇ ਨੂੰ ਟਰਾਲੀ ਵਿਚ ਪਾ ਕੇ ਡਾਕਟਰ ਦੇ ਲੈ ਆਂਦਾ। ਡਾਕਟਰ ਨੇ ਚਿੱਕ-ਅਪ ਕੀਤਾ. ਦੋ ਟੀਕੇ ਵੀ ਲਾ ਦਿੱਤੇ। ਨਾਲ ਹੀ ਕਹਿ ਦਿੱਤਾ ਬਈ ਇਹ ਮੇਰੇ ਵੱਸ ਦਾ ਇਲਾਜ ਨਹੀ ਇਹਨੂੰ ਵੱਡੇ ਹਸਪਤਾਲ

ਜਾ ਮੋਗੇ ਲੈ ਜਾਵੋ। ਬੂਟੇ ਦਾ ਬਾਪ ਰਾਜ ਵੀ ਖੇਤੋ ਆ ਗਿਆ। ਘਰ ਆਏ ਨੂੰ ਪਤਾ ਲੱਗਾ ਉਹ ਉਹਨੀ ਪੈਰੀਂ ਹੀ ਅੱਡੇ ਨੂੰ ਭੱਜ ਤੁਰਿਆ। ਡਾਕਟਰ ਦੇ ਗਿਆ। ਡਾਕਟਰ ਨੇ ਦੱਸਿਆ "ਵੱਡੇ ਹਸਪਤਾਲ ਭੇਜ ਦਿੱਤਾ। ਮਰਜ ਮੇਰੇ ਹਿਸਾਬ ਤੋ ਬਾਹਰ ਸੀ। ਸੱਟ ਸਿਰ ਵਿਚ ਵੱਜੀ ਲੱਗਦੀ ਹੈ"। ਰਾਜ ਹਸਪਤਾਲ ਗਿਆ, ਅੱਗੇ ਹਸਪਤਾਲ ਦਾ ਡਾਕਟਰ ਕਿਤੇ ਗਿਆ ਹੋਇਆ ਸੀ। ਪਿੰਡਾਂ ਦੇ ਸਰਕਾਰੀ ਹਸਪਤਾਲਾਂ ਦੇ ਡਾਕਟਰ ਕਿਹੜਾ ਡਿਉਟੀ ਤੇ ਰਹਿੰਦੇ ਨੇ। ਉਹ ਤਾਂ ਡਿਉਟੀ ਦੇ ਸਮੇਂ ਕਿਸੇ ਪ੍ਰਾਈਵੇਟ ਡਾਕਟਰ ਦੇ ਮਰੀਜ਼ ਵੇਖਣ ਗਏ ਹੁੰਦੇ ਆ ਜਾਂ ਆਪਣੇ ਕੁਆਟਰ ਵਿਚ ਮਰੀਜ਼ ਸੱਦ ਕੇ ਚੈਕ ਕਰ ਰਹੇ ਹੁੰਦੇ ਆ। ਹਸਪਤਾਲ ਦੀ ਸਰਕਾਰੀ ਫੀਸ ਦੋ ਰੁਪੈ ਤੇ ਘਰ ਪੰਜਾਹ ਰੁਪਏ। ਤਨਖਾਹ ਤਾਂ ਪੱਕੀ ਮਿਲਣੀ ਹੀ ਹੈ। ਉਹ ਕਿਉਂ ਸਾਰੀ ਦਿਹਾੜੀ ਤਨਖਾਹ ਤੇ ਕੰਮ ਕਰਨ। ਤਨਖਾਹ ਨਾਲ ਕਦੋਂ ਕਾਰਾਂ ਤੇ ਕੋਠੀਆਂ ਬਣਦੀਆਂ।

ਰਾਜ ਭੱਜ ਕੇ ਗਿਆ ਟੈਕਸੀ ਸਟੈਂਡ ਤੋ ਇਕ ਗੱਡੀ ਲੈ ਆਇਆ। ਰਾਜ ਇਕ ਗਵਾਂਢੀ ਤੇ ਨੰਬਰਦਾਰਾਂ ਦਾ ਮੁੰਡਾ ਤਿੰਨੇ ਬੂਟੇ ਨੂੰ ਲੈ ਕੇ ਮੋਗੇ ਚਲੇ ਗਏ। ਮੋਗੇ ਪਹੁੰਚ ਤਾਂ ਅੱਗੋਂ ਡਾਕਟਰ ਨੇ ਦੋ ਟੀਕੇ ਲਾ ਕੇ, ਇਕ ਚਿੱਠੀ ਦਿੰਦੇ ਕਿਹਾ ਕਿ "ਇਹਨੂੰ ਲੁਧਿਆਣੇ ਲੈ ਜਾਵੋ, ਇਹਦੀ ਰੀੜ ਦੀ ਹੱਡੀ ਤੇ ਸੱਟ ਵੱਜੀ ਹੈ"। ਉਸੇ ਹੀ ਗੱਡੀ ਵਿਚ ਉਹ ਬੂਟੇ ਨੂੰ ਪਾ ਕੇ ਲੁਧਿਆਣੇ ਲੈ ਗਏ।

ਕਿਹਰ, ਮਿਹਰ ਤੇ ਰਾਜ ਤਿੰਨ ਭਰਾ ਸਨ ਅਤੇ ਇਕ ਭੈਣ ਸੀ ਜੀਹਦਾ ਨਾਮ ਸੀ ਮਾੜੋ। ਛੋਟਾ ਰਾਜ ਹੀ ਚਾਰ ਕੁ ਜਮਾਤਾਂ ਪੜਿਆ ਸੀ। ਵੱਡੇ ਕਿਹਰ ਤੇ ਮਿਹਰ ਤਾਂ ਅਗੂਠਾ ਛਾਪ ਸਨ। ਮਾੜੋ ਵੀ ਉਹਦੀ ਮਾਂ ਨੇ ਪੰਜ ਜਮਾਤਾਂ ਪਾਸ ਕਰਨ ਤੋਂ ਮਗਰੋਂ ਹਟਾ ਲਈ। ਕਹਿੰਦੇ ਕੁੜੀਆਂ ਨ੍ਹੀ ਬਾਹਲੀਆਂ ਪੜਾਉਣੀਆਂ ਚਾਹੀਦੀਆਂ. ਚੁੱਲੇ ਚੌਂਕੇ ਦਾ ਕੰਮ ਸਿੱਖੇ, ਕੱਢਣ, ਕੱਤਣ ਸਿੱਖੇ ਜਿਹੜਾ ਸਾਰੀ ਉਮਰ ਕੰਮ ਆਉਣਾ। ਸਚਿਆਰੀ ਧੀ ਹੋਵੇ ਤਾਂ ਹਰ ਕੋਈ ਹੱਸ ਕੇ ਸਾਕ ਲੈਂਦਾ। ਕੁਢਰਾਂ ਨੂੰ ਤਾਂ ਸੌਹਰੇ ਵੀ ਮੂੰਹ ਨਹੀਂ ਲਾਉਂਦੇ। ਕਾਮਾ ਧੀ ਪੁਤ ਆਪਦਾ ਘਰ ਤਾਂ ਸਾਂਭ ਲੈਦਾ। ਕਿਹਰ ਹੋਰਾਂ ਦਾ ਬਾਪੂ ਸੋਹਣ ਸਿੰਘ ਜੀਹਨੂੰ ਲੋਕ ਸੋਹਣਾ ਆਖ ਕੇ ਬਲਾਉਦੇ ਸਨ। ਮਰ ਚੁਕਿਆ ਸੀ।

ਕਿਹਰ ਤੇ ਮਿਹਰ ਖੇਤੀ ਕਰਦੇ ਸਨ। ਘਰ ਦੇ ਦਸ ਕਿੱਲੇ ਸੀ ਕੁਝ ਅੱਧ ਤੇ ਜਾਂ ਠੇਕੇ ਤੇ ਲੈ ਲੈਂਦੇ ਸਨ। ਦੋ ਬੱਲਦ ਇਕ ਬੋਤੀ ਰੱਖੀ ਹੁੰਦੀ ਸੀ। ਇਨਾਂ ਦੀ ਜੋਗ ਦੀਆ ਗੱਲਾ ਸਾਰੇ ਪਿੰਡ ਵਿਚ ਹੁੰਦੀਆਂ। ਦੋ ਕਿਲੇ ਵਾਹੁਣੇ ਉਨ੍ਹਾਂ ਲਈ ਮਾਮੂਲੀ ਗੱਲ ਸੀ। ਕਹਿੰਦੇ ਹਾਲੀ ਤੁਰਨ ਵਾਲਾ ਹੋਵੇ। ਬੱਲਦ ਤਾਂ ਥੱਕਦੇ ਹੀ ਨਹੀਂ ਸਨ। ਪ੍ਰਾਣੀ ਤਾਂ ਹਾਲੀ ਨੂੰ ਚੱਕਣ ਦੀ ਲੋੜ ਹੀ ਨਹੀਂ ਸੀ ਪੈਂਦੀ।

ਰਾਜ ਬਾਰਾ ਕੁ ਸਾਲ ਦਾ ਹੀ ਸਕੂਲੋਂ ਜਾਣੋਂ ਹਟ ਗਿਆ। ਉਨਾਂ ਮੱਝਾਂ ਮਗਰ ਲਾ ਦਿੱਤਾ। ਬਈ ਆਪੇ ਅੱਕ ਕੇ ਆਖੂ ਮੈਂ ਸਕੂਲੇ ਜਾਣਾ। ਪਰ ਰਾਜ ਨੇ ਸਕੂਲ ਦਾ ਨਾਮ ਹੀ ਨਹੀ ਲਿਆ। ਉਹ ਮੱਝਾਂ ਚਾਰ ਕੇ ਖੁਸ਼ ਸੀ।

ਕਿਹਰ ਤੇ ਮਿਹਰ ਜੁਆਨ ਹੋ ਚੁੱਕੇ ਸਨ ਬਹੁਤ ਰਿਸ਼ਤਿਆ ਵਾਲੇ ਆਉਦੇ। ਪਰ ਕੋਈ ਵੀ ਸਾਕ ਸਿਰੇ ਨਾ ਚੜ੍ਹਦਾ। ਫੇਰ ਆਵਾਂਗੇ ਕਹਿ ਕੇ ਮੁੜ ਜਾਂਦੇ, ਦੂਜੀ ਵਾਰ ਕੋਈ ਆਉਦਾ ਹੀ ਨਾ। ਕਿਹਰੇ ਹੋਰਾ ਦੀ ਮਾਂ ਸੰਤੀ ਆਂਢੀਆ-ਗੁਆਂਢੀਆਂ ਤੇ ਸ਼ੱਕ ਕਰਦੀ ਰਹਿੰਦੀ। ਉਹ ਗਵਾਂਢੀਆ ਨੂੰ ਸੁਣਾ-ਸੁਣਾ ਕੇ ਕਹਿੰਦੀ "ਪਤਾ ਨਹੀਂ ਲੋਕਾਂ ਨੂੰ ਪੁਤਾਂ ਮਰਨਿਆਂ ਨੂੰ ਕੀ ਮਿਲਦਾ ਭਾਨੀ ਮਾਰਕੇ। ਕੋਈ ਨਹੀਂ ਲਾਹਲੋ ਚਾਅ ਵਿਆਹ ਕੇ ਵਿਖਾਊਂ। ਇਹ ਕਿਹੜਾ ਵੈਲੀ ਆ। ਕਾਮੇ ਪੁਤ ਨੇ ਮੇਰੇ ਅੱਜ ਨਹੀਂ ਤਾਂ ਕੱਲ ਵਿਆਹੇ ਹੀ ਜਾਣਾ ਹੈ"।

ਸਿਆਣੇ ਆਂਹਦੇ ਨੇ ਕੁੜੀਆਂ ਅਤੇ ਵੇਲਾਂ ਵਧਦੀਆਂ ਦਾ ਪਤਾ ਹੀ ਨਹੀਂ ਲੱਗਦਾ ਰਾਤੋ-ਰਾਤ ਕੋਠੇ ਜਿੱਡਿਆ ਹੋ ਜਾਦੀਆਂ। ਮਾੜੋ ਨੂੰ ਵੀਹਵਾਂ ਵਰਾ ਲੱਗਾ ਗਿਆ ਸੀ। ਸੰਤੀ ਫਿਕਰ ਕਰਦੀ। ਉਹ ਸੋਚਦੀ ਬਈ ਕਿਹਰ ਤੇ ਮਿਹਰ ਨੂੰ ਵਿਆਹ ਲਵਾਂ ਉਸਦੇ ਮਗਰੇ ਹੀ ਮਾੜੋ ਦੇ ਹੱਥ ਪੀਲੇ ਕਰ ਦੇਵਾਂਗੀ। ਜਦ ਸੰਤੀ ਨੇ ਵੇਖਿਆ ਕਿ ਕਿਹਰ ਤੇ ਮਿਹਰ ਦੀ ਤਾਂ ਅਜੇ ਕਿਧਰੇ ਕੋਈ ਗੱਲ ਨਹੀ ਬਣਦੀ ਕਿਉਂ ਨਾਂ ਕੁੜੀ ਨੂੰ ਪਹਿਲਾਂ ਵਿਆਹ ਦੇਵਾਂ। ਪਤਾ ਨਹੀ ਹੁੰਦਾ ਅਗਲੀ ਧੀ ਕਿਹੋ ਜਿਹੀ ਆਵੇ। ਚੰਗਾ ਹੈ ਕੁੜੀ ਦੇ ਹੱਥ ਪੀਲੇ ਕਰਕੇ ਭਾਰ ਸਿਰੋਂ ਲਾਹ ਦੇਵਾਂ। ਸੰਤੀ ਨੇ ਇਕ ਦਿਨ ਰਾਤ ਨੂੰ ਰੋਟੀ ਖਾ ਰਹੇ ਤਿੰਨਾਂ ਭਰਾਵਾਂ ਨੂੰ ਕਿਹਾ ਭਾਈ ਤੁਹਾਡੀ ਭੈਣ ਮੁਟਿਆਰ ਹੋ ਗਈ ਆ। ਆਪਾਂ ਕੋਈ ਚੰਗਾ ਘਰ ਭਾਲ ਕੇ ਕੁੜੀ ਦਾ ਵਿਆਹ ਕਰ ਦੇਈਏ। ਮਾਂ ਦੀ ਗੱਲ ਸੁਣ ਕੇ ਕੋਲ ਬੈਠੀ ਮਾੜੋ ਉਠ ਕੇ ਅੰਦਰ ਚਲੀ ਗਈ। ਉਹਨੂੰ ਉਥੇ ਬੈਠੀ ਨੂੰ ਸੰਗ ਜਿਹੀ ਆਈ। ਮਾੜੋ ਨੇ ਅੰਦਰ ਜਾ ਕੇ ਰੇਡੀਉ ਲਾ ਲਿਆ। ਤਿੰਨੇ ਮਾਂ-ਪੁਤ ਗੱਲਾਂ ਕਰਦੇ ਰਹੇ। ਸੰਤੋ ਨੇ ਦੱਸਿਆ ਕਿ ਤੇਰੇ ਤਾਏ ਦੀ ਧੀ ਤੇਜੋ ਆਂਹਦੀ ਸੀ ਬਈ ਮਾੜੋ ਦਾ ਸਾਕ ਦੇ ਦੇਵੋ। ਕਿਹਰ ਕਹਿੰਦਾ, "ਹੋਰ ਇਸਤੋ ਕੀ ਚੰਗਾ ਹੋਵੇਗਾ। ਸਕੀਰੀ ਵਿਚ ਸਕੀਰੀ ਹੈ। ਬੰਦੇ ਸਰੀਫ ਐ। ਕੰਮ ਵਾਲੇ ਐ, ਹੋਰ ਆਪਾ ਨੂੰ ਕੀ ਚਾਹੀਦਾ ਹੈ"। ਕਿਹਰ ਤੇਜੋ ਕੋਲ ਜਾ ਆਇਆ। ਸਾਰੀ ਗੱਲ ਕਰ ਆਇਆ। ਤੇਜੋ ਤੇ ਉਹਦੇ ਘਰ ਵਾਲਾ ਆ ਕੇ ਰੁਪਿਆ ਲੈ ਗਏ। ਵਿਆਹ ਦਾ ਦਿਨ ਪੱਕਾ ਕਰ ਲਿਆ। ਹਾੜ੍ਹ ਦੀ ਸੰਗਰਾਂਦ ਦਾ ਮਾੜੋ ਦਾ ਵਿਆਹ ਕਰ ਦਿੱਤਾ।

ਕਿਹਰ ਤੇ ਮਿਹਰ ਉਮਰੋ ਲੰਘਦੇ ਜਾਂਦੇ ਸਨ। ਕੋਈ ਰਿਸ਼ਤਾ ਸਿਰੇ ਲੱਗਦਾ ਹੀ ਨਹੀਂ ਸੀ। ਇਕ ਦੋ ਥਾਵਾਂ ਤੇ ਗੱਲ ਪੱਕੀ ਹੋਈ। ਪਰ ਸਿਰੇ ਨਹੀਂ ਚੜ੍ਹੀ। ਸੰਤੀ ਦੇ ਦਿਲ ਦੀਆ ਸੱਧਰਾਂ ਜਨਮ ਲੈਂਦੀਆਂ ਤੇ ਛਿੱਲੇ ਵਿਚ ਹੀ ਪ੍ਰਾਣ ਤਿਆਗ ਦਿੰਦੀਆਂ।

ਕਿਹਰ ਤੇ ਮਿਹਰ ਨੇ ਇਕ ਦਿਨ ਖੇਤ ਸਲਾਹ ਕੀਤੀ। ਬਈ ਆਪਣੀ ਗੱਲ ਤਾਂ ਕਿਧਰੇ ਬਣਦੀ ਨਹੀਂ। ਕਿਉਂ ਨਾਂ ਆਪਾਂ ਰਾਜੇ ਨੂੰ ਵਿਆਹ ਲਈਏ। ਮਿਹਰ ਨੇ ਕਿਹਾ, "ਰਾਜ ਨੂੰ ਰਿਸ਼ਤਾ ਕੌਣ ਕਰਾਊ। ਆਪਣੀ ਵਾਰੀ ਤਾਂ ਕੁੜੀ ਯਾਵੇ ਲੋਕ ਭਾਨੀ ਮਾਰਨੋਂ ਨਹੀਂ ਹਟੇ। ਹੁਣ ਰਾਜੇ ਵਾਰੀ ਕਿਹੜਾ ਸਾਕ ਨਾਂ ਦੇਣਗੇ"।

ਮਿਹਰ ਦੀ ਗੱਲ ਵਿਚੋਂ ਹੀ ਟੋਕ ਕੇ ਕਿਹਰ ਨੇ "ਕਿਹਾ ਵੇਖ ਆਪਣੇ ਕੋਲ ਦਸ ਕਿਲ੍ਹੇ ਜ਼ਮੀਨ ਹੈ। ਆਪਾਂ ਦੋਵੇਂ ਆਪਣੇ ਵਾਲਾ ਹਿੱਸਾ ਰਾਜੇ ਦੇ ਨਾਮ ਕਰਵਾ ਦਿੰਦੇ ਆਂ। ਦਸਾਂ ਕਿੱਲਿਆਂ ਨੂੰ ਰਿਸ਼ਤਾ ਝੱਟ ਮਿਲਜੂ"। ਮਿਹਰ ਕਹਿੰਦਾ "ਠੀਕ ਹੇ ਆਪਾਂ ਪੈਲੀ ਤਾਂ ਉਹਦੇ ਨਾਮ ਕਰਵਾ ਦੇਵਾਂਗੇ ਪਰ ਜੇ ਕੱਲ ਨੂੰ ਬੇਗਾਨੀ ਧੀ ਅੜਬ ਕੁੱਕੜ ਮਿਲ ਗਈ। ਰਾਜੇ ਨੂੰ ਲਾ ਲਿਆ ਮਗਰ। ਆਪਾਂ ਨੂੰ ਕਹਿਣ ਲੱਗੇ ਤੁਹਾਡਾ ਇਥੇ ਕੀ ਹੈ। ਨਿਕਲੋ ਇਥੋਂ। ਫੇਰ ਵੇਖ ਲੈ ਕਿਸੇ ਗੁਰਦੁਆਰੇ ਭਾਂਡੇ ਮਾਂਜ ਕੇ ਖਾਣੀਆਂ ਪਿਆ ਕਰਨਗੀਆਂ। ਅਨਪੜਾਂ ਤੋ ਤਾਂ ਪਾਠ ਵੀ ਨਹੀ ਹੋਣਾ"। ਇਹ ਆਖ ਕੇ ਦੋਵੇ ਹੱਸ ਪਏ।

ਕਿਹਰ ਨੇ ਫਿਰ ਕਿਹਾ "ਨਹੀ ਆਪਾਂ ਪੈਲੀ ਦੀ ਵਸੀਅਤ ਇਸੇ ਤਰੀਕੇ ਕਰਾਵਾਂਗੇ। ਬਈ ਚਿੰਨਾ ਚਿਰ ਅਸੀਂ ਜਿਉਂਦੇ ਹਾਂ ਇਹ ਪੈਲੀ ਸਾਡੀ। ਅਸੀਂ ਇਹਦੀ ਆਮਦਨੀ ਖਾਵਾਂਗੇ ਵੇਚ ਨਹੀਂ ਸਕਦੇ। ਜੇ ਕਰ ਰਾਜ ਇਹ ਪੈਲੀ ਸਾਡੇ ਜਿਉਦਿਆਂ ਵੇਚਣੀ ਚਾਹੇ ਤਾਂ ਉਹ ਸਾਡੇ ਅੰਗੂਠੇ ਲੱਗੇ ਤੋ ਬਿਨ੍ਹਾਂ ਵੇਚ ਨਹੀਂ ਸਕੇਗਾ। ਇਹ ਤਾਂ ਠੀਕ ਐ" ਉਹ ਕੰਮ ਕਾਰ ਨਬੇੜ ਕੇ ਘਰ ਆ ਗਏ। ਉਨਾਂ ਮਾਂ ਨੂੰ ਆਪਣੀ ਰਾਏ ਦੱਸੀ। ਬਈ ਸਾਡਾ ਤਾਂ ਇਹ ਵਿਚਾਰ ਹੈ। ਸੰਤੀ ਪੁੱਤਾਂ ਦੀ ਗੱਲ ਸੁਣਕੇ ਉਦਾਸ ਜਿਹੀ ਹੋ ਗਈ। ਕਹਿੰਦੀ "ਤੁਸੀ ਇਹ ਸੋਚਣ ਲੱਗਗੇ, ਕਿਹੜਾ ਬੁੜੇ ਹੋ ਗਏ ਮਸਾਂ ਪੈਂਤੀ ਸਾਲਾਂ ਦੀ ਉਮਰ ਹੋਈ ਹੈ। ਹੁਣੇ ਆਸ ਛੱਡ ਦਿੱਤੀ। ਉਹ ਹੱਸ ਕੇ ਟਾਲ ਗਏ"। ਇਕ ਬੱਲਦਾਂ ਨੂੰ ਪੱਠੇ ਪਾਉਣ ਲੱਗਾ। ਦੂਸਰਾ ਬਾਹਰ ਸੱਥ ਵੱਲ ਚਲਾ ਗਿਆ।

ਇਕ ਦਿਨ ਮਾੜੋ ਆਈ ਸੰਤੀ ਨੇ ਮਾੜੋ ਨੂੰ ਦੱਸਿਆ, "ਕੁੜੇ ਤੇਰੇ ਵੀਰ ਤਾ ਆਹ ਸੋਚੀ ਬੈਠੇ ਆ"। ਮਾੜੋ ਨੇ ਵੀਰਾਂ ਦੀ ਗੱਲ ਦੀ ਹਾਮੀ ਭਰ ਦਿੱਤੀ। "ਹੋਰ ਇਸ ਤੋ ਚੰਗਾ ਕੀ ਹੋ ਸਕਦਾ ਹੈ। ਦਸਾਂ ਕਿੱਲਿਆਂ ਨੂੰ ਤਾ ਪੰਜਾਹ ਸਾਕ"।

"ਨਹੀ ਭਾਈ ਸਾਨੂੰ ਤਾ ਇਕ ਹੀ ਬਹੁਤ ਐ", ਆਖ ਕੇ ਸੰਤੀ ਹੱਸ ਪਈ।

ਮਾੜੋ ਨੇ ਸਹੁਰੀ ਜਾ ਕੇ ਆਪਣੀ ਦਿਰਾਣੀ ਨੂੰ ਤੇ ਤਾਏ ਦੀ ਧੀ ਤੇਜੋ ਨੂੰ ਦੱਸਿਆ। ਤੇਜੋ ਨੇ ਮਾੜੋ ਨੂੰ ਕਿਹਾ। "ਮਾਮੇ ਦੇ ਮੁੰਡੇ ਬਲਵੀਰ ਦੀ ਸਾਲੀ ਹੈ, ਬਹੁਤ ਸਚਿਆਰੀ ਹੈ। ਉਨਾਂ ਨਾਲ ਗੱਲ ਕਰਕੇ ਵੇਖਦੇ ਆਂ"। ਅਗਲੇ ਦਿਨ ਹੀ ਤੇਜੋ ਨਾਨਕਿਆਂ ਨੂੰ ਚਲੀ ਗਈ। ਉਹਨੇ ਮਾਮੇ ਦੇ ਪੁੱਤ ਤੇ ਉਹਦੇ ਘਰਵਾਲੀ ਆਪਣੀ ਭਰਜਾਈ ਨੂੰ ਦੱਸਿਆ। ਉਨ੍ਹਾਂ ਨੇ ਆਖ ਦਿੱਤਾ "ਗੱਲ ਤੇਜੋ ਪੱਕੀ ਸਮਝ। ਅਸੀ ਦੋ ਚਾਰ ਦਿਨਾਂ ਵਿਚ ਹੀ ਤਲਵੰਡੀ ਵਾਲਿਆਂ ਨਾਲ ਗੱਲ ਕਰਾਂਗੇ, ਮੈ ਆਊਗਾ ਤੇਰੇ ਕੋਲ। ਬਾਕੀ ਕਿਹਰ, ਮਿਹਰ ਤੇ ਰਾਜਾ ਤੇ ਚਾਚੀ ਸੰਤੋ ਹੋਰਾਂ ਦਾ ਤਾਂ ਆਪਾਂ ਨੂੰ ਪਤਾ ਹੀ ਹੈ। ਗੱਲ ਸੌ ਫੀਸਦੀ ਪੱਕੀ ਹੀ ਸਮਝੀਂ"। ਤੇਜੋ ਨੇ ਸਾਰੀ ਗੱਲ ਮਾੜੋ ਨੂੰ ਦੱਸ ਦਿੱਤੀ। ਤਲਵੰਡੀ ਵਾਲਿਆਂ ਨੇ ਬਲਵੀਰ ਨੂੰ ਕਿਹਾ "ਜੇਕਰ ਤੂੰ ਜਾਣਦਾ ਏ। ਤੇਰੇ ਫੁਫੜ ਦਾ ਭਤੀਜਾ ਹੈ ਸਕੀਰੀ ਵਿਚ ਸਕੀਰੀ ਐ ਹੋਰ ਆਪਾਂ ਨੂੰ ਕੀ ਚਾਹੀਦਾ ਹੈ। ਤੂੰ ਉਨ੍ਹਾਂ ਨਾਲ ਗੱਲ ਪੱਕੀ ਕਰ ਲੈ ਸਾਡੇ ਵੱਲੋ ਰੁਪਿਆ ਜਿੱਦਣ ਮਰਜੀ ਲੈ ਜਾਈਂ।

ਬਲਵੀਰ ਨੇ ਸਾਲੀ ਨੂੰ ਵੀ ਪੁਛਿਆ, "ਮੇਲੋ ਹੁਣ ਦੱਸ ਦੇਹ ਫੇਰ ਨਾਂ ਆਖੀ ਮੇਰੀ ਪਸੰਦ ਨਹੀ"। ਉਹ ਕਹਿੰਦੀ "ਮੇਰੇ ਵਰਗਾ ਹੋਵੇ ਤੂੰ ਆਪ ਹੀ ਵੇਖ ਲੀਂ"। ਬਲਵੀਰ ਨੇ ਕਿਹਾ "ਤੇਰੇ ਤੋ ਸੋਹਣਾ ਹੀ ਭਾਲੂੰ, ਨਹੀਂ ਸਾਰੀ ਉਮਰ ਉਲਾਂਭੇ ਦਿਆ ਕਰੇਂਗੀ"। ਬਲਵੀਰ ਨੇ ਨਾਲ ਹੀ ਮਸ਼ਖਰੀ ਕੀਤੀ "ਕੱਲਾ ਨਹੀਂ ਨਾਲ ਦੋ ਨੌਕਰ ਵੀ ਭਾਲ ਕੇ ਦਿੱਤੇ ਐ। ਜੇ ਤੇਰੇ ਵਿਚ ਅਕਲ ਹੋਈ ਤਾਂ ਸਾਰੀ ਉਮਰ ਮੌਜ ਨਾਲ ਕੰਮ ਕਰਵਾਵੇਂਗੀ। ਘਰੇ ਕੱਲੀ ਭੂਆ ਹੀ ਹੈ ਹੋਰ ਕੋਈ ਨਹੀਂ। ਉਹ ਤਾਂ ਪੈਰ ਧੋ-ਧੋ ਪਾਣੀ ਪੀਣਗੇ। ਮੰਜੇ ਤੋ ਨ੍ਹੀ ਉਤਰਨ ਦਿੰਦੇ ਬਈ ਪੈਰ ਨਾ ਮੈਲੇ ਹੋ ਜਾਣ"।

ਮੇਲੋ ਨੇ ਕਿਹਾ ,"ਇਹ ਤਾਂ ਸਮਾ ਹੀ ਦੱਸੂ" ਇੰਨੇ ਨੂੰ ਮੇਲੋ ਦੀ ਬੇਬੇ ਆ ਗਈ। ਉਹ ਹੋਰ ਗੱਲਾਂ ਕਰਨ ਲੱਗੇ। ਅਗਲੇ ਦਿਨ ਹੀ ਬਲਵੀਰ ਘਰੇ ਦੱਸ ਕੇ ਤੇਜੋ ਕੋਲ ਚਲਿਆ ਗਿਆ। ਬਲਵੀਰ ਉਸੇ ਦਿਨ ਹੀ ਸ਼ਾਮ ਨੂੰ ਤੇਜੋ ਨੂੰ ਨਾਲ ਲੈ ਕੇ ਭੂਆ ਕੋਲ ਆ ਪਹੁੰਚਿਆ। ਬਲਵੀਰ ਦਾ ਫੁੱਫੜ ਸੁਣ ਕੇ ਬਹੁਤ ਖੁਸ਼ ਹੋਇਆ। ਜਦ ਬਲਵੀਰ ਨੇ ਪੈਲੀ ਵਾਲੀ ਗੱਲ ਦੱਸੀ। "ਉਹ ਕਹਿੰਦਾ ਮੈਨੂੰ ਕਿਹਰੇ ਨੇ ਸਾਰੀ ਗੱਲ ਦੱਸ ਦਿੱਤੀ ਸੀ"। ਅਗਲੇ ਦਿਨ ਸੁਭਾ ਹੀ ਤੇਜੋ ਦੇ ਬਾਪੂ ਨੇ ਕਿਹਰ ਤੇ ਸੰਤੀ ਨੂੰ ਘਰੇ ਬੁਲਾ ਲਿਆ ਸਾਰੀ ਗੱਲ ਬਾਤ ਤੈਅ ਹੋ ਗਈ। ਤੇਜੋ ਦੇ ਬਾਪੂ ਨੇ ਸੰਤੀ

ਨੂੰ ਪੁਛ ਵੀ ਲਿਆ “ਸੰਤੀਏ ਜੇ ਕੋਈ ਮੰਗ ਹੈ ਤਾਂ ਅੱਜ ਦੱਸ ਦੇ ਕੱਲ ਨੂੰ ਆਪਾਂ ਲੋਕਾਂ ਨੂੰ ਜਲੂਸ ਨਹੀਂ ਜੇ ਵਿਖਾਉਣਾ”। ਉਹ ਵੱਡਾ ਕਰਕੇ ਭਰਜਾਈ ਦਾ ਨਾਮ ਲੈਂਦਾ ਸੀ। ਸੰਤੀ ਕਹਿੰਦੀ “ਤੇਜੋ ਦੇ ਬਾਪੂ ਤੁਸੀਂ ਮੈਨੂੰ ਅੱਜ ਤੱਕ ਕਦੇ ਸੁਣਿਆ ਬੋਲਦੀ ਨੂੰ। ਜੋ ਤੁਸੀ ਆਖ ਦਿੱਤਾ ਉਹ ਸੱਤ ਹੈ ਤੁਹਾਡੇ ਭਰਾ ਮਰੇ ਨੂੰ ਵੀਹ ਵਰੇ ਹੋ ਗਏ। ਕਿਸੇ ਕਦੇ ਮੇਰੀ ਜਾਂ ਪੁੱਤਾ ਦੀ ਬਾਬਤ ਕੋਈ ਦਿੱਤਾ ਉਲਾਂਭਾ।

“ਨਹੀ ਭਾਈ ਮੈ ਤਾਂ ਕਹਿੰਨਾ “ਸੱਸ ਬਣ ਕੇ ਬੁੜੀਆਂ ਪਤਾ ਨਹੀਂ ਕੀ ਬਣ ਜਾਦੀਆਂ। ਆਹ ਸਾਡੇ ਵਾਲੀ ਤੇਜੋ ਦੀ ਮਾਂ ਕਦੇ ਕਦੇ ਕਹਿੰਦੀ ਸੁਣੀ ਐ ਬਹੂਆਂ ਨੂੰ ਮੈ ਤਾਂ ਸਦਾ ਮਾਵਾਂ ਵਾਗੂੰ ਰਹਿੰਨੀ ਆਂ, ਕਦੇ ਸੱਸ ਬਣਕੇ ਵਖਾਇਆ ਨਹੀਂ। ਭਾਈ ਮੈ ਤਾਂ ਆਂਏ ਕਹਿੰਨਾ ਬਈ ਸੱਸ ਕਿਹੜੀ ਬਲਾ ਐ ਜਿਹੜੀ ਇਹ ਬਣੀ ਨਹੀਂ” ਉਹਦੀ ਗੱਲ ਤੇ ਸਾਰੇ ਹੱਸ ਪਏ। ਤੇਜੋ ਦੀ ਭਰਜਾਈ ਚਾਹ ਲੈ ਆਈ। ਸਾਰਿਆਂ ਨੇ ਚਾਹ ਪੀਤੀ। ਸੰਤੀ ਉਠ ਕੇ ਘਰ ਨੂੰ ਚਲੀ ਗਈ। ਕਿਹਰ ਆਪਨੇ ਤਾਏ ਤੇ ਬਲਵੀਰ ਨਾਲ ਖੇਤੀਬਾੜੀ ਦੀਆ ਗੱਲਾਂ ਕਰਨ ਲੱਗਾ।

ਕਿਹਰ ਨੇ ਆਪਨੇ ਤਾਇਆ, ਬੋਲਾ ਨੰਬਰਦਾਰ ਤੇ ਭਰਾ ਨਾਲ ਲਏ ਕਚ੍ਹਿਰੀਆਂ ਵਿਚੋ ਜਾ ਕੇ ਪੱਕਾ ਅਸਟਾਮ ਲੈ ਕੇ ਉਸ ਉੱਪਰ ਲਿਖਾ ਕੇ ਬਈ ਜਦ ਤੱਕ ਅਸੀਂ ਜਿਉਂਦੇ ਹਾਂ ਕਿਹਰ ਤੇ ਮਿਹਰ, ਉਨਾਂ ਚਿਰ ਅਸੀਂ ਆਪਣੇ ਹਿੱਸੇ ਦੀ ਆਮਦਨ ਖਾਵਾਂਗੇ। ਅਸੀ ਆਪਣਾ ਹਿੱਸਾ ਗਹਿਣੇ ਜਾਂ ਬੈਅ ਨਹੀ ਕਰ ਸਕਦੇ। ਸਾਡੇ ਮਰਨ ਤੋਂ ਮਗਰੋ ਸਾਡੀ ਸਾਰੀ ਚੁਕ ਤੇ ਅਚੁਕ ਜਾਇਦਾਦ ਦਾ ਮਾਲਕ ਬਲਰਾਜ ਸਿੰਘ ਹੋਵੇਗਾ। ਤਾਏ ਤੇ ਨੰਬਰਦਾਰ ਦੀਆਂ ਗਵਾਹੀਆਂ ਹੋ ਗਈਆਂ। ਤਸੀਲਦਾਰ ਦੇ ਪੇਸ਼ ਹੋਏ। ਤਸੀਲਦਾਰ ਨੇ ਕਿਹਰ ਤੇ ਮਿਹਰ ਨੂੰ ਪੁਛਿਆ,” ਤੁਹਾਡੇ ਕੋਲੋ ਕੋਈ ਜਬਰਦਸਤੀ ਤਾਂ ਨਹੀ ਲਿਖਵਾ ਰਿਹਾ ਇਹ”। ਕੋਲ ਖੜ੍ਹਾ ਨੰਬਰਦਾਰ ਬੋਲਿਆ, “ਸਰਦਾਰ ਜੀ ਤਹਾਨੂੰ ਪਤਾ ਬਈ ਮੈਂ ਕਿਸੇ ਗਲਤ ਕੰਮ ਚ ਜਨਾਬ ਦੇ ਕੋਲ ਨਹੀਂ ਆਉਂਦਾ”। “ਪਤਾ ਹੈ ਨੰਬਰਦਾਰਾ ਤਸੀਲਦਾਰ ਨੇ ਕਿਹਾ। ਪਰ ਮੇਰਾ ਫਰਜ਼ ਹੈ ਪੁਛਣਾ। ਕਈ ਵਾਰ ਲੋਕ ਮਗਰੋਂ ਦਰਖਾਸਤਾਂ ਦਿੰਦੇ ਫਿਰਦੈ ਐ। ਕਿਹਰ ਤੇ ਮਿਹਰ ਨੇ ਕੱਠਿਆ ਕਿਹਾ,” ਜੀ ਅਸੀਂ ਮਰਜ਼ੀ ਨਾਲ ਕਰਵਾ ਰਹੇ ਹਾਂ”। ਤਸੀਲਦਾਰ ਨੇ ਸਾਹਮਣੇ ਦੋਹਾਂ ਤੋਂ ਦਸਖਤ(ਅੰਗੂਠੇ) ਲਵਾ ਲਏ। ਰਾਜੇ ਨੂੰ ਤਸੀਲਦਾਰ ਕਹਿਣ ਲੱਗਾ, “ਵੇਖ ਬਈ ਭਰਾਵਾਂ ਨੇ ਕਿੰਨਾ ਕੀਤਾ ਤੇਰਾ ਤੂੰ ਵੀ ਇਨ੍ਹਾਂ ਨੂੰ ਸਾਰੀ ਉਮਰ ਪਿਉਆਂ ਦੇ ਸਮਾਨ ਸਮਝਣਾ। ਇਹ ਤੇਰਾ ਫਰਜ਼ ਹੈ। ਤਸੀਲਦਾਰ ਨੇ ਦਸਖਤ ਕਰ ਦਿੱਤੇ। ਸਟੈਨੋ ਆਂਹਦਾ ਕੱਲ ਨੂੰ ਆ ਕੇ ਨਕਲ ਲੈ ਜਾਇਓ। ਸਾਰੇ ਤਸੀਲਦਾਰ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਬਾਹਰ ਆ ਗਏ। ਬਾਹਰ ਆ ਕੇ ਨੰਬਰਦਾਰ ਨੇ ਕਿਹਰ ਤੋ ਪੰਜਾਹ ਦਾ ਨੋਟ ਸਟੈਨੋ ਨੂੰ ਦੁਆ ਦਿੱਤਾ। ਹੋਟਲ ਵਿਚ ਬੈਠ ਕੇ ਚਾਹ ਪੀਤੀ, ਚਾਹ ਦੇ ਨਾਲ ਸਮੋਸੇ ਤੇ ਮਠਿਆਈ ਖਾ ਕੇ ਉਹ ਵਾਪਿਸ ਪਿੰਡ ਨੂੰ ਆ ਗਏ।

ਕਿਹਰੇ ਨੇ, ਤਾਏ ਰਾਮ ਸਿੰਘ ਨੂੰ ਆਖਿਆ ਕਿ “ਬਲਵੀਰ ਨੂੰ ਆਖ ਕੇ ਆਪਾਂ ਬਲਰਾਜ ਦਾ ਵਿਆਹ ਕਰ ਹੀ ਦੇਈਏ ਤਕਰੀਬਨ ਪੱਚੀਵਾਂ ਲੱਗਣ ਵਾਲਾ ਹੈ”।

ਰਾਜ ਦਾ ਤਾਇਆ ਗਿਆ। ਬਲਵੀਰ ਨੂੰ ਆਖ ਆਇਆ, ਬਲਵੀਰ ਆਪਣੇ ਫੁੱਫੜ ਨੂੰ ਕਹਿੰਦਾ “ਅੱਜ ਤੁਸੀ ਇੱਥੇ ਹੀ ਰਹੋ। ਮੈ ਹੁਣੇ ਤਲਵੰਡੀ ਜਾਂਦਾ ਹਾਂ ਉਨਾ ਨਾਲ ਸਾਰੀ ਗੱਲ ਪੱਕੀ ਕਰਕੇ ਸ਼ਾਮ ਨੂੰ ਵਾਪਸ ਆ ਜਾਂਦਾ ਹਾਂ। ਸਵੇਰੇ ਆਪਾਂ ਇਕੱਠੇ ਹੀ ਚੱਲਾਂਗੇ।

ਬਲਵੀਰ ਸਹੁਰੀ ਆ ਗਿਆ। ਉਹਨੇ ਸੱਸ, ਸਹੁਰੇ ਤੇ ਸਾਲੇ ਨੂੰ ਇਕੱਠਿਆ ਬਿਠਾ ਕੇ ਦੱਸਿਆ। ਫੁੱਫੜ ਆਇਆ ਹੈ ਕਹਿੰਦਾ ਹੈ ਵਿਆਹ ਨੂੰ ਦੱਸੋ ਕੀ ਸਲਾਹ ਹੈ ਕਦੋਂ ਦਾ ਕਰਨਾ ਹੈ। ਉਨਾਂ ਨੇ ਸਾਰੇ ਪ੍ਰਵਾਰ ਨੇ ਸਲਾਹ ਕੀਤੀ। ਬਲਵੀਰ ਦੀ ਸੱਸ ਨੇ ਕਿਹਾ ਕਿ “ਮੇਰਾ ਤਾ ਭਾਈ ਸਾਰਾ ਕੁਝ ਬਣਾ ਕੇ ਰੱਖਿਆ ਪਿਆ। ਬੱਸ ਰਜਾਈਆਂ ਭਰਾਉਣੀਆਂ। ਰੂੰਅ ਵੀ ਔਹ ਪੜਛੱਤੇ ਤੇ ਪਈ ਐ। ਬਾਕੀ ਇਹ ਦੇਖ ਲੈਣ। ਰੁਤ ਤਾ ਵੇਹਲੀ ਹੈ ਬਜਾਈ ਹੋ ਚੁੱਕੀ ਹੈ ਤੁਸੀ ਸਲਾਹ ਕਰ ਲਵੋ”। ਆਖ ਕੇ ਬੁੜੀ ਤਾਂ ਮੇਲੋ ਕੋਲ ਚੌਂਕੇ ਵਿਚ ਚਲੀ ਗਈ। ਉਹ ਗੱਲਾ ਕਰਦੇ ਰਹੇ। ਰੋਟੀ ਤਿਆਰ ਹੋ ਗਈ ਸਾਰੇ ਰੋਟੀ ਖਾਣ ਲੱਗੇ।

ਬਲਵੀਰ ਦੇ ਸਹੁਰੇ ਨੇ ਕਿਹਾ “ਹੁਣ ਮੱਘਰ ਦਾ ਅਖੀਰ ਹੈ ਪੋਹ ਤੇ ਮਾਘ ਲੰਘਾ ਲਈਏ ਜਿਨੇ ਫੱਗਣ ਦਾ ਕਹਿਣਗੇ ਵਿਆਹ ਕਰ ਦੇਵਾਂਗੇ। ਪਰ ਪੁਤ ਰੁਪਿਆ ਲੈ ਜਾਹ ਚਾਰ ਬੰਦਿਆ ਚ ਮੁੰਡੇ ਦੇ ਹੱਥ ਧਰ ਦਈਂ। ਗੱਲ ਪੱਕੀ ਹੋ ਜਾਦੀ ਹੈ”। ਬਲਵੀਰ ਦੀ ਸੱਸ ਅੰਦਰ ਗਈ ਬਾਰੀ ਵਿਚੋ ਪੰਜਾਹ ਦਾ ਨੋਟ ਤੇ ਖੰਮਣੀ ਲੈ ਆਈ। ਰਸੋਈ ਵਿਚੋ ਹਲਦੀ ਦੀ ਉਗਲ ਲਾ ਕੇ ਖੰਮਣੀ ਬੰਨ ਕੇ ਨੋਟ ਬਲਵੀਰ ਨੂੰ ਫੜਾ ਦਿੱਤਾ। “ਆਖਿਆ ਜਿੰਨੇ ਫੱਗਣ ਦਾ ਕਹਿਣਗੇ ਸਾਨੂੰ ਦੱਸ ਦੇਵੀ”। ਬਲਵੀਰ ਨੇ ਸਕੂਟਰ ਸਟਾਰਟ ਕੀਤਾ ਵਾਪਸ ਆ ਗਿਆ।

ਬਲਵੀਰ ਆਪਣੇ ਫੁੱਫੜ ਦੇ ਨਾਲ ਹੀ ਆ ਗਿਆ। ਰਾਮ ਸਿੰਘ ਨੇ ਕਿਹਰੇ ਨੂੰ ਬੁਲਾ ਕੇ ਸਾਰੀ ਗੱਲ ਦੱਸੀ। ਕਿਹਰੇ ਤੋਂ ਖੁਸ਼ੀ ਸਾਂਭੀ ਨਹੀਂ ਸੀ ਜਾਦੀ। ਕਿਹਰੇ ਨੇ ਮਿਹਰ ਨੂੰ ਅਵਾਜ਼ ਮਾਰੀ ਜੋ ਦਰਾ ਮੂਹਰੇ ਬਣੀ ਚੌਂਕੜੀ ਤੇ ਬੈਠਾ ਸੀ, ਕਿਹਰੇ ਨੇ ਮਿਹਰ ਨੂੰ ਕੰਨ ਵਿਚ ਕੁਝ ਕਿਹਾ। ਦਸਾ ਕੁ ਮਿੰਟਾ ਮਗਰੋ ਮਿਹਰ ਠੇਕੇ ਦੀ ਬੋਤਲ ਲੈ

ਆਇਆ। ਕਿਹਰ, ਬਲਵੀਰ ਤੇ ਰਾਮ ਸਿੰਘ ਬਾਹਰਲੀ ਬੈਠਕ ਵਿਚ ਬਹਿ ਕੇ ਪੀਣ ਲੱਗੇ। ਮਿਹਰ ਨੂੰ ਕਿਹਾ ਪਰ ਉਹ ਸੰਗਦਾ ਬੈਠਾ ਨਹੀਂ। ਪੀਣ ਤੋ ਬਾਅਦ ਰੋਟੀ ਖਾਣ ਲੱਗੇ ਕਿਹਰ ਵੀ ਤਾਏ ਦੇ ਘਰ ਰੋਟੀ ਖਾਣ ਲੱਗਾ. ਰਾਮ ਸਿੰਘ ਨੇ ਸਾਰੀ ਗੱਲ ਦੱਸੀ "ਬਈ ਕਿਹਰ ਸਵੇਰੇ ਆਪਣੇ ਘਰਾਂ ਦੇ ਚਾਰ ਬੰਦੇ ਇਕੱਠੇ ਕਰਕੇ ਰੁਪਿਆ ਫੜ ਲਵੋ। ਸਾਰਾ ਪ੍ਰਵਾਰ ਸਲਾਹ ਕਰ ਲਵੋ ਬਈ ਕਿੰਨੇ ਫੱਗਣ ਦਾ ਵਿਆਹ ਲੈਣਾ ਹੈ। ਆਪਾਂ ਸਵੇਰੇ ਹੀ ਬਲਵੀਰ ਨੂੰ ਦੱਸ ਦੇਈਏ ਤੇ ਅਗਲੇ ਆਪਣਾ ਇੰਤਜਾਮ ਕਰਨ"। ਕਿਹਰ ਕਹਿੰਦਾ, "ਤਾਇਆ ਤੇਜੋ ਤੇ ਮਾੜੋ ਦੀ ਸਲਾਹ ਲੈ ਲੈਦੇ"। ਰਾਮ ਸਿੰਘ ਕਹਿਣ ਲੱਗਾ "ਉਨਾਂ ਦਾ ਫਿਕਰ ਨਾ ਕਰ ਉਨਾਂ ਦਾ ਜੁੰਮਾ ਮੇਰਾ"।

ਅਗਲੀ ਸਵੇਰ ਬਲਰਾਜ ਦੀ ਰੋਕ ਹੋ ਗਈ ਜਿਹੜੇ ਘਰਾਂ ਦੇ ਬੰਦੇ ਆਏ ਸਨ ਸਾਰਿਆ ਨੂੰ ਕਿਹਰੇ ਨੇ ਲੱਡੂਆਂ ਦੇ ਲਫਾਫੇ ਦਿੱਤੇ। ਪੰਜ ਫੱਗਣ ਦਾ ਵਿਆਹ ਦਾ ਦਿਨ ਮਕੱਰਰ ਕਰ ਲਿਆ ਗਿਆ।

ਸੰਤੀ ਦਾ ਤਾਂ ਧਰਤੀ ਤੇ ਪੈਰ ਨਹੀਂ ਸੀ ਲੱਗਦਾ। ਉਹਨੂੰ ਲੋਹੜਿਆਂ ਦਾ ਚਾਅ ਚੜ੍ਹਿਆ ਸੀ। ਉਹ ਤਾਂ ਖਾਬਾਂ ਵਿਚ ਬੈਠੀ ਸਾਰਾ ਕੰਮ ਧੰਦਾ ਨਬੇੜ ਲੈਂਦੀ ਵਿਆਹ ਦਾ। ਕੀਹਨੂੰ ਕੀ ਦੇਣਾ, ਕੀਹਤੋਂ ਕੀ ਲੈਣਾ, ਬਹੂ ਨੂੰ ਕੀ ਗਹਿਣੇ ਪਾਉਣੇ। ਕਈ ਵਾਰ ਤਾ ਉਹ ਬੈਠੀ-ਬੈਠੀ ਪੋਤੇ ਪੋਤਰੀਆਂ ਨੂੰ ਵੀ ਖਿਡਾ ਚੁੱਕੀ ਸੀ ਪਰ ਜਦੋ ਖਾਬਾਂ ਵਿਚੋਂ ਨਿਕਲਦੀ ਆਪਣੇ ਆਪ ਹੀ ਹੱਸ ਪੈਂਦੀ, ਫੋਟ ਮੈਂ ਕੀ ਕਮਲ ਮਾਰਦੀ ਰਹਿੰਦੀ ਆਂ।

ਵਿਆਹ ਦੇ ਦਿਨ ਨੇੜੇ ਆ ਰਹੇ ਸਨ। ਸੰਤੀ ਨੇ ਕਿਹਰੇ ਨੂੰ ਆਖ ਕੇ ਮਾੜੋ ਨੂੰ ਲੈ ਆਂਦਾ। ਮਾੜੋ ਆਪਣੀ ਮਾਂ ਤੋ ਵੱਧ ਕੇ ਕੰਮ ਧੰਦਾ ਕਰਦੀ। ਦੋਵੇਂ ਮਾਵਾਂ-ਧੀਆਂ ਸਾਰੀ ਤਿਆਰੀ ਕਰ ਰਹੀਆਂ ਸਨ। ਵਰੀ ਬਨਾਉਣ ਵੇਲੇ ਤੇ ਟੂੰਮਾ ਬਨਾਉਣ ਵੇਲੇ ਤੇਜੋ ਨੂੰ ਨਾਲ ਲਿਆ। ਮਾੜੋ ਨੇ ਆਪਣੀ ਮਾਂ ਨੂੰ ਆਖ ਦਿੱਤਾ ਸੀ ਕਿ ਸਾਰੀ ਹਿੰਮਤ ਤੇਜੋ ਦੀ ਹੈ ਜੇ ਉਹ ਨਾਂ ਸਿਰ ਚੁਕਦੀ ਤਾਂ ਆਹ ਘੜੀ ਨਸੀਬ ਹੋਣੀ ਮੁਸ਼ਕਿਲ ਸੀ। ਪਤਾ ਲੱਗਾ ਸੀ ਬਈ ਫਿਰ ਵੀ ਕੋਈ ਗਿਆ ਸੀ ਭਾਨੀ ਮਾਰਨ। ਕੁੜੀ ਵਾਲਿਆਂ ਝਾੜ ਕੇ ਮੋੜ ਦਿੱਤਾ। ਉਹ ਕਹਿੰਦੇ ਸਾਡਾ ਪ੍ਰਾਹੁਣਾ ਗਲਤ ਨਹੀ ਹੋ ਸਕਦਾ। ਤੇਜੋ ਤੇ ਮਾੜੋ ਨੇ ਵਧੀਆ ਤੋ ਵਧੀਆ ਕੱਪੜੇ ਖਰੀਦੇ ਸੱਤ ਤੋਲੇ ਦਾ ਸੈਟ ਪਸੰਦ ਕੀਤਾ। ਪੈਰਾਂ ਨੂੰ ਪੋਚੀਆਂ, ਟਿੱਕਾ, ਸੱਗੀ ਫੁੱਲ, ਸਿਰ ਦੀ ਸੂਈ ਸਾਰਾ ਕੁਝ ਮਾੜੋ ਤੇ ਤੇਜੋ ਨੇ ਸੰਤੀ ਦੀ ਅੱਧੀ ਕੁ ਰੈਅ ਹੋਣ ਤੇ ਖਰੀਦ ਲਿਆ। ਸਮਾਨ ਖਰੀਦਦੀ ਮਾੜੋ ਆਖ ਦਿਆ ਕਰੇ "ਵੇਖ ਭੈਣ ਬੇਬੇ ਦਾ ਮੂੰਹ। ਸਾਰਾ ਇਨਾਂ ਦਾ ਹੀ ਹੈ ਆਪਾਂ ਕਿਹੜਾ ਆਪ ਲਿਜਾਣਾ। ਬੇਬੇ ਤੋ ਤਾ ਫੋਕੀ ਸਾਬਾਸੇ ਨਹੀ ਲਈ ਜਾਦੀ"। ਸੰਤੀ ਨੇ ਮਿੰਨ੍ਹਾ ਮੁਸਕਰਾ ਕੇ ਦੂਜੇ ਪਾਸੇ ਮੂੰਹ ਕਰ ਲਿਆ। ਦੋਹੀਂ ਪਾਸੀਂ ਵਿਆਹ ਦੀਆਂ ਤਿਆਰੀਆਂ ਹੋ ਗਈਆਂ।

ਪੰਜ ਫੱਗਣ ਦਾ ਦਿਨ ਆ ਗਿਆ। ਜੰਨ ਦੇ ਕੋਈ ਵੀਹ ਕੁ ਬੰਦੇ ਗਏ। ਡੋਲਾ ਵਿਆਹ ਕੇ ਘਰੇ ਲੈ ਆਂਦਾ। ਸੰਤੀ ਤਾਂ ਬਹੂ ਦਾ ਮੂੰਹ ਵੇਖ-ਵੇਖ ਨਾ ਰੱਜੇ। ਹੁੰਦੜ ਹੇਲ, ਮੋਟੀ-ਮੋਟੀ ਅੱਖ, ਗੋਰਾ ਰੰਗ, ਕੱਦ ਵੀ ਬਲਰਾਜ ਨਾਲੋ ਭੋਰਾ ਉੱਚਾ। ਪਤਲੇ-ਪਤਲੇ ਨੈਣ ਨਕਸ਼ ਸੰਤੀ ਨੂੰ ਇਉਂ ਲੱਗੇ ਜਿਵੇ ਅਰਸਾਂ ਦੀ ਹੂਰ ਉਹਦੇ ਘਰੇ ਉਤਰ ਆਈ ਹੋਵੇ। ਆਂਢ-ਗਵਾਂਢ ਦੀਆ ਬੁੜੀਆਂ-ਕੁੜੀਆਂ ਜੋ ਵੀ ਵੇਖਦੀਆਂ ਬਹੂ ਦੇ ਹੁਸਨ ਦੀਆ ਸਿਫਤਾਂ ਕਰਦੀਆਂ। ਮਾੜੋ ਦੀ ਤਾਈ ਕਹੇ "ਭਾਈ ਜਿੰਨੀ ਸੋਹਣੀ ਹੈ ਉਨੀ ਸਚਿਆਰੀ ਵੀ ਐ"।

ਦੂਜੇ ਪਾਸੇ ਕਿਹਰ ਸਿੰਘ ਨੇ ਠੇਕੇ ਦੀ ਅੰਗਰੇਜ਼ੀ ਸ਼ਰਾਬ ਦੀਆਂ ਪੰਜ ਪੇਟੀਆਂ ਮੰਗਵਾਈਆਂ ਸਨ। ਪੰਜਾਹ ਕਿਲੋ ਬੱਕਰੇ ਦਾ ਝਟਕਾ। ਦਰਾਂ ਨੂੰ ਸ੍ਹਾਮਣੇ ਨੰਬਰਦਾਰਾਂ ਦੇ ਬਾਹਰਲੇ ਘਰੇ ਸਾਰਾ ਪ੍ਰੋਗਰਾਮ ਸੀ ਪਾਰਟੀ ਦਾ। ਮੀਟ ਵੀ ਉੱਧਰ ਹੀ ਰਿੱਝ ਰਿਹਾ ਸੀ ਤੇ ਸਾਰਿਆਂ ਦੇ ਬੈਠਣ ਵਾਸਤੇ ਮੰਜੇ ਵੀ ਉਧਰ ਹੀ ਡਾਹੇ ਗਏ ਸਨ। ਕਿਹਰੇ ਨੇ ਸਾਰੇ ਅਗਵਾੜ ਦੇ ਅਤੇ ਪਿੰਡ ਵਿਚੋਂ ਖਾਸ ਦੋਸਤਾਂ ਨੂੰ ਸੱਦਿਆ ਹੋਇਆ ਸੀ।ਜਿਹੜਾ ਵੀ ਆਉਦਾ ਮਿਹਰ ਸਿੰਘ ਉਸਨੂੰ ਨੰਬਰਦਾਰਾਂ ਵਾਲੇ ਘਰੇ ਲੈ ਜਾਂਦਾ। ਅੱਡੋ-ਅੱਡੀ ਪੰਜਾਂ-ਪੰਜਾਂ, ਸੱਤਾਂ-ਸੱਤਾਂ ਦੀਆ ਢਾਹਣੀਆਂ ਬੈਠੀਆਂ ਪੀ ਰਹੀਅਢ ਸਨ। ਜਿਨ੍ਹਾਂ-ਜਿਨ੍ਹਾਂ ਦਾ ਕੋਟਾ ਪੂਰਾ ਹੋਈ ਗਿਆ। ਉਹ ਮੀਟ ਨਾਲ ਰੋਟੀ ਖਾ ਕੇ ਘਰਾਂ ਨੂੰ ਚਾਲੇ ਪਾ ਲੈਦਾ। ਕਈ ਸ਼ਰਾਬ ਦੇ ਲਾਲਚੀ ਪੀ ਜਿਆਦਾ ਗਏ, ਉਨ੍ਹਾਂ ਨੂੰ ਤਾਂ ਬਿਨਾਂ ਰੋਟੀ ਤੋ ਘਰੇ ਛੱਡ ਕੇ ਆਉਣਾ ਪਿਆ। ਇਕ ਦੋ ਤਾਂ ਉਥੇ ਹੀ ਰਹੇ। ਰਿਸ਼ਤੇਸਾਰ ਤੇ ਪ੍ਰਾਹੁਣੇ ਤਾਏ ਕੇ ਘਰੇ ਬਿਠਾਏ ਗਏ ਸਨ। ਉਨਾਂ ਦਾ ਰਾਸ਼ਣ ਉਨਾਂ ਨੂੰ ਉਥੇ ਪਹੁੰਚਦਾ ਰਹਿੰਦਾ ਸੀ।

ਤਿੰਨਾਂ ਭਰਾਵਾਂ ਦੇ ਦਿਨ ਬਹੁਤ ਵਧੀਆ ਗੁਜਰ ਰਹੇ ਸਨ। ਵੱਡੇ ਦੋਵੇਂ ਖੇਤੀ ਦਾ ਕਰਦੇ ਬਲਰਾਜ ਅਜੇ ਵੀ ਮੱਝਾਂ ਮਗਰ ਹੀ ਰਹਿੰਦਾ, ਖੇਤ ਵਾਲਿਆਂ ਨੂੰ ਘਰ ਦਾ ਫਿਕਰ ਨਹੀ ਸੀ ਘਰ ਵਾਲਿਆਂ ਨੂੰ ਖੇਤ ਦਾ।

ਸੰਤੀ ਤੇ ਮੇਲੋ ਦੀ ਵੀ ਬਹੁਤ ਬਣਦੀ ਸੀ। ਮੇਲੋ ਨੇ ਘਰ ਦਾ ਸਾਰਾ ਕੰਮ ਸੰਭਾਲ ਲਿਆ। ਉਹ ਸੰਤੀ ਨੂੰ ਕੋਈ ਕੰਮ ਨਾਂ ਕਰਨ ਦਿੰਦੀ। ਸੰਤੀ ਧੱਕੇ ਨਾਲ ਹੀ ਰੋਟੀ ਟੁਕ ਦਾ ਕੰਮ ਕਰਿਆ ਕਰੇ। ਗੁਆਢਣਾਂ ਵੀ ਗੱਲਾਂ ਕਰਿਆ ਕਰਨ। "ਕੁੜੇ ਥਿਆਈ ਤਾਂ ਦੇਰ ਨਾਲ ਪਰ ਭਾਈ ਕੰਮ ਨੂੰ ਹੜੰਬਾ, ਸੰਤੀ ਦੀ ਨੂੰਹ। ਵੇਖ ਲੈ ਸੰਤੀ ਨੂੰ ਮਾਵਾਂ ਨਾਲੋਂ ਚੰਗਾ ਸਮਝਦੀ ਐ। ਦੂਜੀ ਕਹਿੰਦੀ ਭਾਈ ਲਾਣੇ ਚ ਆਈ ਐ। ਲਾਣੇ ਵਾਲੇ ਧੀ ਪੁੱਤ ਦਾ ਇਥੋ ਹੀ ਪਤਾ ਲੱਗਦਾ ਕੰਮ ਆਪਦਾ ਕਰਦੀ ਹੈ ਸੋਭਾ ਲੋਕਾਂ ਦੀ ਖੱਟਦੀ ਹੈ। ਆਪਣੇ ਔਹ ਗੋਲੀ ਪੈਣੇ ਕੀ ਨੂੰਹ ਜਦੋ ਦੀ ਆਈ

ਐ ਕਿਵੇ ਘਰ ਖੱਖੜੀਆਂ ਕਰੇਲੇ ਕਰ ਦਿੱਤਾ। ਉਹਨੇ ਨੁਕਸਾਨ ਕੀਤਾ ਘਰ ਦਾ ਤੇ ਗਾਲਾਂ ਲਈਆਂ ਲੋਕਾਂ ਦੀਆਂ। ਹਾਂ, ਭਾਈ ਇਹ ਕਰਮਾ ਦੀ ਖੇਡ ਹੈ, ਹੋਰ ਬੋਲਦੀ"।

ਸਾਰੇ ਘਰ ਦਾ ਮਾਹੌਲ ਬੜਾ ਵਧੀਆ ਸੀ। ਬੜਾ ਵਧੀਆ ਗੁਜਾਰਾ ਹੁੰਦਾ ਸੀ। ਮੇਲੋ ਦੇ ਘਰ ਇਕ ਧੀ ਨੇ ਜ਼ਨਮ ਲਿਆ। ਸਾਰਾ ਪ੍ਰਵਾਰ ਬਹੁਤ ਖੁਸ਼ ਸੀ ਪ੍ਰਵਾਰ ਨੂੰ ਤਾਂ ਕੋਈ ਚੀਜ਼ ਥਿਆ ਗਈ ਹੋਵੇ। ਇਕ ਕੁੜੀ ਨੂੰ ਪਾਵੇ ਦੂਜਾ ਚੱਕ ਲਵੇ। ਕਦੇ ਕਿਸੇ ਦੇ ਮਨ ਵਿਚ ਹੀ ਨਹੀਂ ਆਇਆ ਕਿ ਇਹ ਕੁੜੀ ਹੈ ਜਾਂ ਮੁੰਡਾ।

ਪਹਿਲੀ ਕੁੜੀ ਡੇਢ ਕੁ ਸਾਲ ਦੀ ਸੀ ਕਿ ਇਕ ਹੋਰ ਕੁੜੀ ਨੇ ਜਨਮ ਲਿਆ। ਪ੍ਰਵਾਰ ਵਿਚ ਇਕ ਵਾਰ ਨਿਰਾਸ਼ਾ ਜਿਹੀ ਹੋਈ। ਪਰ ਫਿਰ ਕੋਈ ਖਾਸ ਗੱਲ ਨਹੀਂ। ਪਹਿਲੀ ਕੁੜੀ ਵਾਂਗ ਦੂਜੀ ਨੂੰ ਸਾਰੇ ਉਨਾਂ ਹੀ ਪਿਆਰ ਕਰਦੇ। ਉਸੇ ਤਰਾ ਉਸ ਨਾਲ ਖੇਡਦੇ।

ਸੰਤੀ ਉਮਰ ਦੇ ਹਿਸਾਬ ਨਾਲ ਚੱਲਣ ਫਿਰਨ ਤੋ ਰਹਿੰਦੀ ਜਾ ਰਹੀ ਸੀ ਦੂਸਰਾ ਉਹਦੇ ਦਿਲ ਵਿਚ ਪੋਤੇ ਦੀ ਚਾਹਨਾ ਸੀ। ਉਹ ਕਹਿੰਦੀ ਹੁੰਦੀ ਵੱਡਿਆ ਨੇ ਪਿਉ ਦੀ ਪੀੜ੍ਹੀ ਅਗਾਂਹ ਤੋਰਨ ਲਈ ਆਪਣੀ ਜਿੰਦਗੀ ਵੀ ਘਰ ਦੇ ਲੇਖੇ ਲਾ ਦਿੱਤੀ। ਮੈਂ ਜਿਉਂਦੀ-ਜਿਉਂਦੀ ਪੋਤੇ ਦਾ ਮੂੰਹ ਵੇਖ ਸਕੂੰ ਪਤਾ ਨਹੀਂ। ਉਹ ਮੇਲੋ ਨੂੰ ਵੀ ਕਹਿੰਦੀ ਪੁੱਤ ਇਸ ਵਾਰ ਮੁੰਡਾ ਜੰਮੀ। ਮੇਰਾ ਮਰਨਾ ਸੁਖਾਲਾ ਹੋ ਜਾਊ ਮੇਰੀ ਤਮੰਨਾ ਪੂਰੀ ਕਰ ਦੇਈਂ। ਮੇਲੋ ਹੱਸ ਕੇ ਸਾਰ ਦਿੰਦੀ। ਦਿਲ ਵਿਚ ਸੋਚਦੀਏ ਕਮਲੀਏ ਮਾਂ ਮੈ ਕਿਹੜਾ ਜਾਣਕੇ ਧੀਆਂ ਜੰਮਦੀ ਆਂ। ਮੇਰਾ ਵੀ ਤਾਂ ਜੀਅ ਕਰਦਾ ਹੈ ਮੁੰਡਾ ਹੋਵੇ। ਮੇਰਾ ਵੀ ਮਾਣ-ਸਨਮਾਨ ਵਧੇਗਾ। ਮੈ ਵੀ ਕੱਲ ਨੂੰ ਤੇਰੇ ਵਾਗੂੰ ਪੁਤ ਵਿਆਹ ਕੇ ਨੂੰਹ ਘਰ ਲਿਆਵਾਂਗੀ।

ਮੇਲੋ ਨੂੰ ਨਿਕਾ ਨਿਆਣਾ ਹੋਣ ਵਾਲਾ ਸੀ ਨੌਵਾਂ ਮਹੀਨਾ ਸੀ ਇਕ ਦਿਨ ਸੰਤੀ ਅਚਾਨਕ ਬਿਮਾਰ ਹੋ ਗਈ ਉਸਨੂੰ ਬੁਖਾਰ ਹੋ ਗਿਆ। ਬੁਖਾਰ ਦੇ ਵਿਚੇ ਹੀ ਉਸਨੂੰ ਘਮੇਟਣੀ ਜਿਹੀ ਆਈ। ਉਹਨੇ ਸਾਹਮਣੇ ਫਿਰਦੇ ਕਿਹਰੇ ਨੂੰ ਅਵਾਜ਼ ਮਾਰੀ। ਜਦ ਕਿਹਰਾ ਕੋਲ ਆਇਆ ਸੰਤੀ ਮੰਜੇ ਦੀ ਪੈਂਦ ਵਿਚ ਫਸੀ ਪਈ ਸੀ, ਉਸਨੇ ਸੰਤੀ ਨੂੰ ਸਿੱਧਾ ਕੀਤਾ ਸੰਤੀ ਨੂੰ ਕੋਈ ਹੋਸ਼ ਨਹੀ ਸੀ। ਉਹਨੇ ਦਰਾ ਵਿਚ ਬੈਠੇ ਬਲਰਾਜ ਨੂੰ ਸੱਦਿਆ ਉਹ ਵੀ ਭੱਜ ਕੇ ਆ ਗਿਆ। ਮਾਈ ਨੂੰ ਚੱਕ ਕੇ ਡਾਕਟਰ ਦੇ ਲੈ ਗਏ। ਡਾਕਟਰ ਨੇ ਟੀਕੇ ਲਾ ਦਿੱਤੇ। ਕਹਿਣ ਲੱਗਾ ਕਿਹਰ ਸਿਆਂ ਮਾਈ ਨੂੰ ਘਰੇ ਹੀ ਲੈ ਜਾਵੋ। ਇਸਨੂੰ ਹਾਰਟ-ਅਟੈਕ ਦਾ ਦੌਰਾ ਪਿਆ ਹੈ। ਇਹਦੀ ਹਾਲਤ ਮੈਨੂੰ ਚੰਗੀ ਨਹੀ ਲੱਗਦੀ। ਐਵੇਂ ਮੋਗੇ, ਲੁਧਿਆਣੇ ਦੇ ਚੱਕਰ ਵਿਚ ਨਾ ਪੈਣਾ। ਪਰ ਜਿੰਨਾ ਚਿਰ ਸਾਹ ਚੱਲਦੇ ਹੋਣ, ਕੌਣ ਬੈਠ ਸਕਦਾ ਸਬਰ ਕਰਕੇ। ਡਾਕਟਰ ਦੇ ਮਨ੍ਹਾ ਕਰਨ ਤੇ ਕਿਹਰੇ ਹੋਣੀ ਮੋਗੇ ਨੂੰ ਚੱਲ ਪਏ। ਪਰ ਮਾਈ ਤਾਂ ਰਸਤੇ ਵਿਚ ਹੀ ਚਲਾਣੇ ਕਰ ਗਈ। ਘਰ ਆ ਗਏ ਸਵੇਰ ਨੂੰ ਸਸਕਾਰ ਕਰ ਦਿੱਤਾ ਗਿਆ। ਮੇਲੋ ਹੁਣ ਕੰਮ ਕਾਰ ਨਹੀ ਸੀ ਕਰ ਸਕਦੀ ਇਸ ਲਈ ਮਾੜੋ ਨੂੰ ਇਥੇ ਰੱਖ ਲਿਆ ਗਿਆ।

ਮੇਲੋ ਦੇ ਇਸ ਵਾਰ ਮੁੰਡਾ ਹੋਇਆ। ਸਾਰੇ ਘਰ ਵਿਚ ਖੁਸ਼ੀ ਦੀ ਲਹਿਰ ਦੌੜ ਗਈ।ਕਿਹਰਾ ਕਹਿੰਦਾ ਸਾਡੇ ਘਰ ਬੂਟਾ ਲੱਗ ਗਿਆ। ਕਿਹਰੇ ਦੇ ਮੂੰਹੋ ਬੂਟਾ ਲੱਗਿਆ ਸੁਣ ਕੇ ਮੁੰਡੇ ਦਾ ਨਾਮ ਬੂਟਾ ਰੱਖਿਆ ਗਿਆ। ਸੰਤੀ ਦੇ ਮਰਨ ਦਾ ਅਫਸੋਸ ਘਰ ਵਿਚੋ ਉਡਾਰੀ ਲਾ ਗਿਆ। ਇੱਕੀ ਦਿਨਾਂ ਦਾ ਮੁੰਡਾ ਹੋਏ ਤੋ ਮਾੜੋ ਵੀ ਆਪਣੇ ਸਹੁਰੀ ਚਲੀ ਗਈ।

ਕਿਹਰੇ ਤੋ ਛੋਟੇ ਮੇਹਰ ਨੂੰ ਪਤਾ ਨਹੀ ਕੀ ਧੱਤ ਪਈ। ਉਹ ਸਰਾਬ ਪੀਣ ਲੱਗ ਗਿਆ। ਜਦ ਕਿਸੇ ਨੇ ਮੇਹਰ ਨੂੰ ਕਹਿਣਾ ਕਿ ਤੂੰ ਸ਼ਰਾਬ ਨਾ ਪੀਆ ਕਰ ਤਾਂ ਉਸਨੇ ਬਹਾਨਾ ਮਾਰਨਾ, ਮੈ ਮੁੰਡੇ ਦੀ ਖੁਸ਼ੀ ਵਿਚ ਪੀਨਾ। ਸਾਡੀ ਪੀਹੜੀ ਵਧੀ ਐ। ਕਦੇ-ਕਦੇ ਤਾਂ ਸਵੇਰੇ ਉਠਦਾ ਹੀ ਲੱਗ ਜਾਇਆ ਕਰੇ ਉਹਦਾ ਇਹ ਪਤਾ ਨਹੀ ਸੀ ਕਿ ਉਹ ਪੱਠੇ ਲੈ ਕੇ ਘਰ ਵੀ ਪਹੁੰਚੇਗਾ ਜਾਂ ਰਾਹ ਵਿਚ ਹੀ ਪੱਠਿਆਂ ਵਾਲੀ ਰੇਹੜੀ ਰੋਕ ਕੇ ਧੁੱਤ ਹੋ ਕੇ ਬੈਠ ਜਾਵੇਗਾ। ਕਿਹਰ ਨੇ ਬਹੁਤ ਸਮਝਾਇਆ।ਪਰ ਉਸਤੇ ਕੋਈ ਅਸਰ ਨਾ ਹੋਵੇ। ਅਖੀਰ ਉਸਨੇ ਖੇਤ ਜਾਣਾ ਹੀ ਬੰਦ ਕਰ ਦਿੱਤਾ। ਪਲਾਟਾਂ ਵਿਚ ਛੰਨ ਬਣਾ ਲਈ। ਬੱਸ ਉਥੇ ਹੀ ਸਾਰਾ ਦਿਨ ਮਹਿਫਲ ਚਲਦੀ ਰਹਿੰਦੀ। ਉਹਦੀ ਰੋਟੀ ਵੱਡੀ ਕੁੜੀ ਉਥੇ ਹੀ ਦੇ ਆਇਆ ਕਰੇ।ਹੁਣ ਕਿਹਰ ਦੇ ਨਾਲ ਬਲਰਾਜ ਖੇਤ ਦਾ ਕੰਮ ਕਰਨ ਲੱਗਾ। ਮੱਝਾਂ ਤੇ ਇਕ ਭਈਆ ਰੱਖ ਲਿਆ।

ਕਿਹਰ ਦੇ ਇਕ ਦਿਨ ਖਾਲ ਘੜਦੇ ਦੇ ਫੜੰਗਾ ਵੱਜ ਗਿਆ। ਪਤਾ ਨਹੀਂ ਕੀ ਸੀ ਉਸ ਵਿਚ ਲੱਤ ਨੂੰ ਅਰਾਮ ਹੀ ਨਾ ਆਵੇ। ਚੀਸ ਪੈਣੋਂ ਹੀ ਨਾ ਹਟੇ ਉਹ ਡਾਕਟਰ ਦੇ ਗਿਆ ਡਾਕਟਰ ਨੇ ਜ਼ਖਮ ਵਾਲੇ ਥਾਂ ਦਵਾਈ ਲਾ ਕੇ ਪੱਟੀ ਕਰ ਦਿੱਤੀ। ਕਿਹਰੇ ਦੇ ਪੀੜ ਹਟਣ ਦੀ ਬਜਾਏ ਦੂਣੀ ਹੋ ਗਈ। ਰਾਤੋ-ਰਾਤ ਲੱਤ ਸੁਜ ਕੇ ਪਾਟਣ ਤੇ ਆ ਗਈ। ਰਾਮ ਤਾਏ ਨੇ ਲੱਤ ਵੇਖ ਕੇ ਕਿਹਾ ਭਾਈ ਕਿਸੇ ਜੋਗੀ ਨੂੰ ਵਿਖਾ ਲਈਏ। ਕਿਧਰੇ ਕੀੜਾ ਪਤੰਗਾ ਨਾ ਲੜ ਗਿਆ ਹੋਵੇ। ਜੋਗੀ ਨੂੰ ਲੱਤ ਵਿਖਾਈ ਉਹ ਕਹੇ ਕੀੜਾ ਡੱਸਿਆ(ਸੱਪ ਲੜਿਆ) ਹੈ, ਉਹਦੀ ਦਵਾਈ ਨਾਲ ਵੀ

ਅਰਾਮ ਨਾ ਆਇਆ। ਹੁਣ ਕੱਲਾ ਬਲਰਾਜ ਹੀ ਰਹਿ ਗਿਆ ਕੰਮ ਵਾਲਾ। ਕਿਹਰ ਦਾ ਇਨਾਂ ਬੁਰਾ ਹਾਲ ਹੋ ਗਿਆ ਕਿ ਉਹ ਜੰਗਲ ਪਾਣੀ ਵੀ ਮਸਾਂ ਜਾਇਆ ਕਰੇ।

ਮੇਲੋ ਨੂੰ ਵੀ ਕਾਫੀ ਔਖਾ ਹੋ ਗਿਆ। ਉਹ ਬੱਚਿਆਂ ਨੂੰ ਤਿਆਰ ਕਰਕੇ ਸਕੂਲ ਤੋਰਦੀ। ਹੋਰ ਨਿੱਕੇ-ਮੋਟੇ ਕੰਮ ਕਰਦੀ। ਜੇ ਚਾਹ ਜਾਂ ਰੋਟੀ ਤੋ ਮਾੜਾ ਮੋਟਾ ਲੇਟ ਹੋ ਜਾਦੀ ਤਾਂ ਕਿਹਰਾ ਘਰ ਸਿਰ ਤੇ ਚੱਕ ਲੈਂਦਾ। ਉਹ ਆਏ ਰਾਜ ਨੂੰ ਦੱਸਦੀ ਕਦੇ ਰਾਜ ਉਹਨੂੰ ਕਹਿੰਦਾ ਕਦੇ ਕਿਹਰੇ ਨੂੰ। ਉਹ ਵਿਚ ਵਿਚਾਲੇ ਫਸਿਆ ਮਹਿਸੂਸ ਕਰਦਾ। ਇਕ ਦਿਨ ਸੁਭਾ ਹੀ ਪਲਾਟਾ ਵਾਲਾ ਆ ਕੇ ਕਲੇਸ ਪਾ ਕੇ ਬੈਠ ਗਿਆ ਬਈ ਪੰਜ ਸੌ ਦੇਹ ਮੈਨੂੰ ਚਾਹੀਦੇ ਹਨ। ਰਾਜ ਨੇ ਕਿਹਾ, "ਘਰ ਨਹੀ ਹਨ ਆੜਤੀਏ ਤੋ ਲਿਆ ਕੇ ਦਿਨੇ ਦੇ ਦੇਵਾਂਗਾ"। ਉਹ ਅੜੀ ਫੜ ਕੇ ਬੈਠ ਗਿਆ। ਕਿਹਰੇ ਨੇ ਕਿਹਾ ਉਹ ਅੱਗੋ ਕਿਹਰੇ ਨੂੰ ਵੀ ਪੁਠਾ ਹੀ ਪਿਆ। ਰਾਜ ਬੋਲਦਿਆਂ ਨੂੰ ਛੱਡ ਕੇ ਖੇਤ ਨੂੰ ਚਲਿਆ ਗਿਆ। ਮੇਹਰ ਤੇ ਕਿਹਰ ਧੀਓ-ਭੈਣੀ ਹੁੰਦੇ ਰਹੇ।

ਸਾਂਮ ਨੂੰ ਰਾਜ ਜਦੋਂ ਖੇਤੋ ਆਇਆ ਤਾਂ ਕਿਹਰੇ ਨੇ ਦੱਸਿਆ "ਬਈ ਬੂਟਾ ਕੋਠੇ ਤੋ ਡਿੱਗ ਪਿਆ। ਉਹਨੂੰ ਡਾਕਟਰ ਦੇ ਲੈ ਕੇ ਗਏ ਨੇ"। ਰਾਜ ਕਿਹਰੇ ਨੂੰ ਕਹਿਣ ਲੱਗਾ, "ਸੁਭਾ ਦੇ ਕਲੇਸ਼ ਨੇ ਕੋਈ ਤਾ ਚੰਦ ਚਾੜਨਾ ਹੀ ਸੀ"। ਉਹ ਡਾਕਟਰ ਵੱਲ ਭੱਜ ਪਿਆ।

ਮੁੰਡੇ ਨੂੰ ਲੁਧਿਆਣੇ ਦਿਆ ਨੰਦ ਹਸਪਤਾਲ ਵਿਚ ਦਾਖਲ ਕਰਵਾ ਦਿੱਤਾ। ਤਿੰਨ ਦਿਨ ਤਾਂ ਮੁੰਡੇ ਨੇ ਕੋਈ ਅੰਗ ਪੈਰ ਨਾ ਹਲਾਇਆ। ਚੌਥੇ ਦਿਨ ਸਵੇਰੇ ਮਾੜੀ ਜਿਹੀ ਅੱਖ ਝਮਕੀ। ਸਭ ਨੂੰ ਹੌਂਸਲਾ ਜਿਹਾ ਹੋ ਗਿਆ ਬਈ ਹੁਣ ਮੋੜ ਪੈ ਜਾਵੇਗਾ। ਡਾਕਟਰ ਆਇਆ ਰਾਜ ਨੇ ਡਾਕਟਰ ਨੂੰ ਦੱਸਿਆ। ਡਾਕਟਰ ਚਿੱਕ ਕਰਕੇ ਮੁੜ ਗਿਆ। ਸਮੇਂ ਮੁਤਾਬਕ ਨਰਸ ਨੇ ਆ ਕੇ ਟੀਕਾ ਲਾਇਆ। ਮੁੰਡੇ ਨੇ ਦਰਦ ਮਹਿਸੂਸ ਕੀਤਾ। ਰਾਜ ਨੂੰ ਹੋਰ ਢਾਰਸ ਜਿਹੀ ਬੱਝ ਗਈ। ਪਰ ਉਹ ਨਰਸ ਅਜੇ ਤੀਜੇ ਮਰੀਜ਼ ਕੋਲ ਗਈ ਹੋਵੇਗੀ ਕਿ ਮੁੰਡੇ ਨੇ ਇਕ ਹਉਕਾ ਜਿਹਾ ਲਿਆ ਤੇ ਇਕ ਪਾਸੇ ਧੌਣ ਸੁੱਟ ਦਿੱਤੀ। ਰਾਜ ਦੀ ਲੇਰ ਨਿਕਲ ਗਈ। ਉਹਦੀ ਅਵਾਜ਼ ਸੁਣ ਕੇ ਨਰਸ ਤੇ ਹੋਰ ਡਾਕਟਰ ਵੀ ਭੱਜ ਕੇ ਆ ਗਏ। ਰਾਜ ਨੂੰ ਫੜ ਕੇ ਉਹਦਾ ਭਣੋਈਆ ਬਾਹਰ ਲੈ ਆਇਆ। ਮੇਲੋ ਨੂੰ ਵੀ ਬਾਹਰ ਕੱਢ ਦਿੱਤਾ ਤੇ ਬੂਟੇ ਵਾਲਾ ਮੰਜਾ ਖਿੱਚ ਕੇ ਦੂਜੇ ਕਮਰੇ ਵਿਚ ਲੈ ਗਏ। ਇਕ ਸੇਵਾਦਾਰ ਨੇ ਆਣ ਕੇ ਕਿਹਾ, ਬੂਟੇ ਦੇ ਵਾਰਸਾਂ ਨੂੰ ਡਾਕਟਰ ਸਾਹਿਬ ਅੰਦਰ ਬਲਾਉਂਦੇ ਨੇ। ਬੂਟੇ ਦਾ ਫੁੱਫੜ ਅੰਦਰ ਗਿਆ। ਡਾਕਟਰ ਨੇ ਸਭ ਦੱਸ ਦਿੱਤਾ। ਉਸਨੇ ਜੋ ਬਿੱਲ ਬਣਦਾ ਸੀ ਜਮ੍ਹਾਂ ਕਰਵਾ ਦਿੱਤਾ। ਡਾਕਟਰ ਨੂੰ ਆਖ ਕੇ ਹਸਪਤਾਲ ਦੀ ਐਬੂਲੈਂਸ ਹੀ ਕਿਰਾਏ ਤੇ ਲੈ ਲਈ। ਉਹ ਪਹਿ-ਪਾਟਦੀ ਨੂੰ ਲਾਸ਼ ਲੈ ਕੇ ਪਿੰਡ ਆ ਗਏ।

ਲਾਸ ਦਾ ਦਾਹ ਸਸਕਾਰ ਕਰਕੇ ਸਾਰੇ ਆਦਮੀ ਧਰਮਸ਼ਾਲਾ ਵਿਚ ਆ ਗਏ। ਪਾਠੀ ਨੇ ਅਲਾਣੀਆ ਦਾ ਪਾਠ ਕੀਤਾ, ਦੇਗ ਵਰਤਾਈ। ਲੋਕ ਆਪਣੇ ਘਰਾ ਨੂੰ ਚਲੇ ਗਏ। ਖਾਸ ਮਿੱਤਰ ਸਨੇਹੀ ਰਾਜ ਨੂੰ ਤੇ ਬੁੜੀਆ ਮੇਲੋ ਨੂੰ ਲੈ ਕੇ ਘਰ ਚਲੇ ਗਏ।

ਪੰਜ-ਸੱਤ ਬੰਦੇ ਤਖਤਪੋਸ ਤੇ ਬੈਠੇ ਸਨ। ਉਨਾਂ ਵਿਚੋ ਰਾਜਿਆਂ ਦਾ ਕਰਮਾ ਕਹਿੰਦਾ, ਯਾਰ ਕਿੰਨੀ ਮਾੜੀ ਹੋਈ ਰਾਜ ਨਾਲ। ਇਕੱਲਾ ਪੁੱਤ ਸੀ ਉਹ ਵੀ ਨਹੀ ਰਿਹਾ। ਰੱਬ ਦੇ ਘਰ ਵੀ ਇਨਸਾਫ ਨਹੀਂ। ਕੋਲ ਬੈਠੇ ਬੁੜੈ ਬੰਤੇ ਨੇ ਕਿਹਾ, ਪੁਤ ਇਹ ਕਰਮਾ ਦੀ ਖੇਡ ਹੈ। ਇਨਾਂ ਦੇ ਪਿਉ ਸੋਹਣ ਨੂੰ ਬੋਲ ਹੋਏ ਸੀ ਉਹ ਪੂਰੇ ਤਾਂ ਹੋਣੇ ਹੀ ਸਨ। ਕਰਮਾ ਹੈਰਾਨ ਜਿਹਾ ਹੋ ਕੇ ਪੁਛਣ ਲੱਗਾ। ਬਾਬਾ ਕੀਹਦੇ ਬੋਲ ਹੋਏ ਸੀ। ਲੈ ਸੁਣ ਲੈ, ਬੰਤਾ ਕਹਿੰਦਾ।

"ਆਹ ਹੱਲੇ ਗੁਲੇ(੧੯੪੭) ਵੇਲੇ ਦੀ ਗੱਲ ਹੈ। ਸੋਹਣਾ, ਪੁਨ ਤੇ ਆਪਣੇ ਵਿਹੜਿਓ ਸੀ ਚੀਨਾ, ਇਹ ਤਿੰਨੇ ਰਲ ਕੇ ਲੁਟਾਂ-ਘਸੁਟਾਂ ਦਾ ਕੰਮ ਕਰਦੇ ਸੀ। ਮੁਸਲਮਾਨਾਂ ਦੇ ਬਹੁਤ ਘਰ ਇਨ੍ਹਾਂ ਨੇ ਲੁੱਟੇ ਤੇ ਬਹੁਤ ਸਾਰੇ ਮੁਸਲਮਾਨ ਬੱਚੇ, ਔਰਤਾਂ ਤੇ ਆਦਮੀ ਇਨ੍ਹਾਂ ਨੇ ਕਿਰਪਾਨਾਂ-ਬਰਛਿਆਂ ਦੇ ਨਾਲ ਮਾਰ ਮੁਕਾਏ। ਪਹਿਲਾ ਲੁਟਣੇ ਫੇਰ ਮਾਰਨੇ। ਪੁਨ ਕੋਲ ਰਫਲ ਸੀ ਉਹ ਇਹ ਚਲਾਉਦੇ ਘੱਟ ਸੀ ਬਸ ਡਰਾਉਣ ਨੂੰ ਰੱਖਦੇ। ਸੋਹਣੇ ਕੋਲ ਇਕ ਬਾਰਾ ਬੋਰ ਦਾ ਪਿਸਤੌਲ ਵੀ ਸੀ, ਮੈ ਖੁਦ ਵੇਖਿਆ। ਕਦੇ-ਕਦੇ ਆਪਣੇ ਅਗਵਾੜ ਵਾਲਾ ਨੰਬਰਦਾਰ ਵੀ ਇਨਾਂ ਦੇ ਨਾਲ ਹੁੰਦਾ ਸੀ। ਕਹਿੰਦੇ ਆ ਜਦੋ ਪਾਪ ਦਾ ਭੂਤ ਸਿਰ ਸਵਾਰ ਹੋਵੇ ਉਹ ਚੰਗਾ ਮੰਦਾ ਨਹੀ ਸੋਚਦਾ। ਇਕ ਦਿਨ ਇਹ ਚਾਰ-ਪੰਜ ਜਾਣੇ ਸੀ, ਕਹਿੰਦੇ ਨਾਹਰਾ ਛੋਟੇ ਪਿੰਡ ਵਾਲਾ ਵੀ ਇਨਾਂ ਦੇ ਨਾਲ ਸੀ। ਇਹ ਸਵੇਰੇ ਪੰਜ ਕੁ ਵਜੇ ਪਿੰਡ ਪਹੁੰਚੇ। ਇਨਾਂ ਵੇਖਿਆ ਕਿ ਦੋ-ਤਿੰਨ ਆਦਮੀ ਜਿਨਾਂ ਕੋਲ ਸਮਾਨ ਦੀਆ ਪੰਡਾਂ ਸਨ। ਉਹ ਬਾਬੇ ਬੋਤੀਆਂ ਵਾਲੇ ਦੇ ਡੇਰੇ ਵਿਚ ਬੜੇ ਹਨ, ਇਹ ਉਨਾਂ ਦੇ ਮਗਰੇ ਹੀ ਡੇਰੇ ਵਿਚ ਬੜ ਗਏ। ਪਰ ਉਹ ਬੰਦੇ ਪਤਾ ਨਹੀਂ ਤਾਂ ਨੜਿਆਂ ਵਿਚ ਲੁਕ ਗਏ ਜਾਂ ਅੱਗੇ ਲੰਘ ਗਏ। ਇਨ੍ਹਾਂ ਨੂੰ ਸ਼ੱਕ ਪੈ ਗਿਆ ਕਿ ਉਹ ਬਾਬੇ ਦੀ ਕੁਲੀ ਵਿਚ ਚਲੇ ਗਏ। ਇਨਾਂ ਨੇ ਕੁਲੀ ਦੇ ਬਾਹਰ ਖੜ੍ਹ ਕੇ ਅਵਾਜ਼ ਮਾਰੀ"। ਅੰਦਰੋ ਬਾਬਾ ਬੋਲਿਆ "ਆਜੋ ਭਾਈ, ਬਾਬੇ ਨੇ ਲਾਲਟੈਨ ਦੀ ਬੱਤੀ ਵੱਡੀ ਕਰਦੇ ਨੇ ਕਿਹਾ"। ਸੋਹਣੇ ਨੇ ਕਿਹਾ, "ਬਾਬਾ ਜੋ ਤੇਰੇ ਕੋਲ ਬੰਦੇ ਆਏ ਆ ਉਨਾਂ ਨੂੰ ਬਾਹਰ ਕੱਢ"। ਬਾਬੇ ਨੇ ਕਿਹਾ, ਕਿਹੜੇ ਬੰਦੇ ਭਾਈ, "ਮੇਰੇ ਕੋਲ ਤਾਂ ਤੁਸੀਂ ਪਹਿਲੇ ਹੋ ਜਿਹੜੇ ਆਏ

ਹੋ। ਸੋਹਣੇ ਨੇ ਗੁੱਸੇ ਵਿਚ ਆ ਕੇ ਕਿਹਾ, "ਸਾਧਾ ਹੁਣੇ ਹੀ ਤਿੰਨ ਪੰਡਾਂ ਚੁੱਕੀ ਆਉਦੇ ਅਸੀਂ ਆਪ ਵੇਖੇ ਆ, ਸਿੱਧਾ ਹੋ ਕੇ ਦੱਸ ਕਿਥੇ ਐ"। ਬਾਬਾ ਕੁਲੀ ਤੋ ਬਾਹਰ ਆ ਗਿਆ। ਸੋਹਣੇ ਨੇ ਚੀਨੇ ਨੂੰ ਕਿਹਾ "ਅੰਦਰ ਜਾ ਕੇ ਵੇਖ ਇਹ ਸਾਲਾ ਝੂਠ ਬੋਲਦਾ ਹੋਊ ਅੰਦਰ ਹੀ ਲੁਕੇ ਹੋਣਗੇ"।
"ਸੋਹਣ ਸਿਆਂ ਭਾਈ ਮੈ ਝੂਠ ਕਿਉ ਬੋਲੂੰ"! ਬਾਬੇ ਨੇ ਕਿਹਾ।
ਚੀਨੇ ਨੇ ਅੰਦਰ ਵੇਖ ਕੇ ਕਿਹਾ "ਅੰਦਰ ਕੋਈ ਨਹੀ"।
ਸੋਹਣੇ ਨੇ ਫਿਰ ਕਿਹਾ, "ਦੱਸ ਦੇ ਸਾਧਾ ਜੇ ਚੰਗੀ ਚਾਹੁੰਨਾ, ਤੂੰ ਵੀ ਮੁਸਲਾ ਏਂ ਤੇ ਉਹ ਵੀ ਮੁਸਲੇ ਸੀ, ਕਿਥੇ ਲਕੋਏ ਆ ਦੱਸ, ਨਹੀ ਤਾਂ ਤੇਰੀ ਖੈਰ ਨਹੀ"।
"ਭਾਈ ਮੈਨੂੰ ਨਹੀ ਪਤਾ ਨਾ ਮੈ ਕੋਈ ਵੇਖਿਆ। ਝੂਠ ਮਾਰ ਕੇ ਮੈਂ ਕਿਉਂ ਕਿਸੇ ਦੀ ਕਬਰ ਵਿਚ ਪਵਾਂ। ਅੱਲਾ ਤਾਲਾ ਤਾਂ ਵੇਖਦਾ ਹੈ। ਉਸਦੇ ਸਾਹਮਣੇ ਤਾਂ ਕੋਈ ਝੂਠ ਨਹੀ ਬੋਲ ਸਕਦਾ"। ਇਹ ਅੱਗ ਬਬੂਲਾ ਹੋ ਕੇ ਕਹਿੰਦਾ ਏਹਨੇ ਕੁੱਤੇ ਨੇ ਇਉਂ ਠੀਕ ਨਹੀ ਔਣਾ, "ਇਹ ਆਖ ਕੇ ਇਹਨੇ ਤਲਵਾਰ ਕੱਢ ਲਈ। ਨੰਬਰਦਾਰ ਨੇ ਕਿਹਾ, ਛੱਡ ਸੋਹਣਿਆਂ ਹੋ ਸਕਦਾ ਉਹ ਅਗਾਂਹ ਲੰਘ ਗਏ ਹੋਣ। ਪਰ ਸੋਹਣਾ ਅੜ ਗਿਆ। ਕਹਿੰਦਾ ਇਹਦੇ ਵਾਲਾ ਤਾ ਕੰਮ ਅੱਜ ਕਰਨਾ ਹੀ ਹੈ। ਇਹ ਵੀ ਵੱਡਾ ਲੀਕੀ ਐ। ਪਤਾ ਲੱਗਾ ਸੀ ਇਥੇ ਚਾਰ ਪੰਜ ਮੁਸਲਿਆਂ ਦਾ ਇਕੱਠ ਹੋਇਆ ਸੀ। ਦੱਸ ਉਏ ਫਕੀਰਾ ਕੀ ਹੋਇਆ ਸੀ ਇਕੱਠ ਚ"। ਬਾਬੇ ਨੇ ਕਿਹਾ, "ਭਾਈ ਉਹ ਤਾਂ ਜਾਨ ਬਚਾਉਣ ਦੀ ਸੋਚਦੇ ਸਨ। ਮੈ ਕਿਹਾ ਭਾਈ ਜੀਹਤੋਂ ਜਾਨ ਬਚਾ ਕੇ ਨਿਕਲਿਆ ਜਾਂਦਾ ਨਿਕਲ ਜਾਵੋ। ਸਮਾਂ ਦਿਨੋ-ਦਿਨ ਭੈੜਾ ਆ ਰਿਹਾ"।
"ਤੂੰ ਭਵਿੱਖ ਬਾਣੀ ਕੀਤੀ ਸੀ ਤੈਨੂੰ ਨਹੀ ਡਰ ਸੀ ਆਉਣ ਵਾਲੇ ਸਮੇਂ ਦਾ"।
"ਭਾਈ ਮੈਨੂੰ ਕਾਹਦਾ ਡਰ, ਮੌਤ ਦਾ ਦਿਨ ਸੋਹਣ ਸਿਆਂ ਨਿਸਚਤ ਹੈ ਇਹ ਨਾ ਘੜੀ ਨਾ ਪਲ, ਅਗਾਂਹ ਪਿਛਾਂਹ ਨਹੀ ਹੁੰਦਾ"।
ਸੋਹਣੇ ਦੇ, ਸਿਰ ਤੇ ਚੰਡੀ ਸਵਾਰ ਸੀ ਉਸਨੇ ਫਕੀਰ ਨੂੰ ਕਿਹਾ, "ਧਿਆ ਲੈ ਜੀਹਨੂੰ ਧਿਆਉਣਾ ਤੇਰਾ ਸਮਾ ਆ ਗਿਆ"।
ਨੰਬਰਦਾਰ ਨੇ ਫਿਰ ਕਿਹਾ, "ਸੋਹਣਿਆਂ ਛੱਡ ਸਾਧਾਂ ਨਾਲ ਆਪਣਾ ਕੀ ਵੈਰ ਹੈ"।
ਸੋਹਣਾ ਗੁਸੇ ਵਿਚ ਬੋਲਿਆ, "ਇਹਦਾ ਖਾਤਮਾ ਤਾਂ ਮੈ ਕਰੂ ਹੀ ਕਰੂ"। ਕਹਿੰਦੇ ਫਕੀਰ ਨੇ ਕਿਹਾ ਛੱਡ "ਨੰਬਰਦਾਰਾ ਇਹਨੇ ਆਖੇ ਨਹੀ ਲੱਗਣਾ ਜਿਉਣ ਜੋਗਿਆ। ਕਿਸੇ ਦਾ ਖਾਤਮਾ ਕਰਨ ਵਾਲੇ ਦਾ ਜੱਗ ਤੋ ਆਪ ਹੀ ਨਾਮ ਨਿਸ਼ਾਨ ਮਿਟਦਾ ਹੁੰਦਾ ਹੈ"। ਇੰਨੀ ਆਖ ਕੇ ਬਾਬ ਚੌਕੜੀ ਮਾਰ ਕੇ ਬੈਠ ਗਿਆ ਤੇ ਬੋਲਿਆ, "ਸੋਹਣਿਆ ਕਰ ਲੈ ਚਾਅ ਪੂਰਾ"। ਸੋਹਣੇ ਨੇ ਕਿਰਪਾਨ ਨਾਲ ਬਾਬੇ ਦੀ ਧੌਣ ਵੱਡ ਦਿੱਤੀ। ਇਹ ਘਰਾਂ ਨੂੰ ਆ ਗਏ। ਵੇਖ ਲੈ ਨੰਬਰਦਾਰ ਨੂੰ ਤਾਂ ਭਾਗ ਲੱਗ ਗਏ, ਪੰਜਾ ਘੁਮਾਵਾਂ ਤੋ ਅੱਸੀ ਘੁੰਮਾ ਬਣਾਈ ਬੈਠਾ। ਆਹ ਜਿੰਨਾ ਚਿਰ ਕਿਹਰੇ ਹੋਣੀ ਬੈਠੇ ਆ ਲੋਕ ਕਹਿਣਗੇ ਸੋਹਣੇ ਦੇ ਮੁੰਡੇ ਐ। ਬਾਅਦ ਵਿਚ ਕੌਣ ਹੈ ਭਾਈ। ਪੈਲੀ ਕੁੜੀਆਂ ਦੇ ਨਾਮ ਲੱਗਜੂ ਬਿਗਾਨੇ ਪੁੱਤ ਪਤਾ ਨਹੀ ਰੱਖਣਗੇ ਕੇ ਵੇਚਣਗੇ। ਸੋਹਣੇ ਦਾ ਤਾਂ ਦੁਨੀਆਂ ਤੋ ਨਾਮ ਨਿਸ਼ਾਨ ਖਤਮ ਹੋਇਆ ਸਮਝ"।

"ਅਮਰਜੀਤ ਸਿੰਘ ਸਿੱਧੂ
ਹਮਬਰਗ"।

# ਚੰਦ

ਤਿੰਨ ਧੀਆਂ ਦੇ ਮਗਰੋਂ ਮੱਘਰ ਦੇ ਘਰ ਪੁਤਰ ਨੇ ਜਨਮ ਲਿਆ। ਪੂਰਨਮਾਸੀ ਦਾ ਦਿਨ ਸੀ। ਮੱਘਰ ਦੀ ਮਾਂ ਨੇ ਆਖਿਆ, "ਪੁੱਤ, ਅੱਜ ਪੁਨਿਆ ਹੈ। ਵੇਖ ਕਿਵੇਂ ਨਿੱਖਰੀ ਰਾਤ ਵਿਚ ਚਾਨਣ ਹੀ ਚਾਨਣ ਹੈ। ਮੇਰਾ ਪੋਤਾ ਵੀ ਇਓ ਚਾਨਣ ਖਿਡਾਉ। ਇਸ ਲਈ ਇਹਦਾ ਨਾਮ ਚੰਦ ਸਿੰਘ ਰੱਖਣਾ ਹੈ"। ਸਾਰਿਆ ਨੇ ਮਾਂ ਦੇ ਬੋਲਾਂ ਤੇ ਬੱਚੇ ਦਾ ਨਾਮ ਚੰਦ ਸਿੰਘ ਰੱਖ ਲਿਆ।
ਚੰਦ ਨੇ ਪਿੰਡ ਦੇ ਮਿਡਲ ਸਕੂਲ ਵਿਚੋਂ ਅੱਠਵੀਂ ਪਾਸ ਕਰ ਲਈ। ਮੱਘਰ ਨੇ ਉਸ ਨੂੰ ਨੇੜਲੇ ਪਿੰਡ ਵਿਚ ਹਾਈ

ਸਕੂਲ ਵਿਚ ਦਾਖਲਾ ਕਰਵਾਉਣਾ ਚਾਹਿਆ। ਪਰ ਚੰਦ ਨੇ ਅੱਗੇ ਪੜ੍ਹਨ ਤੋ ਨਾਂ ਕਰ ਦਿੱਤੀ। ਮੱਘਰ ਸਿੰਘ ਤੇ ਚੰਦ ਦੀ ਮਾਂ ਨੇ ਬਹੁਤ ਆਖਿਆ। ਜਿਵੇਂ ਉਸ ਨੇ ਅੱਗੇ ਨਾ ਪੜਨ ਦੀ ਸੌਹ ਹੀ ਖਾ ਲਈ ਹੋਵੇ।

ਚੰਦ ਦੀ ਬੇਬੇ ਨੇ ਚੰਦ ਦੀ ਹਿਮਾਇਤ ਕਰਵਾਉਦੀ ਨੇ ਆਖਿਆ।" ਜੇ ਨਹੀ ਪੜਦਾ ਨਾਂ ਪੜਨ ਦੇ ਅੱਗੇ ਕਿਹੜਾ ਪੜ੍ਹੇ ਹੋਏ ਪਟਵਾਰੀ ਲੱਗੇ ਆ। ਔਹ ਵੇਖ ਹਰਨਾਮੇ ਕਾ ਪਾਲ ਤੇ ਕਪੂਰੇ ਕਾ ਰੂਪ ਵਿਚਾਰੇ ਬਾਰਾਂ-ਬਾਰਾਂ ਪੜ੍ਹਕੇ ਵੀ ਖੇਤੀ ਹੀ ਕਰਨ ਲੱਗੇ ਨੇ। ਚੰਗਾ ਹੈ ਹੁਣ ਤੋ ਹੀ ਕੰਮ ਦਾ ਭੁਸ ਪੈ ਜਾਊ। ਤੈਨੂੰ ਵੀ ਕੁਝ ਸੁਖਾਲਾ ਹੋਊਗਾ"।

ਚੰਦ ਹਰ ਰੋਜ਼ ਸਵੇਰੇ ਉਠ ਕੇ ਇਸ਼ਨਾਨ ਕਰਕੇ। ਪਹਿਲਾ ਗੁਰਦੁਆਰੇ ਜਾ ਕੇ ਮੱਥਾ ਟੇਕ ਕੇ ਆਉਦਾ। ਫਿਰ ਹੋਰ ਕੰਮ ਕਰਦਾ।

ਗੁਰਦੁਆਰੇ ਦੀ ਸੇਵਾ ਨਿਭਾ ਰਿਹਾ ਗਰੰਥੀ ਰਾਮ ਸਿੰਘ ਬਹੁਤ ਵਿਦਵਾਨ ਤੇ ਪੰਥ ਦਾ ਦਰਦੀ ਸੀ। ਉਸ ਨੇ ਪਿੰਡ ਦੇ ਦਸ-ਬਾਰਾਂ ਮੁੰਡੇ ਪਾਠ ਕਰਨ ਲਈ ਤਿਆਰ ਕਰ ਲਏ।

ਜਿੰਨ੍ਹਾਂ ਨੂੰ ਪਹਿਲਾਂ ਉਸਨੇ ਸ੍ਰੀ ਆਨੰਦਪੁਰ ਸਾਹਿਬ ਤੋਂ, ਵਿਸਾਖੀ ਤੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਲਿਆਂਦਾ। ਪਿੰਡ ਆ ਕੇ ਉਹ ਸਾਰਿਆਂ ਨੂੰ ਗੁਰੂ ਗੰਥ ਸਾਹਿਬ ਦੀ ਸੰਥਿਆ ਦੇਣ ਲੱਗਾ। ਇਨਾਂ ਸਾਰਿਆਂ ਵਿਚੋ ਚੰਦ ਤੇ ਤਿੰਨ ਹੋਰ ਮੁੰਡੇ ਹੀ ਰਹਿ ਗਏ। ਜਿੰਨਾ ਨੇ ਪੂਰੀ ਸੰਥਿਆ ਲਈ। ਇਹ ਚਾਰੇ ਆਖੰਡ ਪਾਠ ਦੇ ਪਾਠੀ ਬਣ ਗਏ। ਚੰਦ ਤੇ ਗੁਰੂ ਦੀ ਇੰਨੀ ਕਿਰਪਾ ਹੋਈ। ਉਹ ਹਰ ਸਮੇ ਤੁਰਿਆ ਫਿਰਦਾ, ਕੰਮ-ਧੰਦਾ ਕਰਦਾ ਵੀ ਬਾਣੀ ਦਾ ਜਾਪ ਕਰਦਾ ਰਹਿੰਦਾ। ਜੇ ਕੋਈ ਉਸ ਨੂੰ ਮੰਦਾ ਬੋਲਦਾ ਤਾਂ ਵੀ ਉਹ ਹੱਸ ਕੇ ਗੱਲ ਟਾਲ ਜਾਂਦਾ।

ਭਾਈ ਰਾਮ ਸਿੰਘ ਨੇ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਗੁਰਪੁਰਬ ਮਨਾਉਣ ਲਈ ਚੰਦ ਹੋਰਾਂ ਨਾਲ ਸਲਾਹ ਕੀਤੀ। ਸਾਰਿਆਂ ਨੇ ਸਹਿਮਤੀ ਪ੍ਰਗਟਾ ਦਿੱਤੀ। ਇਨ੍ਹਾਂ ਪਿੰਡ ਦੇ ਗੁਰਦੁਆਰਾ ਸਾਹਿਬ ਵਿਚ ਸ੍ਰੀ ਆਖੰਡ ਪਾਠ ਸਾਹਿਬ ਪ੍ਰਾਰੰਭ ਕਰ ਲਿਆ।

ਭਾਰਤ ਸਰਕਾਰ ਨੇ ਸ੍ਰੀ ਅਕਾਲ ਤਖਤ ਸਾਹਿਬ ਤੇ ਹਮਲਾ ਕਰਨ ਲਈ ਫੌਜਾਂ, ਸੀ.ਆਰ.ਪੀ, ਬੀ.ਐਸ.ਐਫ ਦੇ ਸਿਪਾਹੀਆਂ ਦੀ ਬਹੁਤ ਵੱਡੀ ਗਿਣਤੀ ਸ੍ਰੀ ਦਰਬਾਰ ਸਾਹਿਬ ਦੇ ਚਾਰੇ ਪਾਸੇ ਤਾਇਨਾਤ ਕਰ ਦਿੱਤੀ। ਰੇਡੀਓ, ਟੀ.ਵੀ ਰਾਹੀ ਤੇ ਸਰਕਾਰੀ ਗੱਡੀਆਂ ਰਾਹੀ ਸਾਰੇ ਪੰਜਾਬ ਵਿਚ ਕਰਫਿਊ ਦੀ ਅਨਾਊਸ ਮੈਂਟ ਕਰ ਦਿੱਤੀ। ਸ੍ਰੀ ਹਰਿਮੰਦਰ ਸਾਹਿਬ ਸਮੇਤ ਹੋਰ ਅਠੱਤੀ ਗੁਰੂ ਘਰਾਂ ਤੇ ਸਰਕਾਰ ਨੇ ਇਕੋ ਸਮੇਂ ਹਮਲਾ ਕਰ ਦਿੱਤਾ। ਪਿੰਡਾਂ ਵਿਚ ਪੁਲਿਸ ਤੇ ਸੀ.ਆਰ.ਪੀ ਦੀਆਂ ਗੱਡੀਆਂ ਹਰਲ-ਹਰਲ ਕਰਦੀਆਂ ਫਿਰਦੀਆਂ ਸਨ। ਕਿਸੇ ਤੋਂ ਖੇਤੋਂ ਪੱਠੇ ਲੈਣ ਲਈ ਨਹੀ ਨਿਕਲਿਆ ਜਾਂਦਾ ਸੀ। ਜਨ ਸੇਵਾ ਬਿਲਕੁਲ ਬੰਦ ਕਰ ਦਿੱਤੀ ਗਈ।

ਚੰਦ ਸੁਭਾ ਤਿੰਨ ਵਜੇ ਉਠਿਆ। ਇਸ਼ਨਾਨ ਕੀਤਾ। ਗੁਰਦੁਆਰਾ ਸਾਹਿਬ ਨੂੰ ਤੁਰ ਪਿਆ। ਚਾਰ ਵਜੇ ਉਸ ਦੀ ਰੌਲ ਸੀ, ਉਸਨੇ ਦੂਸਰੇ ਗ੍ਰੰਥੀ ਸਿੰਘ ਨੂੰ ਉਠਾਉਣਾ ਸੀ। ਚੰਦ ਆਪਣੇ ਧਿਆਨ ਵਿਚ ਬਾਣੀ ਪੜਦਾ ਜਾ ਰਿਹਾ ਸੀ। ਜਦੋ ਉਹ ਸੜਕ ਤੇ ਪਹੁੰਚਿਆ। ਇਕ ਪੁਲਿਸ ਦੀ ਗੱਡੀ ਆ ਕੇ ਚੰਦ ਦੇ ਕੋਲ ਰੁਕ ਗਈ। ਜੀਪ ਵਿਚੋਂ ਤਿੰਨ-ਚਾਰ ਸਿਪਾਹੀਆਂ ਨੇ ਛਾਲਾ ਮਾਰਕੇ ਚੰਦ ਨੂੰ ਆ ਘੇਰਿਆ। ਇਕ ਚਿਲਮ ਮੂੰਹੇ ਸਿਪਾਹੀ ਨੇ ਗਾਲ ਕੱਢ ਕੇ ਆਖਿਆ, "ਉਏ ਕਿਧਰ ਨੂੰ ਬੂਥਾ ਚੱਕਿਆ। ਤੈਨੂੰ ਨਹੀ ਪਤਾ ਕਰਫਿਊ ਲੱਗਿਆ ਹੈ।"

"ਜੀ ਮੈ ਤਾਂ ਗੁਰੂ ਘਰ ਨੂੰ ਜਾ ਰਿਹਾ ਹਾਂ। ਮੇਰੀ ਚਾਰ ਵਜੇ ਰੌਲ ਹੈ"। ਚੰਦ ਨੇ ਬੜੇ ਪਿਆਰ ਨਾਲ ਆਖਿਆ। ਜੀਪ ਦੀ ਮੂਹਰਲੀ ਸੀਟ ਤੇ ਬੈਠੇ ਮੋਨੇ ਥਾਣੇਦਾਰ ਨੇ ਆਖਿਆ, "ਇਹਨੂੰ ਫੜ ਕੇ ਵਿਚ ਬਿਠਾਵੋ, ਸਾਲਾ ਰੌਲ ਦਾ। ਇਨਾਂ ਭੈਣ--- ਗਾਤਰਿਆਂ ਵਾਲਿਆਂ ਨੇ ਤਾਂ ਆਹ ਵਖਤ ਪਾਇਆ"। ਸਿਪਾਹੀਆਂ ਨੇ ਚੰਦ ਨੂੰ ਬਾਹੋਂ ਫੜ ਕੇ ਜੀਪ ਵਿਚ ਬਿਠਾ ਲਿਆ।

"ਸਰਦਾਰ ਜੀ ਮੇਰਾ ਕਸੂਰ ਤਾਂ ਦੱਸ ਦੇਵੋ ਕੀ ਹੈ।" ਚੰਦ ਨੇ ਨਾਲ ਬੈਠੇ ਪੱਗ ਵਾਲੇ ਸਿਪਾਹੀ ਨੂੰ ਆਖਿਆ।

"ਸਾਲੇ ਪੰਜਾਬ ਨੂੰ ਜੰਗਲ ਦਾ ਰਾਜ ਬਣਾਈ ਫਿਰਦੇ ਐ। ਗੋਲ ਪੱਗਾਂ ਬੰਨ ਕੇ ਰਾਣੀ ਖਾਂਹ ਦੇ ਸਾਲੇ ਬਣੇ ਫਿਰਦੇ ਨੇ। ਪੰਜਾਬ ਨੂੰ ਇਕੱਲੇ ਪਿਓ ਦਾ ਹੀ ਸਮਝਦੇ ਹਨ। ਇਨਾਂ ਨੂੰ ਹਰਾਮ ਦੀ ਔਲਾਦ ਨੂੰ ਪੁਛਣਾ ਹੋਵੇ। ਜਿਹੜੇ ਕਈ ਪੀੜ੍ਹੀਆਂ ਦੇ ਤੁਹਾਡੀ ਮਾਂ ਦੇ ਖਸਮ ਇਥੇ ਰਹਿੰਦੇ ਨੇ ਉਹ ਕਿਧਰ ਨੂੰ ਜਾਣ"। ਅਗਲੀ ਸੀਟ ਤੇ ਬੈਠੇ ਥਾਣੇਦਾਰ ਨੇ ਗਾਲਾਂ ਦੀ ਝੜੀ ਲਾ ਦਿੱਤੀ। ਗੁਸੇ ਨਾਲ ਉਸ ਦੇ ਮੂੰਹੋ ਥੁੱਕ ਨਿਕਲ ਕੇ ਗੱਡੀ ਦੇ ਡਰਾਇਵਰ ਦੇ ਮੂੰਹ ਤੇ ਜਾ ਪਿਆ।

ਚੰਦ ਨੂੰ ਥਾਣੇ ਲਿਜਾ ਕੇ ਹਵਾਲਾਤ ਵਿਚ ਬੰਦ ਕਰ ਦਿੱਤਾ, ਜਿਥੇ ਪਹਿਲਾਂ ਵੀ ਅੱਠ-ਦੱਸ ਨੌਜਵਾਨ ਬੰਦ ਕੀਤੇ ਹੋਏ ਸਨ। ਸਾਰੇ ਹੀ ਬਿਨਾਂ ਕਸੂਰ ਤੋਂ ਫੜੇ ਸਨ।

ਅੱਠਵੇਂ ਦਿਨ ਇਨਾਂ ਨੂੰ ਜੱਜ ਦੇ ਪੇਸ ਕਰਕੇ ਫਿਰੋਜ਼ਪੁਰ ਜੇਲ੍ਹ ਵਿਚ ਭੇਜ ਦਿੱਤਾ ਗਿਆ।

ਸਾਰੇ ਰਿਸ਼ਤੇਦਾਰ ਚਿੰਤਾਂ ਵਿਚ ਡੁਬੇ ਹੋਏ ਸਨ। ਕਿਸੇ ਨੂੰ ਕੋਈ ਪਤਾ ਨਹੀ ਸੀ ਲੱਗ ਰਿਹਾ ਕਿ ਉਹ ਕਿਥੇ ਉਸਦਾ ਪਤਾ ਕਰਨ। ਮੱਘਰ ਸਿੰਘ ਨੇ ਆਵਾਜਾਈ ਖੁੱਲਣ ਤੇ ਸਰਪੰਚ ਤੇ ਹੋਰ ਰਸੂਖ ਵਾਲੇ ਆਦਮੀਆਂ ਨੂੰ ਨਾਲ

ਲੈ ਕੇ ਸਾਰੇ ਥਾਣਿਆਂ ਵਿਚ ਵੀ ਪਤਾ ਕੀਤਾ। ਕਿਤੋ ਕੋਈ ਵੀ ਪਤਾ ਨਹੀ ਸੀ ਲੱਗ ਰਿਹਾ। ਭਾਈ ਰਾਮ ਸਿੰਘ ਸੁਭਾ ਸ਼ਾਮ ਘਰ ਆਉਦਾ। ਉਹ ਸਾਰੇ ਪ੍ਰਵਾਰ ਨੂੰ ਦਿਲਾਸਾ ਦਿੰਦਾ। ਉਸ ਨੇ ਪ੍ਰਵਾਰ ਨੂੰ ਕਿਹਾ, "ਥਿਰ ਘਰ ਬੈਸਿਓ ਹਰਜਨ ਪਿਆਰੇ, ਤੋ ਲੈ ਕੇ ਨਾਨਕ ਓਟ ਪਕਰੀ ਪ੍ਰਭ ਸੁਆਮੀ ਤੱਕ ਦਾ ਪਾਠ ਕਰਿਆ ਕਰੋ। ਗੁਰੂ ਅੰਗ-ਸੰਗ ਹੈ ਭਲੀ ਕਰਨਗੇ।"

ਦਿਨ ਦੇ ਦੱਸ ਵੱਜੇ ਸੀ ਇਕ ਅਣਪਛਾਤੇ ਆਦਮੀ ਨੇ ਮੱਘਰ ਸਿੰਘ ਦਾ ਘਰ ਪੁੱਛ ਕੇ, ਦਰਾਂ ਮੂਹਰੇ ਆ ਸਾਇਕਲ ਖੜਾ ਕੀਤਾ। ਚੰਦ ਦੀ ਬੇਬੇ ਦਾ ਓਪਰੇ ਆਦਮੀ ਨੂੰ ਖੜਾ ਵੇਖਕੇ ਤਰਾਹ ਜਿਹਾ ਨਿਕਲ ਗਿਆ। ਉਸ ਨੇ ਮਨ ਵਿਚ ਵਾਹਿਗੁਰੂ ਨੂੰ ਯਾਦ ਕੀਤਾ। ਹੇ ਸੱਚੇ ਪਾਤਸਾਹ ਸੁੱਖ ਵਰਤਾਈ। ਉਹ ਦਰਾਂ ਕੋਲ ਚਲੀ ਗਈ। ਉਸ ਆਦਮੀ ਨੇ ਸਤਿ ਸ੍ਰੀ ਅਕਾਲ ਬੁਲਾ ਕੇ ਪੁਛਿਆ।

"ਭੈਣ ਜੀ ਇਹ ਚੰਦ ਸਿੰਘ ਪੁਤਰ ਮੱਘਰ ਸਿੰਘ ਦਾ ਘਰ ਹੈ।"

"ਹਾਂ ਬਾਈ ਜੀ, ਸੁਖ ਤਾਂ ਹੈ।" ਚੰਦ ਦੀ ਬੇਬੇ ਨੇ ਆਖਿਆ।

"ਹਾਂ ਭੈਣ, ਮੈ ਤਹਾਨੂੰ ਦੱਸਣ ਆਇਆਂ। ਕਿ ਤੁਹਾਡਾ ਚੰਦ ਸਿੰਘ ਫਿਰੋਜ਼ਪੁਰ ਜੇਲ੍ਹ ਵਿਚ ਹੈ। ਮੈ ਕੱਲ੍ਹ ਆਪਣੇ ਭਰਾ ਦੀ ਮੁਲਾਕਾਤ ਲਈ ਗਿਆ ਸੀ। ਉਨ੍ਹਾਂ ਨੇ ਮੈਨੂੰ ਸੁਨੇਹਾ ਦਿੱਤਾ ਕਿ ਘਰੇ ਪਤਾ ਕਰ ਦੇਵਾਂ, ਘਰ ਦੇ ਫਿਕਰ ਕਰਦੇ ਹੋਣਗੇ।"

"ਆ ਵੀਰ ਅੰਦਰ ਲੰਘ ਆ। ਧੰਨਵਾਦ ਭਰਾਵਾ ਤੇਰਾ। ਤੂੰ ਤਾਂ ਦੱਸ ਕੇ ਕਾਲਜੇ ਠੰਢ ਪਾ ਦਿੱਤੀ। ਪੰਦਰਾਂ ਦਿਨ ਹੋਗੇ, ਵੀਰਾ ਨਾ ਚੱਜ ਨਾਲ ਪਕਾਈ ਹੈ ਨਾ ਖਾਧੀ ਹੈ। ਕੋਈ ਥਾਂ ਨਹੀਂ ਭਾਲਣੋਂ ਛੱਡਿਆ।" ਕਹਿੰਦੀ ਨੇ ਕੁੜੀ ਨੂੰ ਚਾਹ ਬਣਾਉਣ ਲਈ ਆਖਿਆ।

ਇਨ੍ਹੇ ਚਿਰ ਨੂੰ ਘਰੇ ਭਾਈ ਰਾਮ ਸਿੰਘ ਵੀ ਆ ਗਏ। ਉਹ ਤਾਂ ਕਿਸੇ ਪਾਸੇ ਨੂੰ ਚੰਦ ਦਾ ਪਤਾ ਕਰਨ ਲਈ ਜਾਣ ਲਈ ਤਿਆਰ ਸਨ। ਉਹ ਤਾਂ ਘਰ ਦੱਸਣ ਹੀ ਆਏ ਸਨ। ਚੰਦ ਦੀ ਖਬਰ ਸੁਣ ਕੇ ਘਰ ਵਿਚ ਵਿਆਹ ਜਿੰਨਾਂ ਚਾਅ ਚੜ ਗਿਆ।

ਅਗਲੇ ਦਿਨ ਹੀ ਮੱਘਰ ਸਿੰਘ, ਭਾਈ ਰਾਮ ਸਿੰਘ ਤੇ ਪਿੰਡ ਦਾ ਸਰਪੰਚ ਫਿਰੋਜ਼ਪੁਰ ਜੇਲ੍ਹ ਵਿਚ ਚੰਦ ਦੀ ਮੁਲਾਕਾਤ ਕਰਨ ਚਲੇ ਗਏ। ਚੰਦ ਨੇ ਦੱਸਿਆ ਕਿ, "ਸਾਡੇ ਉਪਰ ਇਨ੍ਹਾਂ ਨੇ ਸਪੈਸ਼ਲ ਟਾਡਾਂ ਧਾਰਾ ਲਾਈ ਹੈ। ਛੇਤੀ ਜ਼ਮਾਨਤ ਨਹੀ ਹੋਣੀ। ਪਰ ਤੁਸੀ ਫਿਰ ਵੀ ਵਕੀਲ ਕਰਕੇ ਵੇਖ ਲੈਣਾ।"

ਚੰਦ ਸਿੰਘ ਸਾਰਾ ਦਿਨ ਜੇਲ੍ਹ ਵਿਚ ਵੀ ਪਾਠ ਕਰਨ ਲੱਗਾ ਰਹਿੰਦਾ। ਉਹ ਜੇਲ੍ਹ ਦੇ ਗੁਰੂਘਰ ਵਿਚ ਸਧਾਰਨ ਪਾਠ ਪ੍ਰਕਾਸ਼ ਕਰ ਲੈਦਾ। ਜਿਨਾਂ ਵੀ ਵੱਧ ਤੋ ਵੱਧ ਸਮਾਂ ਲੱਗਦਾ ਉਹ ਗੁਰਬਾਣੀ ਪੜ੍ਹਨ ਵਿਚ ਗੁਜਾਰਦਾ।

ਅੱਠ-ਨੌ ਮਹੀਨੇ ਦੀ ਭੱਜ ਨੱਠ ਤੋ ਬਾਅਦ ਜਾ ਕੇ ਚੰਦ ਹੋਰਾਂ ਤੋ ਕੇਸ ਵਾਪਸ ਲੈ ਲਏ ਤੇ ਛੱਡ ਦਿੱਤਾ। ਪਿੰਡ ਆ ਕੇ ਵੀ ਉਹਦਾ ਜਿਆਦਾ ਸਮਾ ਗੁਰਦੁਆਰੇ ਸੇਵਾ ਜਾਂ ਸਿਮਰਨ ਵਿਚ ਹੀ ਲੰਘਦਾ। ਚੰਦ ਹੋਰਾਂ ਦਾ ਗੁਆਂਢੀ ਜੈਲਦਾਰ ਸੀ ਜੋ ਕਾਂਗਰਸੀ ਤੇ ਪੁਲਿਸ ਦਾ ਟਾਊਟ ਸੀ। ਉਸਨੂੰ ਚੰਦ ਹੋਰਾਂ ਦੇ ਚਿੱਟੇ ਕੱਪੜੇ ਤੇ ਉਪਰ ਦੀ ਗਾਤਰੇ ਭਾਉਂਦੇ ਨਹੀ ਸਨ। ਉਹ ਇਨਾਂ ਦੇ ਖਿਲਾਫ ਪੁਲਿਸ ਵਾਲਿਆ ਨੂੰ ਕਈ ਤਰਾ ਦੀਆਂ ਲੂਤੀਆਂ ਲਾਈ ਰੱਖਦਾ। ਪੰਜਾਬ ਦੇ ਹਲਾਤ ਦਿਨੋ-ਦਿਨ ਖਰਾਬ ਹੋਈ ਜਾ ਰਹੇ ਸਨ। ਲੁਟੇਰਾ ਅਨਸਰ ਖਾੜਕੂ ਲਹਿਰ ਨੂੰ ਤਹਿਸ-ਨਹਿਸ ਕਰਨ ਲਈ ਸਰਕਾਰ ਨੇ ਆਪਣੇ ਹੱਥਾਂ ਹੇਠ ਕਰ ਲਿਆ ਸੀ। ਲੁਟਾਂ-ਖੋਹਾਂ ਦੀਆਂ ਵਾਰਦਾਤਾਂ ਪੁਲੀਸ ਆਪ ਕਰਵਾ ਕੇ। ਕੇਸ ਅੰਮ੍ਰਿਤਧਾਰੀ ਨੌਜਵਾਨਾਂ ਨੂੰ ਪਿੰਡਾਂ ਵਿਚੋ ਫੜ-ਫੜ ਕੇ ਪਾ ਰਹੀ ਸੀ। ਕਈ ਫੀਤੀਆਂ ਤੇ ਮਾਇਆ ਦੇ ਭੁੱਖੇ ਖੇਤਾਂ ਵਿਚੋ ਕੰਮ ਕਰਦੇ ਨੌਜ਼ਵਾਨਾਂ ਨੂੰ ਫੜ ਕੇ ਲੈ ਜਾਂਦੇ। ਜਾਂ ਤਾਂ ਮੋਟੀ ਰਕਮ ਬਦਲੇ ਛੱਡ ਦਿੱਤੇ ਜਾਂਦੇ। ਨਹੀ ਤਾਂ ਝੂਠਾ ਪੁਲਿਸ ਮੁਕੱਦਮਾ ਬਣਾ ਦਿੰਦੇ।

ਚੰਦ ਦੇ ਨਾਲ ਦੇ ਪਿੰਡ ਬੈਂਕ ਵਿਚ ਡਾਕਾ ਪਿਆ। ਇਕ ਲੱਖ ਪੰਜਾਹ ਹਜ਼ਾਰ ਰੁਪਿਆ ਲੁਟਿਆ ਗਿਆ। ਅਗਲੇ ਦਿਨ ਸਵੇਰ ਦੇ ਚਾਰ ਵਜੇ ਪੁਲਿਸ ਨੇ ਮੱਘਰ ਸਿੰਘ ਦੇ ਘਰ ਨੂੰ ਚਾਰੇ ਪਾਸਿਓ ਘੇਰ ਲਿਆ। ਚੰਦ ਪੁਲਿਸ ਦੇ ਆਉਣ ਤੋ ਪੰਜ-ਸੱਤ ਮਿੰਟ ਪਹਿਲਾਂ ਹੀ ਗੁਰਦੁਆਰਾ ਸਾਹਿਬ ਮੱਥਾ ਟੇਕਣ ਚਲਿਆ ਗਿਆ ਸੀ।

ਪੁਲਿਸ ਨੇ ਸਾਰੇ ਘਰ ਦੀ ਤਲਾਸ਼ੀ ਲਈ। ਚੰਦ ਦੀ ਮਾਂ ਨੇ ਆਖ ਦਿੱਤਾ ਸੀ ਕਿ ਉਹ ਤਾਂ ਕੱਲ ਦਾ ਕਿਸੇ ਰਿਸ਼ਤੇਦਾਰੀ ਵਿਚ ਗਿਆ ਹੈ। ਬੇਢਵੇ ਜਿਹੇ ਢਿੱਡ ਵਾਲੇ ਥਾਣੇਦਾਰ ਨੇ ਮੱਘਰ ਸਿੰਘ ਨੂੰ ਆਖਿਆ, "ਜੇ ਚੰਗੀ ਚਾਹੁੰਦੇ ਹੋ ਤਾਂ ਉਸ ਨੂੰ ਮੇਰੇ ਪੇਸ਼ ਕਰ ਦੇਵੋ। ਨਹੀ ਤਾਂ ਸਾਰੇ ਪ੍ਰਵਾਰ ਦੇ ਚੱਡੇ ਪਾੜ ਕੇ ਹਵਾਲਾਤ ਚ ਰੱਖੂ। ਮੇਰਾ ਨਾਮ ਵੀ ਮਿੱਤ ਰਾਮ ਹੈ। ਮੇਰੇ ਕੋਲੋ ਆਦਮੀ ਤਾਂ ਕੀ ਭੂਤਾਂ ਵੀ ਡਰਦੀਆਂ ਹਨ। ਕੱਲ ਤੱਕ ਜੇ ਉਹਨੂੰ ਪੇਸ਼ ਨਾ ਕੀਤਾ ਤਾਂ ਪਰਸੋ ਨੂੰ ਸਣੇ ਕੁੜੀਆਂ ਤਿਆਰ ਰਹੀ।" ਆਖ ਕੇ ਪੁਲਿਸ ਚਲੀ ਗਈ।

ਚੰਦ ਨੂੰ ਮੱਘਰ ਸਿੰਘ ਨੇ ਜਾ ਕੇ ਸਾਰੀ ਗੱਲ ਦੱਸੀ। ਚੰਦ ਨੇ ਭਾਈ ਰਾਮ ਸਿੰਘ ਨੂੰ ਪੁੱਛਿਆ, "ਹੁਣ ਕੀ ਬਣੂ। ਇਹਨਾਂ ਬੁਚੜਾਂ ਨੇ ਖਹਿੜਾ ਨਹੀ ਛੱਡਣਾ। ਜੋ ਹੋਊ ਵੇਖੀ ਜਾਵੇਗੀ, ਮੈ ਪੇਸ਼ ਹੋ ਜਾਣਾ। ਮੈ ਆਪਣਾ ਬਚਾ

ਕਰਦਾ-ਕਰਦਾ। ਸਾਰੇ ਪ੍ਰਵਾਰ ਨੂੰ ਖੱਜਲ ਨਹੀ ਕਰਵਾ ਸਕਦਾ।"

ਦੋ ਵਜ਼ਦੇ ਨੂੰ ਮੱਘਰ ਨੇ ਪਿੰਡ ਦੀ ਪੰਚਾਇਤ ਨੂੰ ਨਾਲ ਲਿਆ। ਥਾਣੇ ਚਲੇ ਗਏ। ਥਾਣੇਦਾਰ ਨੇ ਸਰਪੰਚ ਨੂੰ ਆਖ ਦਿੱਤਾ, "ਸਰਪੰਚ ਸਾਹਿਬ ਸਾਡੇ ਵੱਸ ਨਹੀ। ਉਪਰੋਂ ਅਫਸਰਾਂ ਦੀਆਂ ਹਦਾਇਤਾਂ ਹਨ। ਇਸ ਲਈ ਮੁੰਡੇ ਨੂੰ ਪੇਸ਼ ਕਰਵਾਉਣਾ ਪਊ। ਹਾਂ, ਮੈ ਇਹ ਵਾਅਦਾ ਕਰਦਾ ਹਾਂ ਕਿ ਮੁੰਡੇ ਨੂੰ ਕੁਝ ਨਹੀ ਕਹਿੰਦੇ, ਮਾੜੀ-ਮੋਟੀ ਪੁਛ-ਗਿੱਛ ਕਰਕੇ ਘਰ ਭੇਜ ਦੇਵਾਂਗੇ।"

ਸਰਪੰਚ ਹੋਰਾਂ ਨੇ ਚੰਦ ਨੂੰ ਥਾਣੇਦਾਰ ਦੇ ਪੇਸ਼ ਕਰ ਦਿੱਤਾ।

ਥਾਣੇਦਾਰ ਨੇ ਇਕ ਸਿਪਾਹੀ ਨੂੰ ਆਖ ਕੇ ਚੰਦ ਨੂੰ ਹਵਾਲਾਤ ਵਿਚ ਭੇਜ ਦਿੱਤਾ। ਹਵਾਲਾਤ ਵਿਚ ਤਿੰਨ ਨੌਜਵਾਨ ਕੰਬਲ ਲਈ ਪਏ ਸਨ। ਜਦ ਉਨਾਂ ਨੇ ਦਰਵਾਜ਼ਾ ਖੁਲਣ ਦੀ ਅਵਾਜ਼ ਸੁਣੀ ਤਾਂ ਮੂੰਹ ਨੰਗੇ ਕਰਕੇ ਵੇਖਿਆ। ਚੰਦ ਨੇ ਉਨਾਂ ਨੂੰ ਫਤਹਿ ਬੁਲਾਈ। ਉਨਾਂ ਨੇ ਮਸਾ ਹੀਂ ਉਤਰ ਦਿੱਤਾ। ਚੰਦ ਨੂੰ ਛੱਡ ਕੇ ਸਿਪਾਹੀ ਚਲਾ ਗਿਆ। ਚੰਦ ਉਨਾਂ ਨਾਲ ਗੱਲਾਂ ਕਰਨੀਆਂ ਚਾਹੁੰਦਾ ਸੀ। ਪਰ ਉਨਾਂ ਦਾ ਦਰਦ ਨਾਲ ਬੁਰਾ ਹਾਲ ਸੀ। ਇਸ ਲਈ ਚੰਦ ਨੇ ਉਨਾਂ ਨੂੰ ਟਿਕੇ ਰਹਿਣ ਦਿੱਤਾ।

ਰਾਤ ਦੇ ਨੌ ਵੱਜੇ ਹੋਣਗੇ। ਸਾਰੇ ਸਿਪਾਹੀ ਨਸ਼ੇ ਵਿਚ ਗੁਟ ਫਿਰ ਰਹੇ ਸਨ। ਸ਼ਰਾਬ ਦੇ ਨਸ਼ੇ ਵਿਚ ਧੁਤ ਥਾਣੇਦਾਰ ਵੀ ਕਿਧਰੋ ਗੱਡੀ ਲੈ ਕੇ ਆ ਗਿਆ। ਗੱਡੀ ਵਿਚੋ ਉਤਰਦੇ ਨੇ ਹੀ ਹੁਕਮ ਕੀਤਾ। ਲਿਆਵੋ ਬਈ ਅੱਜ ਵਾਲੇ ਨੂੰ ਕੱਢੋ ਬਾਹਰ। ਇਕ ਸਿਪਾਹੀ ਚੰਦ ਨੂੰ ਹਵਾਲਾਤ ਵਿਚੋ ਬਾਹੋ ਫੜ ਲੈ ਆਇਆ। ਆਉਦੇ ਚੰਦ ਤੇ ਥਾਣੇਦਾਰ ਨੇ ਸਵਾਲ ਕੀਤਾ।

"ਕੀ ਨਾਮ ਹੈ ਉਏ ਤੇਰਾ?"

"ਜੀ, ਚੰਦ ਸਿੰਘ।"

"ਵੇਖ ਬਈ ਚੰਦ, ਜਾਂ ਤਾਂ ਸੱਚ-ਸੱਚ ਦੱਸ ਦੇ ਕਿ ਤੇਰੇ ਨਾਲ ਪਰਸੋ ਵਾਲੀ ਬੈਂਕ ਡਕੈਤੀ ਵਿਚ ਕਿਹੜੇ-ਕਿਹੜੇ ਸਨ। ਨਹੀਂ ਫਿਰ ਤੈਨੂੰ ਪਤਾ ਹੈ ਅਸੀ ਮਨਾ ਤਾਂ ਲੈਣਾ ਹੈ। ਚੰਗਾ ਹੈ ਗੰਢੇ ਦੇ ਛਿੱਤਰ ਖਾਣ ਤੋ ਬਿਨਾਂ ਹੀ ਸਹੀ-ਸਹੀ ਦੱਸ ਦੇਹ"।

ਚੰਦ ਨੇ ਹੈਰਾਨ ਹੋ ਕੇ ਆਖਿਆ, "ਜੀ ਮੈ—ਬੈਂਕ ਡਕੈਤੀ, ਤਹਾਨੂੰ ਕਿਧਰੇ ਭੁਲੇਖਾ ਤਾ ਨਹੀ ਪਿਆ। ਮੈ ਤਾਂ ਖੇਤੀ ਕਰਨ ਵਾਲਾ ਹਾਂ। ਦਸਾਂ ਨੌਹਾਂ ਦੀ ਕਮਾਈ ਕਰ ਕੇ ਖਾਣ ਵਾਲਾ। ਹੱਕ ਪਰਾਇਆ ਨਾਨਕਾ, ਓਸ ਸੂਅਰ ਉਸ ਗਾਇ'। ਪ੍ਰਾਇਆ ਹੱਕ ਮੇਰੇ ਲਈ ਗੰਦਗੀ ਦੇ ਬਰਾਬਰ ਹੈ"।

ਥਾਣੇਦਾਰ ਦਾ ਸੁਣ ਕੇ ਮੱਥਾ ਸੁੰਘੜ ਗਿਆ। ਉਹਨੂੰ ਇਉਂ ਜਾਪਿਆ ਜਿਵੇਂ ਚੰਦ ਉਸ ਨੂੰ ਆਖ ਰਿਹਾ ਹੋਵੇ। ਕਿਉਕਿ ਉਹ ਤਾਂ ਪਲਦਾ ਹੀ ਪ੍ਰਾਏ ਹੱਕ ਤੇ ਸੀ। ਉਹਨੇ ਆਖਿਆ, "ਇਹਨੇ ਕਮੂਤ ਨੇ ਇਉਂ ਨਹੀ ਮੰਨਣਾ। ਇਹਦੀ ਅਗਲੇ ਅੰਦਰ ਲਿਚੱਲ ਕੇ ਦਿਉ------ ਵਿਚ ਡੰਡਾ। ਘੋਟਾ ਲਾਵੋ, ਇਹ ਕੀ ਇਹਦੇ ਵੱਡੇ ਵੀ ਭੁਟ-ਭੁਟ ਕੇ ਬੋਲਣਗੇ।"

ਥਾਣੇਦਾਰ ਦੇ ਕਹਿਣ ਦੀ ਦੇਰ ਸੀ। ਸ਼ਰਾਬ ਨਾਲ ਰੱਜੇ ਸਿਪਾਹੀ। ਜਿਉ ਬਿੱਲਾ ਕੁੱਕੜ ਨੂੰ ਪੈਂਦਾ ਇਉ ਪੈ ਗਏ। ਚਾਰਾ-ਪੰਜਾ ਨੇ ਲਿਜਾ ਕੇ ਪਿਛਲੇ ਅੰਦਰ ਕਸਾਈ ਪੁਣਾ ਸੁਰੂ ਕਰ ਦਿੱਤਾ। ਚੰਦ ਨੇ ਵੇਖਿਆ ਕਿ ਇਹਨਾਂ ਕੋਲ ਮਿੰਨਤਾ ਤਰਲੇ ਕਰਨ ਦਾ ਕੋਈ ਫਾਇਦਾ ਨਹੀ। ਚੰਦ ਨੇ ਮਨ ਵਿਚ ਪਾਠ ਕਰਨਾ ਸੁਰੂ ਕਰ ਦਿੱਤਾ। ਪੁਲਿਸ ਵਾਲੇ ਆਪਣਾ ਜ਼ੋਰ ਲਾ ਹਟੇ ਗਏ। ਚੰਦ ਦੇ ਮੂੰਹੋਂ ਇਕ ਲਫਜ਼ ਨਹੀ ਨਿਕਲਿਆ। ਥਾਣੇਦਾਰ ਅੰਦਰ ਆ ਗਿਆ। ਸਿਪਾਹੀਆਂ ਦੇ ਨੱਪੇ ਚੰਦ ਦੇ ਉਪਰ ਡਾਂਗਾਂ ਦਾ ਮੀਂਹ ਵਰਾ ਦਿੱਤਾ। ਚੰਦ ਨੂੰ ਕੁਟ ਦੇ ਨਾਲ ਬੇਹੋਸ਼ ਕਰਕੇ ਉਨਾਂ ਚਾਰ ਜਾਣਿਆਂ ਚੁੱਕ ਕੇ ਹਵਾਲਾਤ ਵਿਚ ਸੁਟ ਦਿੱਤਾ। ਦੂਸਰਿਆਂ ਵਿਚੋਂ ਦੋ ਨੂੰ ਕੱਢ ਕੇ ਪਤਾ ਨਹੀ ਗੱਡੀ ਵਿਚ ਲੱਦ ਕੇ ਕਿਧਰ ਲੈ ਗਏ। ਤੜਕੇ ਜਦੋ ਭਾਈ ਨੇ ਗੁਰੂ ਘਰ ਵਾਕ ਲਿਆ। ਤਾਂ ਗੁਰਬਾਣੀ ਦੇ ਸਲੋਕ 'ਨਾਨਕ ਬਧਾ ਘਰੁ ਤਹਾਂ, ਜਿਥੈ ਮਿਰਤੁ ਨ ਜਨਮ ਜਰਾ'। ਦੇ ਨਾਲ ਹੀ ਚੰਦ ਨੂੰ ਹੋਸ਼ ਆਈ। ਉਸ ਨੂੰ ਛੱਲੀਆਂ ਵਾਗੂੰ ਕੁੱਟੇ ਅੰਗਾਂ ਚੋ ਦਰਦ ਮਹਿਸੂਸ ਹੋਇਆ। ਉਸ ਨੇ ਪੀੜ੍ਹ ਨੂੰ ਭੁਲ ਕੇ ਪਾਠ ਸੁਰੂ ਕਰ ਦਿੱਤਾ। ਪੰਜਾਂ ਬਾਣੀਆਂ ਦਾ ਪਾਠ ਉਸਨੇ ਕੰਧ ਨੂੰ ਢਾਸਣਾ ਲਾ ਕੇ ਬੈਠ ਕੇ ਕਰ ਲਿਆ। ਅਰਦਾਸ ਕਰਨ ਲਈ ਉਠਣ ਵਾਸਤੇ ਲੱਤਾਂ ਨੇ ਸਾਥ ਨਹੀ ਦਿੱਤਾ। ਉਹ ਰਾਤ ਦੇ ਘੋਟੇ ਲਾਏ ਅਤੇ ਡਾਗਾਂ ਨਾਲ ਦਰਦ ਕਰ ਰਹੀਆਂ ਸਨ। ਬੈਠਿਆ ਹੀ ਅਰਦਾਸ ਕਰ ਲਈ। ਉਹ ਬੈਠਾ ਹੀ ਮੂਲ ਮੰਤਰ ਦਾ ਪਾਠ ਕਰਨ ਲੱਗ ਪਿਆ।

ਦੱਸ ਵਜੇ ਸਰਪੰਚ, ਮੱਘਰ ਸਿੰਘ, ਪੰਚਾਇਤ ਮੈਬਰ ਤੇ ਪਿੰਡ ਦੇ ਮੋਹਤਬਾਰ ਕੋਈ ਵੀਹ ਆਦਮੀ ਥਾਣੇ ਆ ਗਏ। ਥਾਣੇਦਾਰ ਕੁਆਟਰ ਵਿਚ ਸੀ। ਮੁਣਸੀ ਨੇ ਸਰਪੰਚ ਨੂੰ ਕੁਆਟਰ ਵਿਚ ਹੀ ਭੇਜ ਦਿੱਤਾ। ਥਾਣੇਦਾਰ ਤਿਆਰ ਹੋਇਆ ਬੈਠਾ ਸੀ। ਸਰਪੰਚ ਨੂੰ ਵੇਖ ਕੇ ਥਾਣੇਦਾਰ ਨੇ ਆਖਿਆ, "ਸਰਪੰਚਾ ਤੇਰਾ ਬੰਦਾ ਕਿਸੇ ਗੱਲ ਤੇ ਨਹੀ ਆਉਂਦਾ। ਉਪਰਲੇ ਅਫਸਰ ਤਾਂ ਹੋਰ ਹੀ ਕੁਝ ਕਹਿੰਦੇ ਸਨ। ਪਰ ਮੈ ਲੱਤ ਨਹੀ ਲਾਈ। ਹੁਣ ਤੁਸੀ ਹੀ

ਵੇਖ ਲਵੋ ਕਿਵੇ ਕਰਨੀ ਹੈ। ਕੁਝ ਚੜਾਵਾ ਚੜ੍ਹਾਉਣਾ ਪਊ। ਨਹੀ ਫਿਰ ਮੈਨੂੰ ਦੋਸ਼ ਨਾ ਦੇਣਾ"। ਥਾਣੇਦਾਰ ਨੇ ਸਰਪੰਚ ਨੂੰ ਜਕਰਾਉਣ ਦੇ ਮਾਰੇ ਨਵੀਂ ਹੀ ਕਹਾਣੀ ਸੁਣਾ ਦਿੱਤੀ। ਸਰਪੰਚ ਨੂੰ ਚੁਪ ਵੇਖ ਕੇ ਫਿਰ ਥਾਣੇਦਾਰ ਨੇ ਆਖਿਆ, "ਮੈ ਤਾਂ ਐਸ.ਐਸ.ਪੀ. ਨੂੰ ਆਖਿਆ ਸੀ, ਸਰ ਇਹ ਮੇਰੇ ਖਾਸ ਯਾਰ ਸਰਪੰਚ ਦਾ ਆਦਮੀ ਹੈ। ਇਸ ਲਈ ਮੈ ਤਾਂ ਸੁਨੇਹਾ ਭੇਜਣ ਵਾਲਾ ਸਾਂ"। ਇਹ ਕਹਿੰਦਾ ਥਾਣੇਦਾਰ, ਸਰਪੰਚ ਦੇ ਨਾਲ ਤੁਰ ਪਿਆ। ਸਰਪੰਚ ਮੱਘਰ ਹੋਰਾਂ ਕੋਲ ਖੜ੍ਹ ਗਿਆ। ਥਾਣੇਦਾਰ ਥਾਣੇ ਦੇ ਅੰਦਰ ਚਲਿਆ ਗਿਆ।
ਸਰਪੰਚ ਨੇ ਸਾਰਿਆ ਨੂੰ ਉਹ ਗੱਲ ਦੱਸੀ ਦਿੱਤੀ ਜੋ ਥਾਣੇਦਾਰ ਨੇ ਉਸ ਨੂੰ ਆਖੀ ਸੀ। ਰਾਮ ਸਿੰਘ ਨੇ ਮੱਘਰ ਸਿੰਘ ਨੂੰ ਪਾਸੇ ਲਿਜਾ ਕੇ ਆਖਿਆ ਕਿ ਆਪਾਂ ਸਰਪੰਚ ਨੂੰ ਆਖੀਏ ਕਿ ਦੱਸ-ਵੀਹ ਵਿਚ ਜੇ ਮੰਨਦੇ ਹਨ ਤਾਂ ਛੁਡਵਾ ਲਈਏ। ਕਿਧਰੇ ਹੋਰ ਹੀ ਭਾਣਾ ਨਾ ਵਰਤਾ ਦੇਣ। ਸਰਪੰਚ ਨੂੰ ਥਾਣੇਦਾਰ ਕੋਲ ਭੇਜਿਆ ਗਿਆ। ਸਰਪੰਚ ਪੰਦਰਾਂ ਹਜ਼ਾਰ ਵਿਚ ਸੌਦਾ ਕਰ ਆਇਆ। ਪੈਸੇ ਦੂਸਰੇ ਦਿਨ ਦੇਣ ਦਾ ਇਕਰਾਰ ਕਰਕੇ ਚੰਦ ਨੂੰ ਛੁਡਾ ਲਿਆਂਦਾ। ਚੰਦ ਕੋਲੋਂ ਕੱਲੇ ਤੋਂ ਤੁਰਿਆ ਨਹੀ ਸੀ ਜਾਂਦਾ। ਰਾਮ ਸਿੰਘ ਉਸ ਨੂੰ ਮੋਢੇ ਦਾ ਸਹਾਰਾ ਦੇ ਕੇ ਬਾਹਰ ਲੈ ਆਇਆ।
ਘਰ ਜਾ ਕੇ ਮਾਲਸਾਂ ਕਰ-ਕਰ ਕੇ ਮਾਂ ਤੇ ਭੈਣਾਂ ਨੇ ਚੰਦ ਨੂੰ ਦੋ ਦਿਨਾਂ ਵਿਚ ਠੀਕ ਕਰ ਦਿੱਤਾ। ਵੀਹਾਂ ਕੁ ਦਿਨਾ ਬਾਅਦ ਪੁਲਿਸ ਨੇ ਫਿਰ ਰੇਡ ਕੀਤਾ। ਚੰਦ ਉਨਾਂ ਦੇ ਹੱਥ ਨਹੀ ਆਇਆ। ਹੁਣ ਚੰਦ ਨੇ ਆਪਣੇ ਮਨ ਵਿਚ ਫੈਸਲਾ ਕਰ ਲਿਆ। ਕਿ ਇਸ ਤਰਾ ਲੁਕ-ਲੁਕ ਕੇ ਜਿਉਣ ਤੇ ਬੇਕਸੂਰ ਪਸੂਆਂ ਵਾਗੂੰ ਕੁੱਟ ਖਾਣ ਨਾਲੋ ਤਾਂ ਚੰਗਾ ਹੈ, ਕਿਉਂ ਨਾ ਪੰਥ ਦੀ ਸੇਵਾ ਕੀਤੀ ਜਾਵੇ। ਚੰਦ ਨੇ ਗੁਰੂ ਘਰ ਵਿਚ ਜਾ ਕੇ ਗੁਰੂ ਚਰਨਾਂ ਵਿਚ ਸੰਘਰਸ਼ ਵਿਚ ਸ਼ਾਮਿਲ ਹੋਣ ਦੀ ਅਰਦਾਸ ਕੀਤੀ। ਉਸ ਨੇ ਗੱਲ ਵਿਚ ਪੱਲਾ ਪਾ ਕੇ ਆਖਿਆ, "ਸੱਚੇ ਪਾਤਸਾਹ ਸਿਰ ਤੇ ਮਿਹਰ ਭਰਿਆ ਹੱਥ ਰੱਖੀਂ। ਅੱਜ ਤੋ ਮੇਰੀ ਇਹ ਦੇਹੀ ਸੰਘਰਸ਼ ਨੂੰ ਸਮਰਪਿਤ ਹੈ। ਮੇਰਾ ਮੁਝ ਮੇ ਕੁਝ ਨਹੀ, ਜੋ ਕਿਛ ਹੈ ਸੋ ਤੇਰਾ। ਮੈਂ ਪੰਥ ਦੀ ਸੇਵਾ ਕਰਦਾ ਜਾਮ ਸ਼ਹਾਦਤ ਪੀ ਜਾਵਾਂ, ਮੇਰੀ ਹੋਰ ਕੋਈ ਮੰਗ ਨਹੀ"।
ਗੁਰੂ ਦੀ ਹਜੂਰੀ ਤੋ ਬਾਹਰ ਆ ਕੇ ਚੰਦ ਨੇ ਭਾਈ ਰਾਮ ਸਿੰਘ ਨੂੰ ਆਪਣੇ ਮਨ ਦੀ ਸਾਰੀ ਵਿਥਿਆ ਦੱਸ ਦਿੱਤੀ। ਚੰਦ ਨੇ ਆਖਿਆ, "ਭਾਈ ਸਾਹਿਬ ਲੁਕ-ਲੁਕ ਕੇ ਜਿਉਣ ਨਾਲੋ ਤਾਂ ਮੌਤ ਹੀ ਚੰਗੀ ਹੈ। ਜਦ ਕੁਝ ਨਾਂ ਕਰਕੇ ਵੀ ਪੁਲਿਸ ਤੋ ਬੇਇੱਜ਼ਤ ਹੋਣਾ ਹੈ ਤਾਂ ਕਿਉਂ ਨਾ ਕੌਮ ਦਾ ਕੁਝ ਸਵਾਰੀਏ, ਕੌਮ ਦੀ ਚੜ੍ਹਦੀ ਕਲਾ ਲਈ ਚੱਲਦੇ ਸੰਘਰਸ਼ ਵਿਚ ਹੀ ਆਪਾ ਵਾਰੀਏ।"
ਚੰਦ ਘਰੇ ਆ ਗਿਆ। ਘਰੋਂ ਕਛਿਹਰਾ ਪਰਨਾ ਤੇ ਆਪਣੇ ਦੋ ਸੂਟ ਲਏ। ਆਪਣੀ ਬੇਬੇ ਨੂੰ ਆਖਿਆ, "ਕਿ ਮੈ ਅੰਮ੍ਰਿਤਸਰ ਸਾਹਿਬ ਨੂੰ ਚੱਲਿਆ ਹਾਂ। ਕੋਈ ਵੀ ਪੁੱਛੇ ਨਿਧੱੜਕ ਹੋ ਕੇ ਦੱਸ ਦੇਣਾ"। ਆਖ ਕੇ ਚੰਦ ਗੁਰੁ ਘਰ ਫਿਰ ਚਲਿਆ ਗਿਆ। ਭਾਈ ਰਾਮ ਸਿੰਘ ਲਾਗਲੇ ਪਿੰਡੋ ਜਾਕੇ ਉਸਨੂੰ ਬੱਸ ਚੜ੍ਹਾ ਆਇਆ। ਚੰਦ ਭਿੰਡਰਾਂ ਵਾਲਾ ਟਾਇਗਰ ਫੋਰਸ ਦੇ ਸਿੰਘਾਂ ਨੂੰ ਜਾ ਮਿਲਿਆ। ਉਸ ਨੇ ਜੱਥੇਦਾਰ ਨੂੰ ਸਾਰੀ ਕਹਾਣੀ ਜਾ ਦੱਸੀ।
ਜੱਥੇਦਾਰ ਨੇ ਪੁੱਛਿਆ, "ਭਾਈ ਚੰਦ ਸਿੰਘ ਪੰਜ ਬਾਣੀਆਂ ਦਾ ਧਾਰਨੀ ਹੋਣਾ ਪਵੇਗਾ"।
"ਜੀ ਮੈਂ ਪੰਜ ਬਾਣੀਆਂ ਦਾ ਨਿੱਤਨੇਮੀ ਹਾਂ। ਬਾਣੀਆਂ ਮੇਰੇ ਕੰਠ ਹਨ। ਮੈ ਸ੍ਰੀ ਅਖੰਡ ਪਾਠੀ ਵੀ ਹਾਂ"।
"ਜੱਥੇਬੰਦੀ ਦਾ ਮੁਢਲਾ ਅਸੂਲ ਹੈ। ਗਊ-ਗਰੀਬ ਦੀ ਰੱਖਿਆ ਕਰਨੀ, ਜਾਲਮਾਂ ਨੂੰ ਸੋਧਣਾ। ਵੇਖ ਪਰਾਈਆਂ ਚੰਗੀਆਂ ਮਾਂਵਾ, ਧੀਆਂ, ਭੈਣਾ ਜਾਣੀਐ। ਜਤ-ਸਤ ਦੇ ਪੱਕੇ ਰਹਿਣਾ। ਜੇ ਕੋਈ ਸਿੰਘ ਵੀ ਇਸ ਰਸਤੇ ਤੋ ਪਾਸੇ ਜਾਵੇਗਾ, ਉਸ ਨੂੰ ਮੌਤ ਤੋ ਬਿਨ੍ਹਾ ਹੋਰ ਕੋਈ ਸ਼ਜਾ ਨਹੀ ਮਿਲੇਗੀ"।
ਜੱਥੇਦਾਰ ਜੀ ਮੈਨੂੰ ਸਭ ਸ਼ਰਤਾਂ ਮਨਜੂਰ ਹਨ। ਮੈ ਆਪਣੀ ਜਾਨ ਨਾਲੋ ਜੱਥੇਬੰਦੀ ਦੇ ਅਸੂਲਾਂ ਨੂੰ ਪਹਿਲ ਦੇਵਾਂਗਾ। ਪੰਥ ਦੀ ਚੜ੍ਹਦੀ ਕਲਾ ਵਾਸਤੇ ਹਰ ਸਮੇਂ ਆਪਾ ਵਾਰਨ ਲਈ ਤਿਆਰ ਹਾਂ।
ਚੰਦ ਨੂੰ ਜੱਥੇਬੰਦੀ ਵਿਚ ਸਾਮਿਲ ਕਰ ਲਿਆ ਗਿਆ।
ਚੰਦ ਦੀ ਜੋ ਡਿਊਟੀ ਲੱਗਦੀ। ਚੰਦ ਉਸ ਨੂੰ ਤਨੋਂ-ਮਨੋਂ ਨਿਭਾਉਦਾ। ਜਲਦੀ ਹੀ ਚੰਦ ਦਾ ਨਾਮ ਜੱਥੇਬੰਦੀ ਦੇ ਸਿਰਕੱਢ ਆਗੂਆਂ ਵਿਚ ਲਿਆ ਜਾਣ ਲੱਗਾ।
ਇਕ ਦਿਨ ਜੱਥੇਬੰਦੀ ਨੂੰ ਖਬਰ ਮਿਲੀ ਕਿ ਥਾਣੇਦਾਰ ਮਿੱਤ ਰਾਮ ਨੇ ਇਲਾਕੇ ਵਿਚ ਬਹੁਤ ਹੀ ਦਹਿਸ਼ਤ ਪਾਈ ਹੋਈ ਹੈ। ਉਹ ਕਿਸੇ ਧੀ-ਭੈਣ ਦਾ ਕੋਈ ਲਿਹਾਜ਼ ਨਹੀ ਕਰਦਾ। ਅੰਮ੍ਰਿਤਧਾਰੀ ਸਿੰਘਾਂ ਦੀ ਸ਼ਰੇ ਬਜ਼ਾਰ ਬੇਇੱਜਤੀ ਕਰ ਰਿਹਾ ਹੈ।
ਚੰਦ ਨੇ ਜੱਥੇਦਾਰ ਅੱਗੇ ਬੇਨਤੀ ਕੀਤੀ। "ਜੇ ਕਰ ਮੇਰੀ ਡਿਊਟੀ ਲਾਈ ਜਾਵੇ ਤਾਂ ਆਪ ਦਾ ਰਿਣੀ ਹੋਵਾਂਗਾ। ਮੈਂ ਉਸ ਤੋ ਕਈ ਹਿਸਾਬ ਲੈਣੇ ਹਨ"। ਚੰਦ ਦੀ ਬੇਨਤੀ ਮੰਨ ਕੇ ਤਿੰਨ ਹੋਰ ਸਿੰਘਾਂ ਦੀ ਡਿਊਟੀ ਚੰਦ ਨਾਲ ਲਾਈ ਗਈ।
ਚੰਦ ਸਿੰਘ ਹੋਰਾਂ ਨੇ ਫੌਜੀਆਂ ਵਾਂਗ ਪੁਠੀਆਂ ਦਾਹੜੀਆਂ ਚੜਾ ਲਈਆਂ, ਪਿੰਟ ਕੋਟ ਨਵੇਂ ਖਰੀਦ ਲਏ। ਆਪਣਾ

ਸਮਾਨ ਸੂਟਕੇਸ ਵਿਚ ਪਾ ਲਿਆ। ਉਹ ਚਾਰੇ ਜਾਣ ਤੋ ਪਹਿਲਾਂ ਜੱਥੇਦਾਰ ਕੋਲ ਗਏ। ਉਹ ਬੋਲਣ ਤੋਂ ਬਿੰਨ੍ਹਾ ਜੱਥੇਦਾਰ ਤੋ ਵੀ ਨਹੀਂ ਪਛਾਣੇ ਗਏ। ਫਤਹਿ ਬੁਲਾ ਕੇ ਉਨਾਂ ਮੰਜ਼ਿਲ ਵੱਲ ਚਾਲੇ ਪਾ ਦਿੱਤੇ।
ਚੰਦ ਹੋਰੀ ਬੱਸ ਲੈ ਕੇ ਚੰਦ ਦੇ ਪਿੰਡ ਪਹੁੰਚ ਗਏ। ਬੱਸ ਸਟੈਂਡ ਗੁਰਦੁਆਰਾ ਸਾਹਿਬ ਦੇ ਸਾਹਮਣੇ ਸੀ। ਬੱਸ ਤੋਂ ਉਤਰ ਕੇ ਸਿੱਧੇ ਗੁਰੂ ਘਰ ਚਲੇ ਗਏ। ਮੱਥਾ ਟੇਕ ਕੇ, ਪ੍ਰਸਾਦ ਲੈਕੇ ਭਾਈ ਰਾਮ ਸਿੰਘ ਨੂੰ ਜਾ ਮਿਲੇ। ਚੰਦ ਦੇ ਬੋਲਣ ਤੋ ਗਿਆਨੀ ਨੇ ਉਸਨੂੰ ਪਛਾਣ ਲਿਆ। ਚੰਦ ਨੇ ਸਾਰੀ ਕਹਾਣੀ ਦੱਸ ਦਿੱਤੀ। ਰਾਮ ਸਿੰਘ ਨੇ ਉਨਾਂ ਨੂੰ ਇਕ ਕਮਰਾ ਦੇ ਦਿੱਤਾ। ਅੰਨ-ਪਾਣੀ ਛੱਕ ਕੇ ਚੰਦ ਦੇ ਦੋ ਸਾਥੀ ਰਾਮ ਸਿੰਘ ਦਾ ਸਕੂਟਰ ਲੈ ਕੇ ਚਲੇ ਗਏ। ਸ਼ਾਮ ਤਾਈ ਉਹ ਥਾਣੇ ਦੇ ਚਾਰੇ ਪਾਸੇ ਦੇ ਏਰੀਏ ਨੂੰ ਆਪਣੀਆਂ ਨਜ਼ਰਾਂ ਨਾਲ ਘੋਖ ਕੇ ਵਾਪਸ ਆਏ। ਤਿੰਨ ਚਾਰ ਦਿਨਾਂ ਵਿਚ ਉਨਾਂ ਸਾਰਾ ਪਤਾ ਕਰ ਲਿਆ ਕਿ ਕਦੋਂ ਥਾਣੇਦਾਰ ਗਸ਼ਤ ਤੇ ਜਾਦਾ ਹੈ ਕਦੋਂ ਵਾਪਸ ਆਉਂਦਾ ਹੈ। ਇਕ ਦਿਨ ਪ੍ਰੋਗਰਾਮ ਬਣ ਗਿਆ ਕਿ ਅੱਜ ਰਾਤ ਨੂੰ ਗਸ਼ਤ ਤੇ ਗਏ ਤੇ ਹਮਲਾ ਕੀਤਾ ਜਾਵੇ। ਉਨਾਂ ਬਰਨਾਲਿਓ ਜਾ ਕੇ ਕਿਸੇ ਦੋਸਤ ਦਾ ਟਰੱਕ ਲੈ ਆਂਦਾ।
ਰਾਤ ਦੇ ਅੱਠ ਵਜੇ ਪੁਲਿਸ ਦੀ ਗੱਡੀ ਗਸ਼ਤ ਲਈ ਨਿਕਲੀ। ਚੰਦ ਹੋਰਾਂ ਨੇ ਆਪਣੇ ਬਣਾਏ ਪ੍ਰੋਗਰਾਮ ਮੁਤਾਬਕ ਉਨਾਂ ਦਾ ਪਿੱਛਾ ਕੀਤਾ। ਇਕ ਚੁਰੱਸਤੇ ਵਿਚ ਇਨਾਂ ਗੱਡੀ ਦੀ, ਪੁਲਿਸ ਦੀ ਜੀਪ ਵਿਚ ਟੱਕਰ ਮਾਰ ਦਿੱਤੀ। ਜਦੋਂ ਨੂੰ ਪੁਲਿਸ ਵਾਲੇ ਕੁਝ ਸੋਚਦੇ ਉਸ ਤੋਂ ਪਹਿਲਾ ਇਨਾਂ ਨੇ ਫਾਇਰਿੰਗ ਸੁਰੂ ਕਰ ਦਿੱਤੀ। ਉਸ ਟੱਕਰ ਵਿਚੋਂ ਥਾਣੇਦਾਰ ਬੁੜਕ, ਸੜਕ ਨਾਲ ਦੇ ਖੇਤ ਵਿਚ ਜਾ ਡਿੱਗਾ। ਡਿਗਣ ਸਾਰ ਉਹ ਰੁੜ ਕੇ ਸੜਕ ਦੇ ਨਾਲ ਹੀ ਪੈ ਗਿਆ। ਪੰਜ ਸਿਪਾਹੀ ਤੇ ਡਰਾਇਵਰ ਮਾਰੇ ਗਏ। ਇਹ ਆਪਣਾ ਕੰਮ ਕਰਕੇ ਚਲੇ ਗਏ। ਸਵੇਰ ਨੂੰ ਪਤਾ ਲੱਗਾ ਜਿਸ ਨੂੰ ਮਾਰਨਾ ਸੀ ਉਹ ਤਾਂ ਬਚ ਗਿਆ। ਇਨਾਂ ਨੇ ਪੁਲਿਸ ਤੇ ਹਮਲਾ ਕਰਨ ਦੀ ਜਿੰਮੇਵਾਰੀ ਕਬੂਲ ਲੈਣ ਦਾ ਇਸਤਿਹਾਰ ਦੇ ਦਿੱਤਾ।
ਮਿੱਤ ਰਾਮ ਹੁਣ ਦਿਲੋ ਡਰ ਗਿਆ ਸੀ। ਉਸਨੇ ਕਦੇ ਵੀ ਇਹ ਸੋਚਿਆ ਨਹੀ ਸੀ ਕਿ ਉਸਤੇ ਹਮਲਾ ਹੋਵੇਗਾ। ਹੁਣ ਉਹ ਡਰੇ ਕੁੱਤੇ ਵਾਂਗੂੰ ਹਰ ਇਕ ਨੂੰ ਵੱਡਣ ਪੈਂਦਾ ਸੀ। ਉਸ ਨੇ ਇਲਾਕੇ ਵਿਚੋਂ ਚੋਣਵੇ ਗੱਭਰੂ ਫੜ-ਫੜ ਤਸ਼ੱਦਦ ਕਰਨਾ ਸੁਰੂ ਕਰ ਦਿੱਤਾ। ਦੋ ਤਿੰਨ ਦਾ ਤਾਂ ਮੁਕਾਬਲਾ ਵੀ ਬਣਾ ਦਿੱਤਾ।
ਇਕ ਦਿਨ ਚੰਦ ਹੋਰਾਂ ਨੂੰ ਇਤਲਾਹ ਮਿਲੀ ਕਿ ਜੱਥੇਬੰਦੀ ਦੀ ਮੀਟਿੰਗ ਹੈ। ਜਿਸ ਵਿਚ ਚੰਦ ਦਾ ਪਹੁੰਚਣਾ ਬਹੁਤ ਜਰੂਰੀ ਹੈ। ਚੰਦ ਨੇ ਆਪਣੇ ਨਾਲ ਪ੍ਰਵਾਰ ਸਿੰਘ ਨੂੰ ਤਿਆਰ ਕਰ ਲਿਆ। ਉਹ ਸਕੂਟਰ ਲੈ ਕੇ ਅੱਠ ਕੁ ਵਜੇ ਚੱਲ ਪਏ। ਚੰਦ ਨੇ ਪ੍ਰਵਾਰ ਨੂੰ ਕਿਹਾ "ਕਿ ਸੜਕ ਦੀ ਥਾਂ ਆਪਾ ਸੇਮ ਨਾਲੇ ਚਲਦੇ ਹਾਂ। ਅੱਗੋ ਆਪਣਾ ਥਾਣਾ ਖਤਮ ਹੋ ਜਾਦਾ ਹੈ। ਫਿਰ ਆਪਾਂ ਸੜਕ ਪੈ ਜਾਵਾਂਗੇ"। ਸਕੂਟਰ ਸੇਮ ਨਾਲੇ ਦੀ ਪਟੜੀ ਤੋਂ ਜਦੋ ਸੜਕ ਤੇ ਚੜਨ ਲੱਗਾ ਤਾਂ ਅਚਾਨਕ ਪੁਲਿਸ ਦੀ ਜੀਪ ਅੱਗਿਓ ਆ ਗਈ। ਜੀਪ ਵਿਚ ਚੰਦ ਦੇ ਪਿੰਡ ਦਾ ਹੋਮਗਾਡੀਆ ਸੀ। ਚੰਦ ਹੋਰਾਂ ਦੇ ਲੋਈਆਂ ਦੀਆਂ ਬੁੱਕਲਾਂ ਮਾਰੀਆਂ ਸਨ। ਫਿਰ ਉਸਨੇ ਪਛਾਣ ਕੇ ਥਾਣੇਦਾਰ ਨੂੰ ਆਖਿਆ, "ਕਿ ਚੰਦ ਤਾਂ ਆਹ ਜਾਂਦਾ ਹੈ"। ਪੁਲਿਸ ਦੀ ਗੱਡੀ ਨੇ ਬਰੇਕਾਂ ਮਾਰੀਆਂ। ਚੰਦ ਨੇ ਵੇਖ ਲਿਆ। ਉਸਨੇ ਸਕੂਟਰ ਸੜਕ ਦੀ ਬਜਾਏ ਸੇਮ ਨਾਲੇ ਦੀ ਪਟੜੀ ਸਿੱਧਾ ਕਰ ਲਿਆ। ਪੁਲਿਸ ਦੀ ਜੀਪ ਪਿੱਛਾ ਕਰਨ ਲੱਗੀ। ਪ੍ਰਵਾਰ ਨੇ ਆਖਿਆ, "ਚੰਦ ਆ ਸਾਹਮਣੇ ਕਮਾਦ ਦਾ ਖੇਤ ਹੈ। ਸਕੂਟਰ ਸੁੱਟ ਕੇ ਕਮਾਦ ਵਿਚ ਬੜ ਜਾਈਏ। ਕਿਧਰੇ ਇਹ ਨਾ ਹੋਵੇ। ਪਿਛੋਂ ਗੋਲੀ ਆ ਵੱਜੇ"। ਉਹ ਸਕੂਟਰ ਸਿੱਟ ਕੇ ਭੱਜ ਕੇ ਕਮਾਦ ਵਿਚ ਵੜ ਗਏ। ਮਿੱਤ ਰਾਮ ਨੇ ਸਿਪਾਹੀਆਂ ਨੂੰ ਆਖਿਆ, "ਕਿ ਚਾਰੇ ਖੂੰਜੇ ਘੇਰ ਲਵੋ, ਇਨਾਂ ਨੂੰ ਕਮਾਦ ਵਿੱਚੋ ਨਹੀ ਨਿਕਲਣ ਦੇਣਾ। ਆਪ ਉਸਨੇ ਥਾਣੇ ਵਾਇਰਲੈਸ ਕਰ ਦਿੱਤੀ ਕਿ ਜਿੰਨੀ ਜਲਦੀ ਹੋ ਸਕਦਾ ਹੈ ਪਹੁੰਚ ਜਾਵੋ।" ਮਿੱਤ ਰਾਮ ਨੇ ਜਿਲ੍ਹਾ ਤਹਿਸੀਲ ਕੰਟਰੋਲ ਰੂਮ ਤੇ ਵੀ ਮੈਸਿਜ ਭੇਜ ਦਿੱਤਾ। ਅੱਧੇ ਘੰਟੇ ਵਿਚ ਪੁਲਿਸ ਦੀਆਂ ਗੱਡੀਆਂ ਹੀ ਗੱਡੀਆਂ ਪਹੁੰਚ ਗਈਆਂ। ਜਿਨਾਂ ਵਿਚ ਬੀ.ਐਸ.ਐਫ ਤੇ ਸੀ.ਆਰ.ਪੀ ਦੀ ਗਿਣਤੀ ਜ਼ਿਆਦਾ ਸੀ। ਇਸ ਸਾਰੀ ਕਾਰਵਾਈ ਦੀ ਕਮਾਂਡ ਸੀ.ਆਰ.ਪੀ ਦੇ ਕਮਾਡਰ ਨੂੰ ਸੌਪੀ ਗਈ। ਦੁਪਹਿਰ ਦੇ ਦੋ ਵਜੇ ਤੱਕ ਸਿਪਾਹੀ ਕਮਾਦ ਦੇ ਬਾਹਰ ਖੜੇ ਗੋਲੀਆਂ ਚਲਾਉਦੇ ਰਹੇ। ਅੰਦਰੋਂ ਕੋਈ ਜਵਾਬੀ ਫਾਇਰ ਨਹੀ ਹੋਇਆ। ਸੀ.ਆਰ.ਪੀ ਦੇ ਕਮਾਂਡਰ ਦੂਬੇ ਨੇ ਉੱਚ ਅਧਿਕਾਰੀਆਂ ਨਾਲ ਮੀਟਿੰਗ ਕਰਕੇ ਆਖਿਆ, "ਇਸ ਤਰਾ ਗੱਲ ਨਹੀ ਬਣਨੀ, ਮੇਰਾ ਖਿਆਲ ਤਾਂ ਇਹ ਹੈ ਕਿ ਉਹ ਉਧਰੋ ਕਮਾਦ ਵਿਚ ਆਏ ਤੇ ਅਗਲੇ ਪਾਸੇ ਭੱਜ ਗਏ ਹੋਣਗੇ। ਜਿੰਨਾਂ ਦਾ ਪੰਜਾਬ ਪੁਲਿਸ ਨੂੰ ਪਤਾ ਨਹੀ ਲੱਗਾ ਹੋਵੇਗਾ। ਨਾਲੇ ਵੇਖਿਆ ਹੈ, ਪੁਲਿਸ ਡਰਦੀ ਉਨਾਂ ਦੇ ਨੇੜ ਨਹੀ ਜਾਂਦੀ"। ਮਿੱਤ ਰਾਮ ਨੇ ਆਖਿਆ, "ਅਸੀ ਚਾਰੇ ਪਾਸੇ ਘੇਰ ਲਏ ਸਨ। ਉਹ ਅੱਗੇ ਨਹੀ ਗਏ ਕਮਾਦ ਦੇ ਵਿਚੇ ਹੀ ਹਨ"। ਦੂਬੇ ਨੇ ਆਖਿਆ, "ਫਿਰ ਕਮਾਦ ਦੀ ਸਰਚ ਕਰਦੇ ਹਾਂ। ਪੰਜ-ਪੰਜ ਫੁਟ ਦੇ ਫਰਕ ਨਾਲ ਜਵਾਨ ਲਾਈਨ ਬਣਾ ਕੇ ਗੋਲੀਆਂ ਚਲਾਉਂਦੇ ਕਮਾਦ ਵਿਚ ਮਾਰਚ ਕਰਨਗੇ। ਜਿਨ੍ਹਾਂ ਅੱਗੇ ਮੈ ਖੁਦ ਲੱਗਾਗਾਂ"। ਉਸੇ ਤਰ੍ਹਾਂ ਹੀ ਹੋਇਆ। ਸੀ.ਆਰ.ਪੀ ਤੇ ਬੀ.ਐਸ.ਐਫ ਦੇ ਜਵਾਨ ਪੰਜ-ਪੰਜ ਫੁਟ ਦੀ ਦੂਰੀ ਤੇ ਖੜੇ ਕਰਕੇ ਸਭ ਨੂੰ ਕਮਾਦ ਵਿਚ ਮਾਰਚ

ਕਰਨ ਲਈ ਹੁਕਮ ਦੇ ਦਿੱਤਾ। ਪੰਜਾਬ ਪੁਲਿਸ ਖੇਤ ਦੇ ਬਾਹਰ ਤਾਇਨਾਤ ਹੋ ਗਈ। ਉਹ ਅੰਦਰ ਨਹੀਂ ਗਏ। ਉਨ੍ਹਾਂ ਨੂੰ ਪਤਾ ਸੀ ਕਿ ਪ੍ਰਵਾਨੇ ਲਾਟ ਤੋ ਨਹੀ ਡਰਦੇ।
ਪਿੰਡ ਦੇ ਲੋਕ ਕਮਾਦ ਤੋ ਦਸ ਕਿਲੇ ਦੂਰ ਖੜੇ ਤਮਾਸ਼ਾ ਵੇਖ ਰਹੇ ਸਨ। ਪੁਲਿਸ ਉਨਾਂ ਨੂੰ ਅੱਗੇ ਨਹੀ ਸੀ ਆਉਣ ਦਿੰਦੀ।
ਮਾਰਚ ਕਰਦੇ ਸਿਪਾਹੀ ਕਮਾਦ ਵਿਚ ਦੱਸ ਕੋ ਕਰਮਾਂ ਗਏ ਹੋਣਗੇ। ਅੱਗੋ ਏ. ਕੇ. ਸੰਤਾਲੀ ਦੀ ਫਾਈਰਿੰਗ ਸਿਪਾਹੀਆਂ ਵੱਲ ਹੋਈ। ਜਿਸ ਨਾਲ ਕਮਾਦ ਵਿਚ ਭਗਦੜ ਮੱਚ ਗਈ, ਸਿਪਾਹੀ ਛਾਲਾਂ ਮਾਰਦੇ ਕਮਾਦ ਤੋਂ ਬਾਹਰ ਵੱਲ ਨੂੰ ਭੱਜੇ। ਕਮਾਂਡਰ ਦੂਬੇ ਦੇ ਹੱਥ ਤੇ ਫਾਇਰ ਵੱਜਾ। ਉਸਨੇ ਕਮਾਦ ਤੋ ਬਾਹਰ ਆ ਕੇ ਆਖਿਆ, "ਮੇਰਾ ਇਕ ਜਵਾਨ ਅੰਦਰ ਰਹਿ ਗਿਆ ਹੈ। ਬੀ.ਐਸ.ਐਫ ਵਾਲਿਆ ਨੇ ਕਿਹਾ ਸਾਡਾ ਵੀ"। ਉਸ ਵੇਲੇ ਵਿਸਲ ਵੱਜੀ ਸਾਰੇ ਜਵਾਨ ਇਕੱਠੇ ਕੀਤੇ ਗਏ। ਗਿਣਤੀ ਕੀਤੀ ਗਈ। ਸੀ.ਆਰ.ਪੀ ਦੇ ਨੌ ਜਵਾਨ ਤੇ ਬੀ.ਐਸ.ਐਫ ਦੇ ਸੱਤ ਜਵਾਨ ਘੱਟ ਸਨ। ਸਾਰਿਆ ਵਿਚ ਮਾਯੂਸੀ ਦੀ ਲਹਿਰ ਦੌੜ ਗਈ। ਵਾਇਰਲੈਸ ਕਰਕੇ ਬੁਲਟ-ਪਰੂਫ ਟ੍ਰੈਕਟਰ ਮੰਗਵਾਇਆ ਗਿਆ। ਜਿਸ ਦੀ ਸਹਾਇਤਾ ਨਾਲ ਲਾਸ਼ਾਂ ਬਾਹਰ ਕੱਢੀਆਂ ਗਈਆਂ। ਉਨ੍ਹਾਂ ਦੀਆਂ ਐਲ.ਐਮ.ਜੀ ਪੰਜ ਘੱਟ ਸਨ ਜੋ ਚੰਦ ਤੇ ਪ੍ਰਵਾਰ ਨੇ ਚੱਕ ਕੇ ਅਗਲੇ ਐਕਸਨ ਲਈ ਕੋਲ ਰੱਖ ਲਈਆਂ ਸਨ।
ਲਾਸਾਂ ਚੁੱਕਣ ਤੋ ਬਾਅਦ ਫਿਰ ਟ੍ਰੈਕਟਰ ਕਮਾਦ ਦੇ ਖੇਤ ਵਿਚ ਵਾੜਿਆ ਗਿਆ। ਟ੍ਰੈਕਟਰ ਵਾਲਿਆ ਨੇ ਦੋਹਾਂ ਨੂੰ ਵੇਖ ਲਿਆ। ਸਿਪਾਹੀਆਂ ਨੇ ਉਨ੍ਹਾਂ ਉਪਰ ਤੇ ਉਹਨਾਂ ਨੇ ਟ੍ਰੈਕਟਰ ਉਪਰ ਫਾਇਰਿੰਗ ਕੀਤੀ। ਸਿਪਾਹੀਆਂ ਨੇ ਟ੍ਰੈਕਟਰ ਬੈਕ ਗੇਅਰ ਵਿਚ ਪਾ ਕੇ ਬਾਹਰ ਨੂੰ ਭਜਾ ਲਿਆ। ਉਸੇ ਦੌਰਾਨ ਹੀ ਇਕ ਫਾਇਰ ਪ੍ਰੀਵਾਰ ਦੀ ਛਾਤੀ ਚੀਰਦਾ ਹੋਇਆ ਲੰਘ ਗਿਆ। ਜਿਸਦੇ ਮੂੰਹੋ ਵਾਹਿਗੁਰੂ ਸ਼ਬਦ ਨਿਕਲਿਆ ਤੇ ਉਹ ਥਾਂਏ ਹੀ ਸਦਾ ਦੀ ਨੀਂਦ ਸੌਂ ਗਿਆ।
ਅਫਸਰਾਂ ਦੇ ਕਹਿਣ ਤੇ ਟ੍ਰੈਕਟਰ ਫਿਰ ਕਮਾਦ ਵਿਚ ਵਾੜਿਆ ਗਿਆ। ਇਸ ਵਾਰ ਟ੍ਰੈਕਟਰ ਵਾਲੇ ਪ੍ਰਵਾਰ ਦੀ ਲੱਤ ਨੂੰ ਰੱਸਾ ਪਾ ਕੇ ਬਾਹਰ ਘੜੀਸ ਲਿਆਏ। ਪ੍ਰਵਾਰ ਦੀ ਲਾਸ਼ ਬਾਹਰ ਖਾਲ ਵਿਚ ਲਿਆ ਸੁਟੀ, ਜਦ ਕੇ ਸਿਪਾਹੀਆਂ ਨੂੰ ਬੰਦ ਗੱਡੀਆਂ ਮੰਗਵਾ ਕੇ ਉਸੇ ਵੇਲੇ ਹੀ ਮੋਗੇ ਭੇਜ ਦਿੱਤਾ।
ਪੰਜ ਵੱਜ ਗਏ, ਗੁੱਸੇ ਵਿਚ ਆਏ ਕਮਾਂਡਰ ਨੇ ਕਮਾਦ ਨੂੰ ਅੱਗ ਲਾਉਣ ਦਾ ਹੁਕਮ ਦੇ ਦਿੱਤਾ। ਮਿੱਟੀ ਦਾ ਤੇਲ ਛਿੜਕ ਕੇ ਇਕ ਪਾਸਿਓਂ ਕਮਾਦ ਨੂੰ ਅੱਗ ਲਾ ਦਿੱਤੀ ਗਈ। ਚੰਦ ਅੱਗ ਦੇ ਸੇਕ ਦੇ ਅੱਗੇ-ਅੱਗੇ ਬਾਹਰ ਨੂੰ ਆਉਣ ਲੱਗਾ। ਉਹ ਅਜੇ ਛੇ ਕੁ ਫੁੱਟ ਕਮਾਦ ਦੇ ਅੰਦਰ ਹੀ ਸੀ ਕਿ ਪਾਸੇ ਵੱਟ ਦੇ ਨਾਲ ਲੱਗੇ ਬੈਠੇ ਪੰਜਾਬ ਪੁਲਿਸ ਦੇ ਸਿਪਾਹੀ ਨੇ ਬਰੱਸਟ ਮਾਰਿਆ। ਚੰਦ ਉਸੇ ਥਾਂ ਤੇ ਹੀ ਪ੍ਰਾਣ ਤਿਆਗ ਗਿਆ। ਸਬੱਬ ਨਾਲ ਅੱਜ ਫਿਰ ਪੁੰਨਿਆ ਦਾ ਦਿਨ ਸੀ। ਇਹ ਚੰਦ ਧਰਤੀ ਤੋ ਛੁੱਪ ਗਿਆ ਤੇ ਅਸਮਾਨ ਵਿਚਲਾ ਚੰਦ ਚੜ ਆਇਆ। ਉਧਰ ਗੁਰਦੁਆਰੇ ਵਿਚ ਸ਼ਾਮ ਦੇ ਦਿਵਾਨ ਤੇ ਭਾਈ ਸ਼ਬਦ ਪੜ੍ਹ ਰਹੇ ਸਨ।

ਸੂਰਾ ਸੋ ਪਹਿਚਾਨੀਐ ਜੋ ਲੜੇ ਦੀਨ ਕੇ ਹੇਤ,
ਪੁਰਜਾ ਪੁਰਜਾ ਕੱਟ ਮਰੇ ਕਬਹੂੰ ਨਾ ਛਾਡੇ ਖੇਤ॥

"ਅਮਰਜੀਤ ਸਿੰਘ ਸਿੱਧੂ
ਬੱਧਨੀ ਵਾਲਾ".

# ਘਤਿੱਤੀ ਸਾਹ

ਮੰਗਲ ਤੇ ਜਗਜੀਤ ਪੜਾਈ ਛੱਡ ਕੇ ਹੋਰ ਹਰ ਕੰਮ ਵਿਚ ਸਕੂਲ ਵਿਚੋਂ ਪਹਿਲੇ ਨੰਬਰ ਤੇ ਹੀ ਰਹਿੰਦੇ ਸਨ। ਖੇਡਾਂ ਵਿਚ ਚੰਗੇ ਹੋਣ ਕਰਕੇ ਪੜਾਈ ਬਦਲੇ ਕੁੱਟ ਤੋ ਬਚ ਜਾਂਦੇ ਸਨ ਪਰ ਫਿਰ ਵੀ ਕਦੇ ਨਾਂ ਕਦੇ ਸਰਾਰਤਾਂ ਵਿਚ ਜਰੂਰ ਡੰਡੇ ਖਾ ਲੈਦੇ ਸਨ। ਇਕ ਦਿਨ ਦੋਹਾਂ ਨੂੰ ਸਰਾਰਤ ਸੁੱਝੀ। ਦੋਵੇ ਪਿਸ਼ਾਬ ਕਰਨ ਚਲੇ ਗਏ। ਪਿਸ਼ਾਬ ਘਰ ਹਾਕੀ ਦੇ ਗਰਾਉਂਡ ਦੇ ਅਗਲੇ ਪਾਸੇ ਬਣਾਏ ਹੋਏ ਸਨ। ਇਕ ਪਾਸਾ ਟੀਚਰਾ ਦਾ ਸੀ ਤੇ ਦੂਜਾ ਪਾਸਾ ਵਿਦਿਆਰਥੀਆਂ ਦਾ। ਮੰਗਲ ਨੇ ਜਗਜੀਤ ਨੂੰ ਸਲਾਹ ਦਿੱਤੀ। ਕਿ ਅੱਜ ਛੁੱਟੀ ਹੋਣ ਮਗਰੋ ਆਪਾ ਇਹ ਕੰਮ

ਕਰਨਾ ਹੈ। ਛੁੱਟੀ ਹੋਣ ਮਗਰੋ ਜਦੋ ਸਾਰੇ ਵਿਦਿਆਰਥੀ ਚਲੇ ਗਏ। ਇਹ ਦੋਵੇਂ ਬਾਥਰੂਮ ਕੋਲ ਚਲੇ ਗਏ। ਦੋਵਾਂ ਨੇ ਟੀਚਰਾ ਵਾਲੇ ਬਾਥਰੂਮ ਵਿਚ ਲਿਖ ਦਿੱਤਾ, “ਵੇਖੋ ਕੁੱਤਾ ਖੜਾ ਮੂਤ ਕਰ ਰਿਹਾ ਹੈ”। ਲਿਖ ਕੇ ਦੋਵੇਂ ਘਰ ਨੂੰ ਚਲੇ ਗਏ।

ਅਗਲੇ ਦਿਨ ਸਕੂਲ ਲੱਗਣ ਦੀ ਘੰਟੀ ਵੱਜੀ। ਸਾਰੇ ਵਿਦਿਆਥੀ ਪ੍ਰੇਅਰ ਵਿਚ ਖੜ੍ਹੇ ਸਨ। ਸਾਇੰਸ ਮਾਸਟਰ ਰੇਸ਼ਮ ਸਿੰਘ ਨੇ ਸਕੂਟਰ ਖੜ੍ਹਾ ਕੀਤਾ। ਸਰਦੀ ਦੇ ਦਿਨ ਸਨ, ਉਹ ਪਿਸ਼ਾਬ ਕਰਨ ਚਲਾ ਗਿਆ। ਪਿਸ਼ਾਬ ਕਰਦੇ ਨੇ ਜਦ ਸਾਹਮਣੇ ਕੰਧ ਤੇ ਨਿਗਾ ਮਾਰੀ ਤੇ ਪੜ੍ਹਿਆ। ਉਹ ਪ੍ਰੇਅਰ ਵਿਚ ਚਲਾ ਗਿਆ। ਪ੍ਰੇਅਰ ਖਤਮ ਹੋਣ ਤੇ ਉਸਨੇ ਹੈਡਮਾਸਟਰ ਨੂੰ ਦੱਸ ਕੇ ਸਾਰੇ ਵਿਦਿਆਥੀ ਉਥੇ ਹੀ ਬਿਠਾ ਲਏ। ਰੇਸ਼ਮ ਸਿੰਘ ਨੇ ਪੁਛਿਆ ਜਿਸ ਨੇ ਬਾਥਰੂਮ ਵਿਚ ਸਰਾਰਤ ਕੀਤੀ ਹੈ ਉਹ ਆਪਣੇ ਆਪ ਹੀ ਦੱਸ ਦੇਵੇ। ਨਹੀ ਤਾਂ ਪਤਾ ਤਾਂ ਅਸੀਂ ਲਾ ਹੀ ਲੈਣਾ ਹੈ। ਰੇਸ਼ਮ ਸਿੰਘ ਸਾਰੇ ਟੀਚਰਾਂ ਵਿਚੋਂ ਵਧੀਆ ਪੜਾਉਣ ਵਾਲਾ ਤੇ ਸੁਭਾ ਦਾ ਗਰਮ ਸੀ।

ਸਾਰੇ ਮੁੰਡਿਆਂ ਵਿਚ ਘੁਸਰ-ਮੁਸਰ ਹੋਣ ਲੱਗੀ। ਹਰ ਕੋਈ ਇਕ ਦੂਜੇ ਨੂੰ ਪੁੱਛ ਰਿਹਾ ਸੀ, ਕੀ ਸਰਾਰਤ ਹੋਈ? ਪਰ ਪਤਾ ਕਿਸੇ ਨੂੰ ਹੋਵੇ ਤਾਂ ਦੱਸੇ। ਇਹ ਦੋਵੇ ਜਾਣੇਂ ਮੁਸਕੜੀਏ ਹੱਸੀ ਜਾ ਰਹੇ ਸਨ। ਪੀ.ਟੀ ਸੁਖਦੇਵ ਸਿੰਘ ਇਕ ਪਾਸੇ ਤੇ ਹੋਇਆ ਸਾਰਿਆਂ ਦੇ ਚੇਹਰਿਆਂ ਨੂੰ ਵੇਖ ਰਿਹਾ ਸੀ। ਉਸਨੇ ਵੇਖਿਆ ਕਿ ਸਾਰਿਆਂ ਵਿਚੋਂ ਇਹ ਦੋਵੇਂ ਨੀਵੀਂ ਪਾ ਕੇ ਹੱਸ ਰਹੇ ਹਨ। ਬਾਕੀ ਸੋਚਾਂ ਵਿਚ ਪਏ ਹੋਏ ਹਨ। ਪੀ.ਟੀ ਨੇ ਰੇਸ਼ਮ ਸਿੰਘ ਨੂੰ ਆ ਕੇ ਦੱਸਿਆ ਕਿ ਇਹ ਸ਼ਰਾਰਤ ਮੈਨੂੰ ਮੰਗੀ ਤੇ ਜੀਤੀ ਦੀ ਲੱਗਦੀ ਹੈ।

ਰੇਸ਼ਮ ਸਿੰਘ ਨੇ ਆਖਿਆ, “ਮੰਗਲ ਸਿੰਘ ਤੇ ਜਗਜੀਤ ਸਿੰਘ ਸਟੇਜ਼ ਤੇ ਆ ਜਾਣ”। ਕੋਲ ਆਇਆਂ ਨੂੰ ਰੇਸ਼ਮ ਸਿੰਘ ਨੇ ਪੁਛਿਆ, “ਹਾਂ ਬਈ, ਸੱਚ ਦੱਸ ਦਿਉ ਇਹ ਸ਼ਰਾਰਤ ਤੁਹਾਡੀ ਹੈ। ਨਹੀਂ ਤੁਹਾਨੂੰ ਮੇਰੇ ਸੁਭਾ ਦਾ ਪਤਾ ਹੀ ਹੈ”।

ਦੋਵੇਂ ਜਾਣੇ ਕਹਿਣ ਲੱਗੇ “ਨਹੀਂ ਸਰ, ਸਾਨੂੰ ਨਹੀਂ ਪਤਾ ਕੀਹਨੇ ਕੀ ਲਿਖਿਆ ਹੈ”।

“ਪੀ.ਟੀ ਸਾਹਿਬ ਸਾਰੀਆਂ ਕਲਾਸਾਂ ਨੂੰ ਕਮਰਿਆ ਵਿਚ ਭੇਜ ਦੇਵੋ।” ਰੇਸ਼ਮ ਸਿੰਘ ਨੇ ਪੀ.ਟੀ ਨੂੰ ਆਖਿਆ। ਉਹ ਉਨ੍ਹਾਂ ਦੋਨਾਂ ਨੂੰ ਹੈਡਮਾਸਟਰ ਸਾਹਿਬ ਦੇ ਦਫਤਰ ਵਿਚ ਲੈ ਗਿਆ। ਚਪੜਾਸੀ ਨੂੰ ਭੇਜ ਕੇ ਦੋਹਾਂ ਦੇ ਪਿਤਾ ਸੱਦ ਲਏ। ਉਨ੍ਹਾਂ ਦੇ ਸਾਮ੍ਹਣੇ ਇਨ੍ਹਾਂ ਦੀ ਕਾਫੀ ਬੇਇੱਜ਼ਤੀ ਕੀਤੀ। ਦੋਹਾਂ ਦੇ ਪਿਤਾ ਨੇ ਇਨ੍ਹਾਂ ਨੂੰ ਕੁੱਟਿਆ ਵੀ ਅਤੇ ਮੁਆਫੀ ਮੰਗਵਾਈ। ਇਨ੍ਹਾਂ ਨੇ ਸਾਰਾ ਕੁਝ ਜਰ ਲਿਆ। ਕਹਿੰਦੇ “ਤੁਸੀ ਆਹਦੇ ਹੋ ਮੁਆਫੀ ਮੰਗ ਲੈਂਦੇ ਹਾਂ ਪਰ ਅਸੀਂ ਇਹ ਕੰਮ ਨਹੀਂ ਕੀਤਾ”। ਮੰਨੇ ਫਿਰ ਵੀ ਨਹੀਂ।

ਦਸਵੀਂ ਕਲਾਸ ਵਿਚੋਂ ਫ਼ੇਲ ਹੋ ਕੇ ਦੋਵੇਂ ਘਰ ਦਾ ਕੰਮ ਕਰਨ ਲੱਗੇ। ਪਰ ਆਦਤਾਂ ਪਹਿਲੀਆਂ ਹੀ ਰੱਖੀਆਂ। ਸਬੱਬ ਨਾਲ ਜਗਜੀਤ ਦੇ ਮਾਮੇ ਦਾ ਪੁਤ ਕਨੇਡਾ ਵਿਚੋਂ ਆਇਆ। ਉਸ ਨੇ ਵਿਆਹ ਕਰਾਉਣਾ ਸੀ। ਜਗਜੀਤ ਦੇ ਪਿਤਾ ਦੇ ਕਹਿਣ ਤੇ ਉਨ੍ਹਾਂ ਨੇ ਦੋ ਕੁੜੀਆਂ ਵਾਲੀ ਮੰਗ ਰੱਖ ਲਈ। ਦੂਸਰੀ ਲੜਕੀ ਦਾ ਰਿਸ਼ਤਾ ਉਨ੍ਹਾਂ ਨੇ ਪਹਿਲਾਂ ਹੀ ਜਗਜੀਤ ਲਈ ਪੱਕਾ ਕਰਵਾ ਦਿੱਤਾ। ਕੁਝ ਸਮੇਂ ਬਾਅਦ ਜਗਜੀਤ ਕਨੇਡਾ ਚਲਾ ਗਿਆ। ਉਥੇ ਜਾ ਕੇ ਸਾਰੀਆਂ ਸ਼ਰਾਰਤਾਂ ਭੁਲ ਗਿਆ। ਸਿਰਫ ਕੰਮ ਹੀ ਪੱਲੇ ਰਹਿ ਗਿਆ।

ਪੰਜਾਬ ਵਿਚ ਚੱਲ ਰਹੀ ਐਜੀਟੇਸ਼ਨ ਕਾਫੀ ਜ਼ੋਰ ਫੜ ਗਈ ਸੀ। ਮਾਹੌਲ ਹੀ ਅਜਿਹਾ ਬਣ ਗਿਆ ਸੀ ਕਿ ਨੌਜਵਾਨ ਕੇਸ਼ ਦਾਹੜੀਆਂ ਰੱਖਣ ਲੱਗ ਪਏ। ਬਹੁਤ ਨੌਜਵਾਨ ਸੰਤ ਭਿੰਡਰਾਂ ਵਾਲੇ ਦੀ ਕਮਾਂਡ ਹੇਠ ਇਕੱਠੇ ਹੋ ਰਹੇ ਸਨ।

ਮੰਗਲ ਸਿੰਘ ਪਹਿਲਾਂ ਤੋਂ ਅਜਿਹੇ ਸੁਭਾ ਦਾ ਮਾਲਕ ਸੀ। ਉਹ ਜਿਸ ਪਾਸੇ ਵੇਖਦਾ ਉਸ ਪਾਸੇ ਹੀ ਤੁਰ ਪੈਂਦਾ ਸੀ। ਉਹ ਵੀ ਅੰਮ੍ਰਿਤ ਛੱਕ ਕੇ ਅੰਮ੍ਰਿਤਸਰ ਚਲਿਆ ਗਿਆ। ਉਥੇ ਰਹਿ ਕੇ ਇਸਨੇ ਗੁਰਬਾਣੀ ਦੀ ਸੰਥਿਆ ਲਈ। ਜਦੋਂ ਕਦੇ ਪਿੰਡ ਆਉਣਾ ਗੁਰਦੁਆਰੇ ਜਾ ਕੇ ਪਾਠ ਕਰਨਾ। ਪਿੰਡ ਦੇ ਹੋਰ ਨੌਜਵਾਨਾਂ ਨੂੰ ਅੰਮ੍ਰਿਤ ਛੱਕ ਕੇ ਤਿਆਰ ਬਰ ਤਿਆਰ ਸਿੰਘ ਬਣਨ ਲਈ ਪ੍ਰੇਰਨਾ ਦੇਣੀ।

ਪਿੰਡ ਦੇ ਕਾਂਗਰਸੀ ਸਰਪੰਚ ਨੇ ਸਾਰੀ ਸੀ.ਆਈ.ਡੀ ਪੁਲਿਸ ਨੂੰ ਦੇ ਦਿੱਤੀ। ਇਕ ਦਿਨ ਪਿੰਡ ਆਏ ਮੰਗਲ ਨੂੰ ਪੁਲਿਸ ਨੇ ਘੇਰਾ ਪਾ ਲਿਆ। ਪਰ ਇਹ ਕਿਸੇ ਤਰ੍ਹਾਂ ਪੁਲਿਸ ਦੇ ਹੱਥੋਂ ਨਿਕਲਣ ਵਿਚ ਕਾਮਯਾਬ ਹੋ ਗਿਆ। ਉਸ ਤੋਂ ਮਗਰੋਂ ਇਹ ਪਿੰਡ ਰਾਤ ਬਰਾਤੇ ਆਉਂਦਾ।

ਦਰਬਾਰ ਸਾਹਿਬ ਤੇ ਹਮਲੇ ਤੋਂ ਮਗਰੋਂ। ਮੰਗਲ ਸਿਰ ਕੱਢ ਲੀਡਰਾਂ ਵਿਚ ਗਿਣਿਆ ਜਾਣ ਲੱਗਾ। ਕਈ ਥਾਵਾਂ ਤੇ ਇਨ੍ਹਾਂ ਦਾ ਪੁਲਿਸ ਨਾਲ ਟਾਕਰਾ ਹੋਇਆ। ਪਰ ਹਰ ਵਾਰ ਹੀ ਇਹ ਪੁਲਿਸ ਦਾ ਨੁਕਸਾਨ ਕਰਕੇ ਨਿਕਲਣ ਵਿਚ ਕਾਮਯਾਬ ਹੋ ਜਾਂਦੇ।

ਪੁਲਿਸ ਨੇ ਮੰਗਲ ਦੇ ਸਿਰ ਦਾ ਪੰਜ ਲੱਖ ਮੁਲ ਰੱਖ ਦਿੱਤਾ। ਇਸ ਦੇ ਘਰ ਦਿਆਂ ਨੂੰ ਪੁਲਿਸ ਤੰਗ ਕਰਦੀ ਸੀ। ਉਹ ਤਸੱਸਦ ਝੱਲਦੇ-ਝੱਲਦੇ ਪਤਾ ਨਹੀਂ ਪਿੰਡ ਛੱਡ ਕੇ ਕਿਧਰ ਚਲੇ ਗਏ।

ਇਕ ਦਿਨ ਅਖਬਾਰ ਵਿਚ ਖਬਰ ਛਪੀ। ਖੂਖਾਰ ਅੱਤਵਾਦੀ ਮੰਗਲ ਸਿੰਘ ਤੇ ਉਸਦੇ ਤਿੰਨ ਸਾਥੀ ਟੱਲੇ ਵਾਲੇ ਪੁਲ ਤੇ ਪੁਲਿਸ ਮੁਕਾਬਲੇ ਵਿਚ ਹਲਾਕ। ਉਸ ਦਿਨ ਤੋਂ ਮਗਰੋਂ ਲੋਕਾਂ ਨੇ ਸਮਝ ਲਿਆ ਕਿ ਮੰਗਲ ਪੁਲਿਸ ਨੇ ਮਾਰ ਦਿੱਤਾ। ਉਸ ਦੇ ਦੋਸਤਾਂ ਨੇ ਗੁਰਦੁਆਰੇ ਵਿਚ ਉਸ ਦੇ ਨਾਮ ਦਾ ਅਖੰਡ ਪਾਠ ਕਰਵਾ ਕੇ ਅੰਤਿਮ ਅਰਦਾਸ ਕਰਵਾ ਦਿੱਤੀ।

ਜਗਜੀਤ ਕਨੇਡਾ ਤੋਂ ਆਇਆ। ਉਸ ਦਾ ਛੋਟਾ ਭਰਾ ਵਰਕਸ਼ਾਪ ਵਿਚ ਟ੍ਰੈਕਟਰ ਦੀ ਰੀਪੇਅਰ ਕਰਵਾ ਰਿਹਾ ਸੀ। ਜਗਜੀਤ ਨੇ ਸਕੂਟਰ ਲਿਆ। ਉਨ੍ਹਾਂ ਕੋਲ੍ਹ ਵਰਕਸ਼ਾਪ ਵਿਚ ਚਲਿਆ ਗਿਆ। ਮੁਕਤਸਰੀਆ ਨਛੱਤਰ ਮਿਸਤਰੀ ਜਗਜੀਤ ਨੂੰ ਹੱਸਣ ਲੱਗਾ। “ਕਨੇਡਾ ਵਾਲਾ ਸਕੂਟਰ ਤੇ ਚੰਗਾ ਨਹੀਂ ਲੱਗਦਾ। ਗੱਡੀ ਥੱਲੇ ਹੋਣੀ ਚਾਹੀਦੀ ਹੈ। ਹੁਣ ਤਾਂ ਮਹਾਰਾਜ਼ ਦਾ ਸਭ ਕੁਝ ਦਿੱਤਾ ਹੈ।”

“ਬਾਈ ਜੀ, ਮੈਂ ਤਾਂ ਇਹਨੂੰ (ਛੋਟੇ ਭਰਾ) ਬਹੁਤ ਵਾਰੀ ਆਖਿਆ ਕਿ ਮਰੂਤੀ ਲੈ ਆਈਏ। ਇਹਦੇ ਨੱਕ ਥੱਲੇ ਨ੍ਹੀਂ ਮਰੂਤੀ, ਇਹ ਤਾਂ ਜੀਪ ਲੈਣ ਨੂੰ ਫਿਰਦੈ। ਕਹਿੰਦਾ ਜੱਟ ਨੂੰ ਜੀਪ ਦਾ ਬਾਹਲਾ ਸੁੱਖ ਐ।”

“ਵੇਖ ਬਾਈ, ਇਹਨੇ ਆਉਣਾ ਸਾਲ ਦੋ ਸਾਲ ਮਗਰੋਂ। ਅਸੀ ਕਾਰ ਕੀ ਕਰਨੀ? ਵਾਧੂ ਪੈਟਰੋਲ ਦਾ ਖਰਚਾ। ਜੀਪ ਹੋਵੇ ਬੰਦਾ ਵੇਲੇ ਕੁਵੇਲੇ ਦੋ ਬੋਰੀਆਂ ਰੇਅ ਦੀਆਂ ਰੱਖ ਕੇ ਲੈ ਜਾਂਦੈ। ਡੀਜ਼ਲ ਦਾ ਕੀ ਖਰਚੈ। ਕੁਝ ਵੀ ਨਹੀਂ ਪੈਟਰੋਲ ਦੇ ਮੁਕਾਬਲੇ। ਕਾਰ ਚ ਚਾਰ ਹੀ ਬਹਿੰਦੇ ਨੇ ਆਪਨੇ ਵਰਗੇ ਜੀਪ ਵਿਚ ਭਾਵੇਂ ਸਾਰਾ ਟੱਬਰ ਬਾੜ ਲਵੋ।”

“ਗੱਲ ਤਾਂ ਇਹਦੀ ਵੀ ਠੀਕ ਹੈ। ਜੱਟਾਂ ਨੂੰ ਤਾਂ ਜੀਪ ਹੀ ਬਾਰਾ ਖਾਂਦੀ ਐ।” ਨਛੱਤਰ ਬਾਈ ਨੇ ਹਾਮੀ ਭਰ ਦਿੱਤੀ।

“ਚੱਲ ਬਾਈ ਜੀਪ ਹੀ ਵਿਖਾ ਦਿਉ।” ਜਗਜੀਤ ਨੇ ਨਛੱਤਰ ਨੂੰ ਕਿਹਾ।

“ਜੇ ਜੀਪ ਵਧੀਆ ਲੈਣੀ ਹੈ ਤਾਂ ਫਿਰ ਆਪਾ ਗੰਗਾਨਗਰ ਦਾ ਚੱਕਰ ਮਾਰੀਏ। ਉਧਰੋਂ ਆਪਾਂ ਨੂੰ ਵਧੀਆ ਡੀ.ਆਈ ਇੰਜਣ ਵਾਲੀ ਜੀਪ, ਇਧਰ ਨਾਲੋਂ ਪੈਂਤੀ ਚਾਲੀ ਹਜ਼ਾਰ ਸਸਤੀ ਮਿਲ ਜਾਊ। ਜਿਸਦੀ ਇੱਧਰ ਕੀਮਤ ਢੇਡ ਲੱਖ ਹੈ ਉਹ ਆਪਾਂ ਨੂੰ ਇਕ ਦਸ ਜਾਂ ਵੀਹ ਤੱਕ ਮਿਲ ਜਾਊ”।

“ਫਿਰ ਬਣਾਉ ਪ੍ਰੋਗਰਾਮ ਕਦੋਂ ਚੱਲੀਏ”। ਜਗਜੀਤ ਨੇ ਆਖਿਆ।

“ਆਹ ਤੁਹਾਡਾ ਟ੍ਰੈਕਟਰ ਬਣਾ ਕੇ ਚੱਲਦੇ ਹਾਂ। ਅੱਜ ਸਾਮ ਤੱਕ ਮੇਰੇ ਵਾਲੀ ਜੀਪ ਮੁੜਕੇ ਆ ਜਾਵੇਗੀ, ਪੱਪੂ ਸਹੁਰੀ ਲੈ ਕੇ ਗਿਆ ਹੈ। ਉਹ ਹੀ ਲੈ ਚੱਲਾਗੇ। ਬੱਸਾਂ ਨਾਲੋਂ ਸਸਤੀ ਪਊ। ਦੂਜਾ ਕਿਧਰੇ ਆਸੇ ਪਾਸੇ ਵੀ ਵੇਖਣ ਜਾਣਾ ਪਵੇ ਤਾਂ ਸੌਖਾ ਹੈ”।

ਸ਼ਾਮ ਨੂੰ ਪੱਪੂ, ਜਗਜੀਤ ਹੋਰਾਂ ਦੇ ਵਰਕਸ਼ਾਪ ਵਿਚ ਮੂਡ ਬਣਾਉਂਦਿਆਂ ਤੋਂ ਹੀ ਆ ਗਿਆ। ਉਨ੍ਹਾ ਸਵੇਰੇ ਸੁਭਾ ਜਾਣ ਦੀ ਸਕੀਮ ਬਣਾ ਲਈ। ਟ੍ਰੈਕਟਰ ਆ ਕੇ ਬਣਾਉਣ ਸੀ ਸੋਚ ਲਈ।

ਅਗਲੇ ਦਿਨ ਜਗਜੀਤ, ਉਸਦਾ ਭਰਾ, ਬਾਈ ਨਛੱਤਰ ਤੇ ਨਾਲ ਪੰਪਾ ਵਾਲੇ ਕੁਲਦੀਪ ਨੂੰ ਲੈ ਕੇ ਇਹ ਪਿੰਡੋਂ ਟਾਇਮ ਨਾਲ ਹੀ ਚੱਲ ਪਏ। ਸ਼ਾਮ ਨੂੰ ਇਹ ਬਾਈ ਦੇ ਦੋਸ਼ਤ ਮਹਿੰਦਰ ਕੋਲ ਗੰਗਾਨਗਰ ਪਹੁੰਚ ਗਏ। ਇਨ੍ਹਾਂ ਨੇ ਉਸ ਨੂੰ ਗੱਡੀ ਖਰੀਦਣ ਦਾ ਦੱਸਿਆ।

ਮਹਿੰਦਰ ਨੇ ਆਖਿਆ, “ਤੁਸੀ ਸਫਰ ਕਰਕੇ ਆਏ ਹੋ ਥੱਕੇ ਹੋਵੋਗੇ। ਪਹਿਲਾਂ ਲਾਹੋ ਥਕੇਂਵਾ ਤੇ ਫਿਰ ਗੱਡੀ ਵੀ ਮਿਲ ਜਾਊਗੀ।” ਮਹਿੰਦਰ ਨੇ ਕੰਮ ਕਰਨ ਵਾਲੇ ਮੁੰਡੇ ਨੂੰ ਆਖਿਆ, “ਚੁਬਾਰੇ ਦੀ ਚਾਬੀ ਚੱਕ ਉਪਰ ਸਾਰਾ ਕੁਝ ਟੈਟ-ਫੈਟ ਕਰਦੇ।” ਦੋ-ਤਿੰਨ ਮਿੰਨਟਾਂ ਵਿਚ ਮੁੰਡਾ ਆ ਕੇ ਕਹਿੰਦਾ “ਬਾਈ ਜੀ ਸਭ ਓ-ਕੇ ਹੈ। ਚਲੇ ਜਾਵੋ।” ਚੁਬਾਰੇ ਚੜਦੇ ਮਹਿੰਦਰ ਨੇ ਆਖਿਆ, “ਘਰੇ ਆਖ ਆਈਂ ਬਾਈ ਨਛੱਤਰ ਹੋਰੀਂ ਚਾਰ ਜਾਣੇ ਆਏ ਹਨ। ਰੋਟੀ ਬਣਾ ਲੈਣ”। ਮਹਿੰਦਰ ਦਾ ਘਰ ਵਰਕਸ਼ਾਪ ਦੇ ਮਗਰ ਹੀ ਸੀ।

ਪੀਂਦਿਆ ਤੋਂ ਮਹਿੰਦਰ ਨੇ ਪੁਛਿਆ, “ਜੀਪ ਫਿਰ ਕਿਹੋ ਜਿਹੀ ਲੈਣੀ ਹੈ। ਕਿੰਨੁ ਕੁ ਪੈਸੇ ਲਾਉਣੇ ਹਨ”।

ਬਾਈ ਜੀਪ ਲੈਣੀ ਹੈ ਵਧੀਆ। ਆਹ ਆਪਣਾ ਛੋਟਾ ਵੀਰ ਕਨੇਡਾ ਤੋਂ ਆਇਆ, ਪੈਸੇ ਚੀਜ਼ ਵੇਖ ਕੇ ਆਪਾਂ ਲਾਉਣੇ ਆ। ਪਰ ਕਬਾੜ ਨਹੀਂ ਵੇਖਣਾ। ਜੀਹਨੂੰ ਦਸ ਦਿਨ ਤਿਆਰ ਕਰਦਿਆਂ ਲੱਗ ਜਾਣ। ਉਦੋਂ ਨੂੰ ਛੋਟੇ ਦੀ ਛੁੱਟੀ ਮੁੱਕ ਜਾਵੇ।”

“ਫਿਰ ਜੀਪ ਮੇਰੀ ਨਿਗ੍ਹਾ ਚ, ਇਕ ਸੰਤਾਂ ਕੋਲੇ ਅਜੇ ਪੰਜ ਕੁ ਮਹੀਨੇ ਹੀ ਹੋਏ ਹਨ ਆਈ ਨੂੰ। ਕੱਲ੍ਹ ਉਹ ਸੰਤ ਆਏ ਸੀ। ਹੋਰ ਗੱਡੀ ਦਾ ਕੰਮ ਹੁੰਦਾ ਸੀ। ਉਹ ਕਹਿੰਦੇ ਸੀ ਜੀਪ ਵੇਚ ਦੇਣੀ ਹੈ। ਕੋਈ ਸਰਧਾਲੂ ਕਾਰ ਲੈ ਕੇ ਦੇਣ ਨੂੰ ਕਹਿੰਦਾ। ਮੈ ਰੇਟ ਪੁਛਿਆ ਸੀ। ਕਹਿੰਦੇ ਸੀ ਇੱਕ ਚਾਲੀ ਤੱਕ ਛੱਡ ਦਿਆਂਗੇ। ਪਰ ਜੇ ਆਪਾਂ ਜ਼ੋਰ ਪਾਈਏ ਆਪਾਂ ਨੂੰ ਵੀਹ ਤੱਕ ਬਣ ਜਾਊਗੀ।”

ਰਾਤ ਨੂੰ ਰੋਟੀ ਪਾਣੀ ਛੱਕ ਕੇ ਸਾਰੇ ਸੌਂਅ ਗਏ। ਉਭਾ ਉਠ ਕੇ ਮਹਿੰਦਰ ਨੇ ਚਾਹ ਦੇ ਨਾਲ ਦੋ-ਦੋ ਪਰੌਂਠੇ ਦਹੀ ਨਾਲ ਸਾਰਿਆ ਨੂੰ ਛਕਾ ਦਿੱਤੇ। ਤਿਆਰ ਹੋ ਕੇ ਸਾਰੇ ਬਾਬਿਆਂ ਦੇ ਡੇਰੇ ਵੱਲ ਨੂੰ ਚੱਲ ਪਏ।

ਸੜਕ ਤੋਂ ਜਦ ਡੇਰੇ ਨੂੰ ਮੁੜਨ ਲੱਗੇ। ਜਗਜੀਤ ਨੇ ਬੋਰਡ ਪੜਿਆ, ਜਤੀ ਆਸ਼ਰਮ। ਮੁੱਖ ਸੇਵਾਦਾਰ ਇਕ ਸੌ ਅੱਠ ਬਾਲ ਜੋਗੀ ਸੰਤ ਸਵਾਮੀ ਬ੍ਰਹਮ ਦੇਵ ਜੀ।

"ਬਾਈ, ਇਹ ਕਿਤੇ ਉਹ ਜਿਹੜਾ ਸੰਤ ਆਪਣੇ ਕਾਂਸੀ ਪੁਰੀ ਦੇ ਡੇਰੇ ਰਹਿੰਦਾ ਸੀ। ਉਹ ਹੀ ਤਾਂ ਨਹੀ ਆ ਗਿਆ ਇੱਧਰ।"

"ਨਹੀਂ ਵੀਰੇ, ਉਹ ਤਾਂ ਆਪਣੇ ਪਿੰਡ ਹੀ ਰਹਿੰਦਾ। ਉਹਨੇ ਵਿਆਹ ਕਰਵਾ ਲਿਆ ਸੀ। ਨੰਬਰਦਾਰਾਂ ਤੋਂ ਥਾਂ ਲੈ ਕੇ ਉਥੇ ਹੀ ਮਕਾਨ ਬਣਾ ਲਿਆ ਹੈ। ਉਹਦੇ ਤਾਂ ਮੇਰੇ ਹਿਸਾਬ ਨਾਲ ਜੁਆਕ ਵੀ ਤਕੜੇ ਹੋਣਗੇ"। ਗੱਲਾਂ ਕਰਦੇ ਉਹ ਡੇਰੇ ਵਿਚ ਚਲੇ ਗਏ।

ਗੱਡੀ ਰੋਕ ਕੇ। ਉਨ੍ਹਾਂ ਨੇ ਹੱਥ ਪੈਰ ਧੋ ਕੇ ਗੁਰੂ ਗ੍ਰੰਥ ਸਾਹਿਬ ਨੂੰ ਮੱਥ ਟੇਕਿਆ, ਦੇਗ ਲੈ ਕੇ ਮਹਿੰਦਰ ਨੇ ਸੇਵਾਦਾਰ ਨੂੰ ਆਖਿਆ, "ਸੰਤਾਂ ਨੂੰ ਮਿਲਣਾ"।

"ਸੰਤ ਅਜੇ ਜਾਪ ਕਰ ਰਹੇ ਹਨ। ਅੱਧੇ ਘੰਟੇ ਤੱਕ ਬਾਹਰ ਆਉਣਗੇ ਤਪ ਅਸਥਾਨ ਤੋਂ। ਉਸ ਤੋਂ ਮਗਰੋ ਜਲ ਪਾਣੀ ਛੱਕ ਕੇ ਫਿਰ ਸੰਗਤ ਨੂੰ ਮਿਲਣਗੇ। ਤੁਸੀ ਲੰਗਰ ਚ ਚੱਲ ਕੇ ਲੰਗਰ ਛਕੋ ਚਾਹ ਦਾ ਲੰਗਰ ਤਿਆਰ ਹੈ"। ਸੇਵਾਦਾਰ ਨੇ ਆਖਿਆ।

"ਤੁਸੀਂ ਸੰਤਾਂ ਨੂੰ ਸਾਡਾ ਸੁਨੇਹਾ ਦੇ ਦੇਣਾ ਕਿ ਗੰਗਾਨਗਰ ਵਾਲਾ ਮਿਸਤਰੀ ਆਇਆ ਹੈ, ਗੱਡੀ (ਜੀਪ) ਵੇਖਣ। ਉਨ੍ਹਾਂ ਨੇ ਵੇਚਣ ਲਈ ਆਖਿਆ ਸੀ"।

"ਠੀਕ ਹੈ ਮੈਂ ਬਾਹਰ ਆਉਣ ਸਾਰ ਤੁਹਾਡਾ ਸੁਨੇਹਾ ਦੇ ਦੇਵਾਂਗਾ"। ਆਖ ਕੇ ਸੇਵਾਦਾਰ ਭੋਰੇ ਦੇ ਦਰਵਾਜ਼ੇ ਮੂਹਰੇ ਜਾ ਖੜ੍ਹਾ ਹੋਇਆ।

ਮਹਿੰਦਰ ਉਨ੍ਹਾਂ ਨੂੰ ਨਾਲ ਲੈ ਕੇ ਲੰਗਰ ਵੱਲ ਚੱਲ ਪਿਆ। ਲੰਗਰ ਚ ਪਹੁੰਚੇ ਤਾਂ ਸੰਤਾਂ ਦਾ ਡਰਾਇਵਰ ਮਿਲ ਪਿਆ। ਉਹ ਸਾਰਿਆਂ ਨੂੰ ਆਪਣੇ ਕਮਰੇ ਵਿਚ ਲੈ ਗਿਆ। ਲਾਂਗਰੀ ਨੂੰ ਆਖ ਗਿਆ ਕਿ ਦੁੱਧ ਦਾ ਡੋਲਣਾ ਗਰਮ ਕਰਕੇ ਕਮਰੇ ਵਿਚ ਭੇਜ ਦੇਵੋ। ਲਾਂਗਰੀ ਨੇ ਉਸੇ ਵੇਲੇ ਹੀ ਗਰਮ-ਗਰਮ ਕਾੜੇ ਹੋਏ ਦੁੱਧ ਦਾ ਡੋਲਣਾ ਤੇ ਛੇ ਗਲਾਸ ਭੇਜ ਦਿੱਤੇ। ਖਾਲਸ ਖੋਏ ਦੀ ਮਠਿਆਈ ਡਰਾਇਵਰ ਨੇ ਆਪਣੀ ਅਲਮਾਰੀ ਚੋਂ ਕੱਢ ਲਈ। ਦੁੱਧ ਪੀਦਿਆਂ ਮਹਿੰਦਰ ਨੇ ਗੱਡੀ ਦਾ ਪੁਛਿਆ, ਉਹ ਕਹਿੰਦਾ "ਦੁੱਧ ਪੀਵੋ, ਚਾਬੀ ਮੇਰੇ ਕੋਲ ਹੈ। ਤੁਸੀ ਚਲਾ ਕੇ ਵੇਖੋ। ਪਸੰਦ ਕਰੋ।"

"ਰੇਟ ਕੀ ਹੈ, ਜੀ"। ਕੁਲਦੀਪ ਨੇ ਪੁੱਛਿਆ।

"ਰੇਟ ਤਾਂ ਸੰਤ ਹੀ ਦੱਸਣਗੇ। ਜਦ ਉਨ੍ਹਾਂ ਨੇ ਆਖ ਦਿੱਤਾ ਵੇਚਣੀ ਹੈ। ਫਿਰ ਨਹੀਂ ਉਹ ਬਾਹਲਾ ਚਿਰ ਲਾਉਂਦੇ। ਨਾਂ ਪਾਂਜੇ ਸਾਤੇ ਦਾ ਵੇਖਣ ਹੀ। ਬਾਕੀ ਮਹਿੰਦਰ ਸਿੰਘ ਨਾਲ ਹੈ, ਇਹਨੂੰ ਕਿਹੜਾ ਉਨ੍ਹਾਂ ਨੇ ਜਵਾਬ ਦੇਣਾ। ਜਿੰਨੇ ਇਸ ਨੇ ਠੀਕ ਕਹਿ ਤੇ ਉਨ੍ਹਾਂ ਲੈ ਲੈਣੇ ਆ"।

ਦੁੱਧ ਪੀ ਕੇ ਜੀਪ ਦੀ ਚਾਬੀ ਲੈ ਕੇ ਕੁਲਦੀਪ, ਬਾਈ ਤੇ ਛੋਟਾ ਤਿੰਨੇ ਜੀਪ ਦੀ ਟਰਾਈ ਲੈਣ ਚਲੇ ਗਏ। ਮਹਿੰਦਰ ਤੇ ਜਗਜੀਤ ਖੜ੍ਹੇ ਕਨੇਡਾ ਦੀਆ ਗੱਲਾਂ ਕਰਨ ਲੱਗੇ।

ਸੇਵਾਦਾਰ ਨੇ ਮਹਿੰਦਰ ਨੂੰ ਆਖਿਆ, "ਸੰਤ ਆ ਗਏ ਹਨ। ਤੁਹਾਨੂੰ ਬੁਲਾ ਰਹੇ ਹਨ"। ਮਹਿੰਦਰ ਤੇ ਜਗਜੀਤ ਸੰਤਾਂ ਕੋਲ ਮੱਥਾ ਟੇਕ ਕੇ ਬੈਠ ਗਏ। ਮਹਿੰਦਰ ਨੇ ਦੱਸਿਆ, "ਕਿ ਇਹ ਭਾਈ ਸਾਹਿਬ ਮੇਰੇ ਦੋਸਤ ਦੇ ਨਾਲ ਆਏ ਹਨ। ਇਨ੍ਹਾਂ ਗੱਡੀ ਲੈਣੀ ਹੈ"। "ਇਨ੍ਹਾਂ ਨੇ ਮਹਿੰਦਰ ਸਿੰਹਾਂ ਗੱਡੀ ਲੈਣੀ ਹੈ ਆਪਾਂ ਵੇਚਣੀ ਹੈ"। ਕਹਿੰਦੇ ਸੰਤ ਜਗਜੀਤ ਨੂੰ ਗੌਹ ਨਾਲ ਵੇਖ ਰਹੇ ਸਨ।

ਜਗਜੀਤ ਸੋਚ ਰਿਹਾ ਸੀ। ਸੰਤਾਂ ਦਾ ਲਿਖਿਆ ਹੈ, ਜਤੀ ਆਸਰਮ। ਪਰ ਵੇਖਣੀ ਪਰਖਣੀ ਵਿਚ ਸੰਤ ਜਤੀ ਨਹੀਂ ਲੱਗਦੇ। ਲਾਲ ਰੱਤਾ ਰੰਗ, ਸਿਰ ਉਸਤਰੇ ਨਾਲ ਮੁੰਨਿਆਂ, ਭਲਵਾਨਾਂ ਵਰਗਾ ਗੱਠਿਆ ਸਰੀਰ। ਇਹ ਲੱਛਣ ਜਤੀਆਂ ਦੇ ਤਾਂ ਨਹੀਂ ਹੁੰਦੇ। ਉਹ ਤਾਂ ਅੰਨ ਵੀ ਕਹਿੰਦੇ ਅੱਠ ਪਹਿਰਾ ਹੀ ਖਾਂਦੇ ਹਨ। ਭਗਵਾ ਕੁੜਤਾ, ਚਾਦਰਾ, ਕੱਢਵੀਂ ਜੁੱਤੀ। ਪਰ ਛੱਡ ਜਗਜੀਤ ਸਿਹਾਂ ਤੈ ਕੀ ਲੈਣਾ। ਤੂੰ ਗੱਡੀ ਲੈਣੀ। ਲੈ ਚੱਲਦਾ ਬਣ ਕਾਹਨੂੰ ਪਾਪਾਂ ਦਾ ਭਾਗੀ ਬਣਦਾਂ। ਉਹ ਆਪਣੇ ਹੀ ਤਾਣੇ ਵਿਚ ਉਲਝਿਆ ਬੈਠਾ ਸੀ। ਜਦ ਬਾਈ ਨਛੱਤਰ ਹੋਰੀਂ ਵੀ ਆ ਗਏ।

"ਹਾਂ ਬਾਈ, ਕਿਵੇਂ ਲੱਗੀ ਗੱਡੀ।" ਮਹਿੰਦਰ ਨੇ ਪੁੱਛਿਆ।

"ਗੱਡੀ ਤਾਂ ਮਹਿੰਦਰ ਸਿਹਾਂ ਠੀਕ ਹੈ। ਬਾਕੀ ਹੁਣ ਮਹਾਪੁਰਸਾਂ ਤੇ ਹੈ ਆਪਾਂ ਨੂੰ ਦਿੰਦੇ ਵੀ ਹਨ ਕਿ ਨਹੀਂ"। ਨਛੱਤਰ ਨੇ ਸੰਤਾਂ ਨੂੰ ਵਡਿਆਉਣ ਦੇ ਹਿਸਾਬ ਨਾਲ ਕਿਹਾ।

"ਪਹਿਲਾਂ ਇਹ ਦੱਸੋ ਜਲ ਪਾਣੀ ਛੱਕ ਲਿਆ"। ਸੰਤਾਂ ਨੇ ਪੁੱਛਿਆ।
"ਹਾਂ ਜੀ, ਜਲ ਪਾਣੀ ਛਕਾ ਦਿੱਤਾ ਹੈ"। ਕੋਲ ਖੜ੍ਹੇ ਡਰਾਇਵਰ ਨੇ ਆਖਿਆ।
"ਕਿਹੜੇ ਪਿੰਡ ਤੋਂ ਆਏ ਹੋ"। ਸੰਤਾ ਨੇ ਫਿਰ ਪੁੱਛਿਆ।
"ਜੀ, ਮੋਗੇ ਕੋਲੋਂ ਆਏ ਹਾਂ"। ਛੋਟੇ ਨੇ ਆਖਿਆ।
"ਤਾਂ ਫਿਰ ਤਹਾਨੂੰ ਗੱਡੀ ਦੇ ਹੀ ਦੇਈਏ, ਬਹੁਤ ਦੂਰੋਂ ਆਏ ਹੋ। ਲਿਆ ਬਈ ਮਹਿੰਦਰ ਸਿਹਾਂ ਕੀ ਦਿੰਦੇ ਹੋ ਗੱਡੀ ਦਾ"?
"ਮਹਾਰਾਜ ਤੁਸੀ ਦੱਸੋ ਕੀ ਲੈਣਾ ਹੈ?" ਮਹਿੰਦਰ ਨੇ ਕਿਹਾ।
"ਜਦ ਆਖ ਦਿੱਤਾ, ਗੱਡੀ ਤਹਾਨੂੰ ਦੇ ਦਿੱਤੀ। ਭਾਵੇਂ ਇਕ ਰੁਪਿਆ ਦੇ ਦਿਉ ਆਪਾਂ ਨਹੀਂ ਕਹਿਣਾ, ਥੋੜੇ ਹਨ"।
ਮਹਿੰਦਰ, ਨਛੱਤਰ ਹੋਰਾਂ ਨੂੰ ਉਠਾ ਕੇ ਬਾਹਰ ਲੈ ਗਿਆ। ਪੁਛਣ ਲੱਗਾ "ਕਿੰਨੇ ਕੋ ਦੀ ਹੈ ਗੱਡੀ"।
"ਜੇ ਮਹਿੰਦਰਾ ਆਪਾਂ ਨੂੰ ਡੇਢ ਤੱਕ ਬਣ ਜਾਵੇ ਬਹੁਤ ਵੱਧੀਆ ਹੈ"।
"ਪੈਸੇ ਕਿੰਨੇ ਕੋ ਨਾਲ ਲਿਆਦੇ ਨੇ" ਮਹਿੰਦਰ ਨੇ ਪੁੱਛਿਆ।
"ਪੈਸੇ ਆਪਾਂ ਸਾਰੇ ਹੀ ਤਾਰ ਦੇਣੇ ਹਨ। ਵੀਹ ਹਜ਼ਾਰ ਥੱਲੇ ਰੱਖ ਲਿਓ। ਉਹ ਵੀ ਅਸੀਂ ਤੁਹਾਨੂੰ ਹੀ ਫੜਾ ਜਾਣੇ ਹਨ। ਐਫੀਡੇਵਟ ਲੈ ਕੇ ਸਾਨੂੰ ਭੇਜ ਦਿਉ ਪੈਸੇ ਇਨ੍ਹਾਂ ਨੂੰ ਦੇ ਦਿਉ"। ਕਹਿੰਦੇ ਛੋਟੇ ਨੇ ਝੱਗੀ ਦੀ ਜੇਬ ਵਿਚੋ ਹਜ਼ਾਰ-ਹਜ਼ਾਰ ਦੇ ਨੋਟਾਂ ਦੀਆ ਦੋ ਗੁੱਟੀਆਂ ਕੱਢ ਲਈਆਂ। ਉਸ ਨੇ ਇੱਕ ਲੱਖ ਤੇ ਤੀਹ ਹਜ਼ਾਰ ਮਹਿੰਦਰ ਨੂੰ ਗਿਣ ਕੇ ਫੜਾ ਦਿੱਤਾ।
ਉਹ ਸਾਰੇ ਫਿਰ ਸੰਤਾਂ ਕੋਲ ਆ ਗਏ, ਮਹਿੰਦਰ ਨੇ ਪੈਸੇ ਸੰਤਾ ਅੱਗੇ ਰੱਖਦੇ ਨੇ ਆਖਿਆ, "ਮਹਾਰਾਜ ਇਕ ਲੱਖ ਪੰਜਾਹ ਹਜ਼ਾਰ ਦੀ ਗੱਡੀ ਸਾਡੀ ਹੋਈ"।
"ਵੇਖੋ ਗੱਡੀ ਤਾਂ ਮੈਂ ਤੁਹਾਨੂੰ ਪਹਿਲਾਂ ਹੀ ਦੇ ਚੁੱਕਿਆਂ। ਰਹੀ ਗੱਲ ਪੈਸਿਆਂ ਦੀ। ਲੈ ਬਈ ਹਰ-ਹਰ ਦੇਵ ਆਹ ਗੁੱਟੀ ਚੱਕ ਲੈ। ਆਪਾਂ ਨੂੰ ਇਹੀ ਬਹੁਤ ਨੇ।" ਸੰਤਾ ਨੇ ਡਰਾਇਵਰ ਨੂੰ ਆਖਿਆ।
"ਬਾਕੀ ਭਾਈ ਮਹਿੰਦਰ ਸਿਹਾਂ ਆਪਣੇ ਸਾਂਭ ਲਵੋ। ਗੱਡੀ ਦਾ ਅਸ਼ਟਾਮ ਜੇ ਅੱਜ ਹੀ ਚਾਹੀਦਾ ਹੈ ਤਾਂ ਹਰ-ਹਰ ਦੇਵ ਤੁਹਾਡੇ ਨਾਲ ਚਲਿਆ ਜਾਂਦਾ ਹੈ, ਬਣਵਾ ਦੇਵੇਗਾ। ਜੇ ਫਿਰ ਗੇੜਾ ਮਾਰਨਾ ਹੈ ਫਿਰ ਲੈ ਜਾਇਓ"।
"ਮਹਾਰਾਜ ਕਿਥੇ ਕੰਮ ਚ ਨਿਕਲਿਆ ਜਾਂਦਾ ਹੈ। ਅੱਜ ਹੀ ਕੰਮ ਮੁਕਦਾ ਕਰੋ"। ਨਛੱਤਰ ਨੇ ਆਖਿਆ।
"ਚੱਲੋ ਇਹ ਤਾਂ ਹੋ ਜਾਊ। ਪ੍ਰਸਾਦੇ ਦਾ ਟਾਇਮ ਹੈ। ਪਹਿਲਾਂ ਪ੍ਰਸਾਦਾ ਛੱਕ ਲਵੋ। ਫਿਰ ਜਿਵੇਂ ਆਖੋਗੇ ਕਰ ਲੈਂਦੇ ਹਾਂ। ਜਾਹ ਬਈ ਹਰ-ਹਰ ਦੇਵ ਪਹਿਲਾਂ ਪ੍ਰਸਾਦਾ ਛਕਾ।"
"ਮਹਾਰਾਜ ਪ੍ਰਸਾਦਾ ਤਾਂ ਅਸੀਂ ਛੱਕ ਕੇ ਤੁਰੇ ਸਾਂ। ਕਿਸੇ ਚੀਜ ਦੀ ਤਮੰਨਾ ਨਹੀਂ। ਇੱਥੇ ਆ ਕੇ ਦੁੱਧ ਨਾਲ ਮਠਿਆਈ ਛੱਕ ਲਈ। ਭੁੱਖ ਤਾਂ ਕਾਹਦੀ ਰਹਿਣੀ ਸੀ"।
"ਭਾਈ ਬਾਹਰਲਿਆਂ ਨੂੰ ਭੁੱਖ ਘੱਟ ਹੀ ਲੱਗਦੀ ਹੁੰਦੀ ਹੈ। ਇਹਨੂੰ ਬੈਠਾ ਰਹਿਣ ਦਿਉ ਮੇਰੇ ਕੋਲ। ਤੁਸੀਂ ਉਠੋ ਪ੍ਰਸਾਦਾ ਛਕੋ। ਜਿੰਨੀ ਲੋੜ ਹੈ, ਉਨ੍ਹਾਂ ਤਾਂ ਛਕਣਾ ਹੀ ਪੈਣਾ। ਉਸ ਤੋਂ ਬਿਨ੍ਹਾਂ ਅਸੀਂ ਅਸ਼ਟਾਮ ਨਹੀਂ ਬਣਾ ਕੇ ਦੇਣਾ"। ਸੰਤਾਂ ਨੇ ਹੱਸਦਿਆਂ ਆਖਿਆ।
ਉਹ ਚਾਰੇ ਲੰਗਰ ਵਿਚ ਚਲੇ ਗਏ। ਹਰ-ਹਰ ਦੇਵ ਦੇ ਨਾਲ ਅਤੇ ਦੂਸਰੇ ਸੇਵਾਦਾਰ ਨੂੰ ਸੰਤਾਂ ਨੇ ਆਖਿਆ, "ਬਾਹਰ ਚਲਿਆ ਜਾਹ। ਜਿੰਨੀ ਦੇਰ ਉਹ ਲੰਗਰ ਛੱਕ ਕੇ ਨਹੀ ਨਾ ਆਉਦੇ। ਉਨ੍ਹੀ ਦੇਰ ਕਿਸੇ ਨੂੰ ਅੰਦਰ ਨਹੀਂ ਆਉਣ ਦੇਣਾ। ਭਾਵੇ ਕੋਈ ਵੀ ਹੋਵੇ। ਸਾਡਾ ਦਰਵਾਜਾ ਅੰਦਰੋਂ ਬੰਦ ਕਰਕੇ ਤੂੰ ਇਸ ਦਰਵਾਜੇ ਜਾ ਕੇ ਮੂਹਰਲੇ ਦਰਵਾਜੇ ਤੋਂ ਅੱਗੇ ਵਰਾਂਡੇ ਵਿੱਚ ਜਾ ਕੇ ਡਿਉਟੀ ਦੇਣੀ ਹੈ"।
ਸੇਵਾਦਾਰ ਦਰਵਾਜਾ ਬੰਦ ਕਰਕੇ ਦੂਸਰੇ ਦਰਵਾਜੇ ਬਾਹਰ ਚਲਿਆ ਗਿਆ। ਜਗਜੀਤ ਸੋਚਾਂ ਵਿਚ ਪਿਆ ਸੀ ਕਿ ਸੰਤਾਂ ਨੇ ਇਹ ਕਿਉਂ ਕੀਤਾ। ਉਹ ਨੀਵੀਂ ਪਾਈ ਬੈਠਾ ਸੋਚੀ ਜਾ ਰਿਹਾ ਸੀ।
"ਕੀ ਸੋਚਦਾ ਬਈ ਜਗਜੀਤ ਸਿਹਾਂ, ਪਹਿਲਾਂ ਇਹ ਦੱਸ ਤੇਰਾ ਕਨੇਡਾ ਕਿਵੇਂ ਹੈ"। ਜਗਜੀਤ ਆਪਣਾ ਨਾਂਅ ਸੁਣਕੇ ਹੈਰਾਨ ਹੋ ਗਿਆ। ਬਈ ਇਨ੍ਹਾਂ ਨੂੰ ਕਿਵੇਂ ਪਤਾ ਲੱਗਾ ਮੇਰੇ ਨਾਂਅ ਦਾ। ਉਹ ਅਜੇ ਬੋਲਣ ਲੱਗਾ ਸੀ ਕਿ ਸੰਤਾਂ ਨੇ ਫਿਰ ਕਿਹਾ, "ਤੇਰੇ ਪਿਤਾ ਬਚਨ ਸਿੰਘ ਤੇ ਮਾਤਾ ਦਲੀਪ ਕੌਰ ਦਾ ਕੀ ਹਾਲ ਹੈ"।
ਹੈਰਾਨੀ ਵਿਚ ਜਗਜੀਤ ਨੇ ਆਖਿਆ, "ਜੀ ਪਿਤਾ ਜੀ ਤਾਂ ਚੜਾਈ ਕਰ ਗਏ ਸਨ ਤੇ ਮਾਤਾ ਜੀ ਠੀਕ ਹਨ"।
"ਉੱਠ ਆ ਕੇ ਜੱਫੀ ਪਾ ਕੇ ਮਿਲ। ਮਸਾਂ ਮੇਲ ਹੋਏ ਨੇ, ਮੈਂ ਤਾਂ ਸੋਚਦਾ ਸਾਂ ਕਿਧਰੇ ਬਿਨ੍ਹਾਂ ਮਿਲਿਆ ਹੀ ਨਾ ਮਰ ਜਾਈਏ"। ਕਹਿੰਦੇ ਸੰਤ ਆਪਣੇ ਆਸਣ ਤੋਂ ਉੱਠ ਖੜੇ ਹੋਏ। ਜਗਜੀਤ ਵੀ ਉਠਿਆ। ਉੱਠਦੇ ਜਗਜੀਤ ਨੂੰ ਸੰਤਾਂ

ਨੇ ਘੁੱਟ ਕੇ ਜੱਫੀ ਵਿਚ, ਲੈ ਕੇ ਇਉਂ ਘੁੱਟਿਆ। ਜਿਵੇ ਮਾਂ ਸਾਲਾਂ ਬਾਅਦ ਪ੍ਰਦੇਸੋਂ ਮੁੜੇ ਪੁਤ ਨੂੰ ਹਿੱਕ ਨਾਲ ਲਾ ਕੇ ਘੁੱਟਦੀ ਹੈ।

"ਜੀਤੀ ਮੈਨੂੰ ਲੱਗਦਾ ਤੂੰ ਅਜੇ ਵੀ ਪਹਿਚਾਣਿਆ ਨਹੀਂ। ਉਏ ਮੈਂ ਤੇਰਾ ਯਾਰ ਹਾਂ ਮੰਗੀ।" ਸੰਤਾਂ ਨੇ ਜੱਫੀ ਨੂੰ ਹੋਰ ਘੁੱਟਦੇ ਕਿਹਾ।

ਜਗਜੀਤ ਨੇ ਵੀ ਹੁਣ ਬੇਝਿਜਕ ਹੋ ਕੇ ਜੱਫੀ ਨੂੰ ਘੁੱਟ ਲਿਆ, ਕਹਿਣ ਲੱਗਾ "ਉਏ ਪਤੰਦਰਾ ਤੂੰ ਆਹ ਭੇਸ ਕਦੋਂ ਦਾ ਬਣਾਇਆ, ਬਈ ਮੈਨੂੰ ਤਾਂ ਸੌਂਹ ਲੱਗੇ ਜੇ ਮੇਰੇ ਭੋਰਾ ਵੀ ਇਹ ਦਿਮਾਗ ਚ ਹੋਵੇ, ਪਰ ਮੈਂ ਸਰੀਰ ਵੇਖ ਕੇ ਆਂਹਦਾ ਸੀ, ਬੋਰਡ ਨਾਲ ਜੋਗੀ ਜਤੀ ਆਸ਼ਰਮ ਤੇ ਸੰਤ ਆਲਮਗੀਰ ਵਾਲੇ ਗਾਮੇ ਭਲਵਾਨ ਵਰਗੇ, ਫਿਰ ਮੈਂ ਸੋਚਿਆ ਆਪਾਂ ਕੀ ਲੈਣਾ, ਆਪਾਂ ਤਾ ਗੱਡੀ ਲੈਣੀ ਹੈ ਸੰਤ ਭਾਵੇਂ ਕੋਈ ਹੋਣ ਕਾਹਤੋਂ ਨਿੰਦਿਆ ਕਰਨੀ ਹੈ"।

"ਪਰ ਮੈਨੂੰ ਪਿੰਡੋਂ ਪਤਾ ਲੱਗਾ ਸੀ ਕਿ ਤੇਰਾ ਪੁਲਿਸ ਮੁਕਾਬਲਾ ਬਣਾ ਦਿੱਤਾ ਸੀ। ਤਾਇਆ, ਤਾਈ ਵੀ ਘਰ ਛੱਡ ਕੇ ਪਤਾ ਨਹੀਂ ਕਿਧਰ ਚਲੇ ਗਏ। ਜ਼ਮੀਨ ਵੀ ਕਹਿੰਦੇ ਕੌਡੀਆਂ ਦੇ ਭਾਅ ਹੀ ਵੇਚ ਗਏ"।

"ਜੀਤੀ ਸਾਡਾ ਪੁਲਿਸ ਮੁਕਾਬਲਾ ਹੋ ਗਿਆ ਸੀ, ਜੀਹਦੇ ਵਿਚ ਸੱਜਾਂਵਾਲੀਆ ਘੁੱਕਰ ਤੇ ਦੋ ਹੋਰ ਸਾਥੀ ਸ਼ਹੀਦ ਹੋ ਗਏ। ਮੈਂ ਉਸ ਮੁਕਾਬਲੇ ਵਿਚੋਂ ਬਚ ਗਿਆ। ਮੇਰੇ ਗੋਲੀ ਲੱਗ ਗਈ ਸੀ ਲੱਤ ਵਿਚ। ਚਾਦਰਾ ਉੱਚਾ ਕਰਕੇ ਵਖਾਉਦੇ ਨੇ ਆਖਿਆ, ਮੈਂ ਇਕ ਮੋਟਰ ਵਾਲੇ ਪਾੜ ਵਿਚ ਜਿਹੜਾ ਤਕਰੀਬਨ ਚਾਲੀ ਫੁੱਟ ਡੂੰਘਾ ਸੀ, ਉਤਰ ਗਿਆ। ਉਸ ਵਿਚ ਇਕ ਕਾਲਾ ਕਾਗਜ਼ ਪਿਆ ਸੀ ਜਿਹੜਾ ਮੈਂ ਉੱਪਰ ਲੈ ਕੇ ਬੈਠ ਗਿਆ। ਪੁਲਿਸ ਉਨ੍ਹਾਂ ਮਗਰ ਅੱਗੇ ਲੰਘ ਗਈ। ਤਕਰੀਬਨ ਉਹ ਉਸ ਜਗ੍ਹਾ ਤੋ ਸੱਤ ਅੱਠ ਕਿਲੋ ਮੀਟਰ ਅੱਗੇ ਜਾ ਕੇ ਪੁਲਿਸ ਨੇ ਉਹਨਾਂ ਨੂੰ ਸ਼ਹੀਦ ਕਰ ਦਿੱਤਾ। ਉਹ ਰਾਤ ਤੇ ਦੂਸਰਾ ਦਿਨ ਵੀ ਮੈਂ ਉਸੇ ਟੋਏ ਵਿਚ ਬੈਠਾ ਰਿਹਾ। ਜ਼ਖਮ ਮੈਂ ਸਾਫੇ ਨਾਲ ਘੁੱਟ ਕੇ ਬੰਨ੍ਹ ਲਿਆ ਸੀ। ਮੈਂ ਸਾਂਮ ਨੂੰ ਬਾਹਰ ਨਿਕਲਿਆ। ਚਾਰੇ ਪਾਸੇ ਕੋਈ ਨਹੀਂ ਸੀ। ਮੈਂ ਵੇਖਿਆ ਪੰਦਰਾ ਵੀਹ ਕਿਲਿਆ ਤੇ ਇਕ ਛੰਨ ਕੋਲੋ ਧੂਆ ਨਿਕਲ ਰਿਹਾ ਸੀ। ਮੈਂ ਲੰਘ ਮਾਰਦਾ ਉਧਰ ਨੂੰ ਤੁਰਿਆ। ਹਥਿਆਰ ਆਪਣਾ ਮੇਰਾ ਲੋਈ ਦੀ ਬੁਕਲ ਹੇਠ ਲਕੋਇਆ ਸੀ। ਮੈਂ ਕੁੱਲੀ ਕੋਲ ਗਿਆ। ਉੱਥੇ ਇਕ ਸਾਧੂ ਬੈਠਾ ਸੀ। ਮੈਂ ਉਸ ਨੂੰ ਮੱਥਾ ਟੇਕ ਕੇ ਕੋਲ ਬੈਠ ਗਿਆ। ਸਾਧੂ ਦੇ ਪੁੱਛਣ ਤੇ ਮੈਂ ਸਾਰੀ ਕਹਾਣੀ ਦੱਸ ਦਿੱਤੀ। ਸਾਧੂ ਉਠਿਆ ਉਸਨੇ ਗਰਮ ਦੁੱਧ ਕਰਕੇ ਅਤੇ ਦੋ ਰੋਟੀਆਂ ਮੈਨੂੰ ਛੱਕਣ ਨੂੰ ਦਿੱਤੀਆਂ। ਮੇਰੀ ਲੱਤ ਦਾ ਜ਼ਖਮ ਵੇਖ ਕੇ ਕਹਿਣ ਲੱਗਾ, ਜ਼ਖਮ ਡੂੰਘਾ ਨਹੀਂ। ਉਹਨੇ ਤੇਲ ਤੇ ਹਲਦੀ ਰਲਾ ਕੇ ਗਰਮ ਕਰਕੇ ਮੇਰੇ ਬੰਨ ਦਿੱਤੀ। ਸੰਤਾਂ ਕੋਲ ਇਕ ਅਖਬਾਰ ਪਿਆ ਸੀ। ਜਦੋਂ ਮੈਂ ਉਹ ਚੱਕਿਆ, ਉਸ ਉੱਤੇ ਮੋਟੇ ਅੱਖਰਾਂ ਵਿਚ ਦੋਹਾਂ ਉਨ੍ਹਾਂ ਤੇ ਤੀਜਾ ਮੇਰਾ ਨਾਂਅ ਲਿਖਿਆ ਸੀ ਜੋ ਪੁਲਿਸ ਨੇ ਮੁਕਾਬਲੇ ਵਿਚ ਮਾਰ ਦਿੱਤੇ ਸਨ। ਮੈਂ ਉਸ ਸਾਧੂ ਨੂੰ ਕਿਹਾ, ਬਾਬਾ ਜੀ ਆਹ ਤਾਂ ਮੇਰਾ ਨਾਂਅ ਹੈ। ਪਰ ਮੈਂ ਤਾਂ ਜਿਉਂਦਾ ਹਾਂ।" ਸਾਧੂ ਨੇ ਆਖਿਆ, "ਵੇਖ ਬੱਚਾ ਜੇ ਤੂੰ ਜਿੰਦਗੀ ਜਿਉਣੀ ਚਾਹੁੰਦਾ ਏਂ। ਤਾਂ ਰੂਪ ਬਦਲ ਕੇ ਸਾਡੇ ਵਾਲੇ ਭੇਸ ਵਿਚ ਆ ਜਾਹ। ਸਾਡਾ ਡੇਰਾ ਗੰਗਾ ਨਗਰ ਕੋਲ ਵੀ ਹੈ। ਤੈਨੂੰ ਉਥੋਂ ਦਾ ਸੇਵਾਦਾਰ ਬਣਾ ਕੇ ਛੱਡ ਆਉਂਦੇ ਹਾਂ"। ਮੈਂ ਉਹਨਾਂ ਦੀ ਗੱਲ ਸੁਣ ਕੇ ਸੋਚਣ ਲੱਗਾ। ਮੇਰੇ ਮਨ ਨੇ ਮੰਨਿਆ ਕਿ ਵੱਧੀਆ ਹੈ। ਘਰ-ਬਾਰ ਤਾਂ ਉਂਜੜ ਗਿਆ ਪਿੰਡ ਮੈਂ ਜਾ ਨਹੀਂ ਸਕਦਾ। ਮੈਂ ਕਿਹਾ, "ਮਹਾਰਾਜ ਜਿਵੇਂ ਤੁਹਾਡੀ ਮਰਜੀ"। ਉਹਨਾਂ ਕਿਹਾ, "ਪਰ ਸਾਡੀ ਮੂੰਹੀਂ ਵਿਚ ਵਿਆਹ ਨਹੀਂ ਕਰਾਇਆ ਜਾਂਦਾ। ਜਤੀ ਰਹਿਣਾ ਪੈਂਦਾ। ਉਸ ਡੇਰੇ ਦੀ ਚਾਲੀ ਕਿੱਲੇ ਜ਼ਮੀਨ ਵੀ ਹੈ। ਉਸਦਾ ਜਿੰਮੇਵਾਰ ਤੂੰ ਹੀ ਹੋਵੇਗਾ। ਭਜਨ ਬੰਦਗੀ ਕਰ ਕੇ ਆਪਣਾ ਆਉਣ ਜਾਣ ਦਾ ਚੱਕਰ ਖਤਮ ਕਰ"। ਉਨ੍ਹਾਂ ਦੇ ਕਹਿਣ ਦਾ ਢੰਗ ਹੀ ਅਜਿਹਾ ਸੀ ਕਿ ਮੈਂ ਕੋਈ ਗੱਲ ਅੱਗੋ ਆਖ ਨਹੀਂ ਸਕਿਆ। ਉਹਨਾਂ ਨੇ ਉੱਥੇ ਹੀ ਮੇਰੇ ਕੇਸ ਦਾੜ੍ਹੀ ਕੱਟ ਕੇ ਇਸ ਸਕਲ ਵਿਚ ਕਰ ਦਿੱਤਾ ਜਿਸ ਵਿਚ ਮੈਂ ਅੱਜ ਤੱਕ ਹਾਂ। ਉਹ ਉਥੋਂ ਪੰਜਵੇਂ ਦਿਨ ਮੈਨੂੰ ਇੱਥੇ ਲੈ ਆਏ। ਇੱਥੇ ਜੋ ਪਹਿਲਾਂ ਸੇਵਾਦਾਰ ਸੀ ਉਸ ਨੂੰ ਉਹ ਨਾਲ ਲੈ ਗਏ। ਦਸਾਂ ਸਾਲਾਂ ਦੇ ਸਮੇ ਵਿਚ ਉਹ ਪੰਜ ਵਾਰ ਇੱਥੇ ਆਏ। ਆਖਰੀ ਵਾਰ ਜਾਣ ਲੱਗੇ ਆਖ ਗਏ ਸਨ। "ਬ੍ਰਹਮ ਦੇਵ ਤੇਰੀ ਘਾਲ ਥਾਏਂ ਪੈ ਗਈ, ਤੂੰ ਮੇਰੀ ਰਜਾ ਦੇ ਮੁਤਾਬਿਕ ਪੂਰਾ ਉਤਰਿਆਂ। ਅੱਜ ਤੋਂ ਬੱਸ ਮੇਰੀ ਇੱਜ਼ਤ ਦਾ ਖਿਆਲ ਰੱਖੀ ਉਸ ਨੂੰ ਦਾਗ ਨਾ ਲੱਗੇ। ਹੋਰ ਆਹ ਫੜ ਕਾਗਜ਼ ਇਸ ਸਾਰੀ ਜਾਇਦਾਦ ਦਾ ਤੂੰ ਮਾਲਕ ਏਂ। ਮੈਂ ਅੱਜ ਤੋਂ ਬਾਅਦ ਹੋ ਸਕਦਾ ਤੈਨੂੰ ਨਾਂ ਹੀ ਮਿਲਾ। ਮੈਂ ਪਹਾੜਾ ਵਿਚ ਚਲੇ ਜਾਣਾ ਹੈ"। ਆਖ ਉਹ ਚਲੇ ਗਏ ਮੁੜ ਕੇ ਨਹੀਂ ਆਏ।

"ਪਰ ਤੈਨੂੰ ਤਾਏ ਤਾਈ ਦਾ ਕੋਈ ਪਤਾ ਲੱਗਾ ਜਾਂ ਨਹੀਂ। ਤੂੰ ਤਾਂ ਇੱਥੇ ਮੌਜ ਕਰਦਾ ਏਂ ਉਹ ਪਤਾ ਨਹੀਂ ਕਿਸ ਹਾਲ ਵਿਚ ਹੋਣਗੇ"। ਜਗਜੀਤ ਨੇ ਉਸ ਦੇ ਮਾਤਾ ਪਿਤਾ ਦਾ ਸੰਸਾ ਕੀਤਾ।

"ਨਹੀਂ ਜੀਤੀ, ਉਹ ਦੋਵੇਂ ਠੀਕ ਠਾਕ ਹਨ। ਮੇਰੇ ਕੋਲ ਹੀ ਰਹਿੰਦੇ ਹਨ। ਉਹਨਾਂ ਦਾ ਮੈ ਪਤਾ ਲਗਾ ਕੇ ਇੱਥੇ ਲੈ ਆਇਆ ਸਾਂ"।

"ਤਾਂ ਫਿਰ ਉਹਨਾਂ ਨੂੰ ਮਿਲਾ", ਜਗਜੀਤ ਨੇ ਖੁਸ਼ੀ ਵਿਚ ਕਿਹਾ।

“ਵੇਖ ਜੀਤੀ, ਉਨ੍ਹਾਂ ਨੂੰ ਅੱਜ ਨਹੀਂ। ਫਿਰ ਜਦ ਤੂੰ ਇਕੱਲਾ ਆਵੇਂਗਾ ਉਸ ਦਿਨ ਮਿਲਾ ਦੇਵਾਂਗਾ। ਉਹ ਡੇਰੇ ਤੋਂ ਵੀਹ ਕਿੱਲੇ ਦੂਰ ਰਹਿੰਦੇ ਹਨ। ਮੈ ਸਵੇਰ-ਸਾਂਮ ਸੈਰ ਕਰਨ ਗਿਆ ਉਨ੍ਹਾਂ ਨੂੰ ਮਿਲ ਆਉਦਾ ਹਾਂ। ਦੋ ਸੇਵਾਦਾਰ ਉਨ੍ਹਾਂ ਕੋਲ ਹਰ ਵਕਤ ਰਹਿੰਦੇ ਹਨ। ਸਾਰੀ ਖੇਤੀ ਦੀ ਜਿੰਮੇਵਾਰੀ ਬਾਪੂ ਜੀ ਸੰਭਾਲਦੇ ਹਨ। ਪਰ ਇੱਥੇ ਕਿਸੇ ਨੂੰ ਵੀ ਸਾਡੇ ਰਿਸ਼ਤੇ ਦਾ ਪਤਾ ਨਹੀਂ। ਵੇਖ ਜੀਤੀ ਨਾਲ ਦਿਆਂ ਨੂੰ ਵੀ ਨਹੀਂ ਦੱਸਣਾ ਕਿ ਮੈਂ ਮੰਗਲ ਹਾਂ। ਐਵੇ ਪਤਾ ਲੱਗ ਗਿਆ ਤਾਂ ਕੋਈ ਨਵਾਂ ਸਿਆਪਾ ਖੜਾ ਹੋ ਜਾਊ। ਇਹ ਗੱਲ ਆਪਣੇ ਵਿਚ ਹੀ ਰਹਿਣੀ ਚਾਹੀਦੀ ਹੈ। ਜਿਵੇਂ ਕੰਧ ਤੇ ਲਿਖੀ ਗੱਲ ਦਾ ਪਤਾ ਨਹੀਂ ਸੀ ਲੱਗਣ ਦਿੱਤਾ। ਬੱਸ ਉਸੇ ਤਰ੍ਹਾ ਇਸ ਨੂੰ ਦਿਲ ਵਿਚ ਰੱਖਣਾ। ਮੈਥੋਂ ਤਾਂ ਤੈਨੂੰ ਪਹਿਚਾਣ ਕੇ ਜਾਬਤਾ ਨਹੀਂ ਰੱਖਿਆ ਗਿਆ। ਹੁਣ ਮੈਂ ਤੁਹਾਨੂੰ ਐਫੀਡੈਫਟ ਨਹੀਂ ਦੇਣਾ। ਇਹ ਤੂੰ ਇਕੱਲਾ ਆ ਜਾਈਂ। ਬਾਪੂ, ਬੇਬੇ ਨੂੰ ਮਿਲ ਜਾਣਾ ਅਤੇ ਐਫੀਡੈਫਟ ਲੈ ਜਾਂਈ। ਜੀਤੀ ਇਹ ਤੇਰਾ ਲੱਖ ਰੁਪਿਆ ਵੀ ਤੈਨੂੰ ਵਾਪਿਸ ਕਰ ਦੇਣਾ। ਇੱਥੇ ਮਾਇਆ ਦੀ ਕੋਈ ਘਾਟ ਨਹੀਂ”।

ਦੂਸਰੇ ਰੋਟੀ ਖਾ ਕੇ ਆ ਗਏ। ਸੇਵਾਦਾਰ ਨੇ ਦਰਵਾਜ਼ਾ ਖੜਕਾਇਆ। ਮੈਂ ਉਠ ਕੇ ਦਰਵਾਜ਼ਾ ਖੋਲ੍ਹ ਦਿੱਤਾ। ਸਾਰੇ ਜਾਣੇ ਸੰਤਾਂ ਕੋਲ ਬੈਠ ਗਏ। ਮਹਿੰਦਰ ਨੇ ਕਿਹਾ, “ਮਹਾਰਾਜ ਸਾਨੂੰ ਆਗਿਆ ਦਿਉ। ਇਹ ਵੀ ਹੁਣ ਦੇ ਤੁਰੇ ਟਾਇਮ ਨਾਲ ਪਹੁੰਚ ਜਾਣਗੇ”।

“ਜਿਵੇਂ ਤੁਹਾਡੀ ਮਰਜੀ ਹੈ। ਪਰ ਗੱਡੀ ਦੇ ਕਾਗਜ਼ ਭਾਈ ਕਨੇਡੀਅਨ ਸਾਹਿਬ ਤੁਸੀ ਆ ਕੇ ਲੈ ਜਾਇਓ। ਇੰਨੇ ਬਹਾਨੇ ਨਾਲ ਮਿਲ ਜਾਵੋਗੇ। ਕੀ ਹੈ ਭਾਈ ਇਨ੍ਹਾਂ ਦੇ ਮਨ ਮਿਹਰ ਪੈ ਜਾਵੇ। ਮੈਂ ਵੀ ਕਨੇਡਾ ਵੇਖ ਆਵਾਂ”। ਸੰਤਾਂ ਨੇ ਹੱਸ ਕੇ ਆਖਿਆ। ਸਾਰਿਆਂ ਨੂੰ ਮਠਿਆਈ ਦੇ ਡੱਬੇ ਸੰਤਾ ਨੇ ਪ੍ਰਸਾਦ ਦਿੱਤਾ। ਮਹਿੰਦਰ ਨੂੰ ਵਰਕਸ਼ਾਪ ਮੂਹਰੇ ਉਤਾਰ ਕੇ ਉਹ ਪਿੰਡ ਨੂੰ ਆ ਗਏ।

ਦਸਵੇਂ ਦਿਨ ਜਗਜੀਤ ਇਕੱਲਾ ਹੀ ਤਿਆਰ ਹੋ ਗਿਆ, ਉਸ ਦੇ ਭਾਈ ਨੇ ਕਿਹਾ, “ਇਕੱਲੇ ਨੇ ਨਹੀਂ ਜਾਣਾ” ਤਾਂ ਜਗਜੀਤ ਨੇ ਆਪਣੇ ਸਾਲੇ ਨੂੰ ਫੌਨ ਕਰ ਦਿੱਤਾ ਕਿ ਉਹ ਤਿਆਰ ਹੋ ਜਾਵੇ ਮੈਂ ਆ ਰਿਹਾ ਹਾਂ। ਉਹ ਆਪਣੇ ਸਾਲੇ ਨੂੰ ਨਾਲ ਲੈ ਕੇ ਸੰਤਾਂ ਕੋਲ ਸ਼ਾਮ ਨੂੰ ਪਹੁੰਚ ਗਿਆ। ਇਹ ਮੱਥਾ ਟੇਕ ਕੇ ਬੈਠ ਗਏ। ਸੰਤਾਂ ਕੋਲ ਸੰਗਤ ਬਹੁਤ ਬੈਠੀ ਸੀ।

ਸੰਤਾਂ ਨੇ ਹਰ-ਹਰ ਦੇਵ ਨੂੰ ਆਖਿਆ, “ਇਨ੍ਹਾਂ ਨੂੰ ਜਲ ਪਾਣੀ ਛਕਾਵੋ। ਮੈ ਸੰਗਤ ਤੋਰ ਕੇ ਜਲਦੀ ਹੀ ਵਿਹਲਾ ਹੋ ਜਾਂਦਾ ਹਾਂ”.

ਚਾਹ ਛੱਕ ਕੇ ਆਉਦਿਆਂ ਨੂੰ ਸੰਤਾਂ ਨੇ ਸਾਰੀ ਸੰਗਤ ਤੋਰ ਦਿੱਤੀ। ਆਪਣੇ ਆਸਣ ਤੋਂ ਉੱਠਦੇ ਕਹਿਣ ਲੱਗੇ, “ਚੱਲ ਬਈ ਕਨੇਡੀਅਨਾਂ ਤੈਨੂੰ ਸੈਰ ਕਰਵਾ ਲਿਆਈਏ”। ਸੰਤਾਂ ਦਾ ਸੈਰ ਨੂੰ ਜਾਣਾ ਸੁਣ ਕੇ ਦੋ ਸੇਵਾਦਾਰ ਭੱਜ ਕੇ ਕੋਲ ਆਏ। ਸੰਤਾਂ ਨੇ ਆਖਿਆ, “ਨਹੀਂ ਤੁਸੀਂ ਅਰਾਮ ਕਰੋ। ਅੱਜ ਮੇਰੇ ਨਾਲ ਇਹ ਭਾਈ ਸਾਹਿਬ ਇਕੱਲੇ ਹੀ ਜਾਣਗੇ”। ਸੰਤ ਤੇ ਜੀਤੀ ਇਕ ਪਹੀ ਪੈ ਗਏ। ਪਿੰਡ ਦੀਆਂ ਨਵੀਆਂ ਪੁਰਾਣੀਆਂ ਗੱਲਾਂ ਕਰਦੇ ਉਹ ਇਕ ਘਰ ਵਿਚ ਪਹੁੰਚ ਗਏ। ਅੱਗੇ ਸੰਤਾ ਦੇ ਮਾਤਾ ਪਿਤਾ ਦੋਵੇਂ ਮੰਜੇ ਤੇ ਬੈਠੇ ਸਨ। ਜਗਜੀਤ ਨੇ ਵੇਖਣ ਸਾਰ ਹੀ ਸਿਆਣ ਲਏ। ਜਗਜੀਤ ਨੇ ਤਾਇਆ, ਤਾਈ ਜੀ ਆਖ ਕੇ ਸਤਿ ਸ੍ਰੀ ਅਕਾਲ ਬੁਲਾਈ। ਦੋਹਾਂ ਨੇ ਜਗਜੀਤ ਨੂੰ ਗੱਲ ਨਾਲ ਲਾ ਕੇ ਪਿਆਰ ਕੀਤਾ। ਪਿੰਡ ਦੀ ਤੇ ਘਰ ਦੀ ਸੁਖਸਾਂਦ ਪੁੱਛੀ। ਉਹ ਕਾਫੀ ਚਿਰ ਇੱਧਰ-ਉੱਧਰ ਦੀਆਂ ਗੱਲਾਂ ਕਰਦੇ ਰਹੇ।

ਸੰਤਾਂ ਨੇ ਆਖਿਆ, “ਚੱਲ ਜੀਤੀ ਚੱਲੀਏ। ਬਹੁਤ ਟਾਇਮ ਹੋ ਗਿਆ। ਸ਼ਾਮ ਦੀ ਧੂਪ-ਬੱਤੀ ਵੀ ਕਰਨੀ ਹੈ। ਆਪਾਂ ਕਿਸੇ ਦੀ ਡਿਉਟੀ ਨਹੀਂ ਲਾ ਕੇ ਆਏ”।

ਜੀਤੀ ਨੇ ਉੱਠਣ ਲੱਗੇ ਨੇ ਫਿਰ ਤਾਏ-ਤਾਈ ਨੂੰ ਸਤਿ ਸ੍ਰੀ ਅਕਾਲ ਬੁਲਾਈ ਤੇ ਸੰਤਾਂ ਨਾਲ ਤੁਰ ਪਿਆ। ਰਸਤੇ ਵਿਚ ਜੀਤੀ ਨੇ ਪੁੱਛਿਆ, “ਮੈਨੂੰ ਇਉਂ ਦੱਸ, ਫਿਰ ਵਿਆਹ ਤੂੰ ਨਹੀਂ ਕਰਾਇਆ, ਸਰੀਰ ਬਣਾਇਆ ਭਲਵਾਨਾਂ ਵਰਗਾ। ਇਸ ਤਰ੍ਹਾ ਦਾ ਸਰੀਰ ਵੇਖ ਕੇ ਤਾਂ ਜਨਾਨੀ ਮਰ-ਮਰ ਜਾਂਦੀ ਹੈ। ਤੇਰੇ ਤੇ ਫਿਰ ਕਿਸੇ ਨੇ ਜਾਲ ਨਹੀਂ ਪਾਇਆ”।

“ਜੀਤੀ ਤੈਨੂੰ ਪਤਾ ਹੈ। ਆਪਾਂ ਪੂਰੇ ਘੁਲਾਟੀਏ ਹਾਂ। ਮੈਂ ਸੰਤਾਂ ਤੋਂ ਮਨਜੂਰੀ ਲੈ ਲਈ ਸੀ ਵਿਆਹ ਕਰਵਾਉਣ ਦੀ। ਉਨ੍ਹਾਂ ਨੇ ਸਾਰੀ ਸੰਗਤ ਵਿਚ ਆਖ ਦਿੱਤਾ ਸੀ। ਭਾਈ ਇਹ ਗੱਦੀ ਤਾਂ ਜਤੀਆਂ ਦੀ ਹੈ ਪਰ ਅਕਾਲ ਪੁਰਖ ਵੱਲੋਂ ਹੁਕਮ ਹੀ ਹੈ ਕਿ ਬ੍ਰਹਮ ਦੇਵ ਗ੍ਰਹਿਸਤੀ ਹੋਵੇਗਾ। ਪਰ ਇਹਦਾ ਪ੍ਰਵਾਰ ਡੇਰੇ ਤੋਂ ਸੌ ਕਿਲੋਮੀਟਰ ਦੂਰ ਵਸੂਗਾ। ਉਨ੍ਹਾਂ ਨੂੰ ਇੱਥੇ ਰਹਾਇਸ ਕਰਨ ਦੀ ਸਖਤ ਮਨਾਹੀ ਹੈ। ਜੇ ਡੇਰੇ ਆਉਣਾ ਹੈ ਤਾਂ ਸੰਗਤ ਦੇ ਰੂਪ ਵਿਚ ਆਉਣਗੇ। ਇੱਥੇ ਇਨ੍ਹਾਂ ਦਾ ਰਿਸ਼ਤਾ ਗੁਰੂ ਸੰਗਤ ਵਾਲਾ ਹੀ ਹੋਵੇਗਾ।”

“ਫਿਰ ਵਿਆਹ ਕਰਵਾ ਲਿਆ, ਹਟਿਆ ਨਹੀਂ ਘਤਿੱਤ ਤੋਂ।”

"ਹਾਂ, ਵਿਆਹ ਆਪਾਂ ਕਰਵਾ ਲਿਆ। ਇਕ ਮੁੰਡਾ ਹੈ ਉਹ ਮਾਂ ਪੁਤ ਚੰਡੀਗੜ ਛੱਡੇ ਹੋਏ ਨੇ। ਕੋਠੀ ਲੈ ਦਿੱਤੀ ਸੀ। ਖਰਚਾ ਉਨ੍ਹਾਂ ਨੂੰ ਪੂਰਾ ਪਹੁੰਚ ਜਾਂਦਾ ਹੈ। ਆਪਾਂ ਮਹੀਨੇ, ਪੰਦਰੀ ਦਿਨੀ ਜਾ ਆਉਦੇ ਹਾਂ। ਮੁੰਡਾ ਛੇਵੀਂ ਕਲਾਸ ਵਿਚ ਪੜਦਾ ਹੈ। ਤੂੰ ਆਪਣੀ ਫੈਮਲੀ ਦਾ ਦੱਸਿਆ ਨਹੀਂ।"

"ਤੈਨੂੰ ਪਤਾ ਹੀ ਹੈ ਮੈਂ ਗਿਆ ਹੀ ਵਿਆਹ ਦੇ ਵੇਸ ਤੇ ਸੀ, ਸੁਖ ਨਾਲ ਹੁਣ ਦੋ ਮੁੰਡੇ ਤੇ ਇਕ ਕੁੜੀ ਹੈ। ਵੱਡਾ ਨੌਂਵੀਂ ਚ, ਛੋਟਾ ਸੱਤਵੀਂ ਤੇ ਗੁੱਡੀ ਤੀਜੀ ਕਲਾਸ ਵਿਚ ਨੇ।"

"ਨਾਲ ਹੀ ਆਏ ਹਨ ਜਾਂ ਉੱਥੇ ਨੇ।"

"ਨਹੀਂ ਇਸ ਵਾਰ ਨਹੀਂ ਆਏ ਕਾਕਿਆਂ ਦੇ ਪੇਪਰ ਸੀ। ਇਸ ਕਰਕੇ ਉਨ੍ਹਾਂ ਦੀ ਮੰਮੀ ਨੂੰ ਵੀ ਰਹਿਣਾ ਪਿਆ।" ਗੱਲਾਂ ਕਰਦੇ-ਕਰਦੇ ਉਹ ਡੇਰੇ ਆ ਗਏ।

ਸੰਤਾਂ ਨੇ ਰੋਟੀ ਵੀ ਉਨ੍ਹਾਂ ਨੂੰ ਆਪਣੇ ਕੋਲ ਹੀ ਆਪ ਖਾਣ ਲੱਗਿਆਂ ਖਵਾਈ। ਰਾਤ ਦੇਰ ਤੱਕ ਗੱਲਾਂ ਕਰਦੇ ਰਹੇ। ਸੰਤਾਂ ਨੇ ਜੀਤੀ ਨੂੰ ਇਕ ਲੱਖ ਲੈਣ ਲਈ ਆਖਿਆ ਪਰ ਉਹ ਮੰਨਿਆ ਨਹੀਂ।

ਸਵੇਰ ਦੀ ਚਾਹ ਪਾਣੀ ਛੱਕਣ ਮਗਰੋਂ ਜਗਜੀਤ ਨੇ ਜਾਣ ਲਈ ਆਖਿਆ। ਸੰਤਾਂ ਨੇ ਹਰ-ਹਰ ਦੇਵ ਤੋਂ ਐਫੀਡੈਫਟ ਮੰਗਵਾ ਕੇ ਇਨ੍ਹਾਂ ਨੂੰ ਫੜਾਇਆ। ਸੰਤਾ ਨੇ ਦੋ ਮਠਿਆਈ ਵਾਲੇ ਡੱਬੇ ਇਨ੍ਹਾਂ ਨੂੰ ਇਕ ਇਕ ਦਿੱਤਾ। ਡੱਬੇ ਫੜਾਉਣ ਲੱਗਿਆ ਆਖਿਆ "ਆਹ ਪ੍ਰਸਾਦ ਤੁਸੀ ਇਕੱਠਾ ਨਹੀਂ ਕਰਨਾ। ਆਪਣਾ ਆਪਣਾ ਡੱਬਾ ਹੀ ਲੈਣਾ ਹੈ।" ਅੱਡੋ ਅੱਡ ਡੱਬੇ ਫੜਾ ਕੇ ਉਨ੍ਹਾਂ ਨੂੰ ਵਿਦਿਆ ਕਰ ਦਿੱਤਾ।

ਜਗਜੀਤ ਵਾਪਸ ਮੁੜਦਾ ਹੋਇਆ ਆਪਣੇ ਸਾਲੇ ਨੂੰ ਆਪਣੇ ਸਹੁਰੀਂ ਹੀ ਛੱਡ ਗਿਆ, ਘਰ ਆ ਕੇ ਉਸ ਨੇ ਜੀਪ ਰੋਕ ਕੇ ਮਠਿਆਈ ਵਾਲਾ ਡੱਬਾ ਛੋਟੇ ਭਰਾ ਨੂੰ ਫੜਾਉਦੇ ਨੇ ਆਖਿਆ, "ਪ੍ਰਸਾਦ ਹੈ ਸਾਰਿਆ ਨੂੰ ਵੰਡ ਦੇਹ।" ਛੋਟੇ ਨੇ ਜਦ ਡੱਬਾ ਖੋਲ੍ਹਿਆ , ਉਸ ਥੱਲੇ ਨੋਟਾਂ ਦੀਆਂ ਗੁਟੀਆਂ ਤੇ ਉੱਪਰ ਪੇਪਰ ਦੇ ਕੇ ਮਠਿਆਈ ਰੱਖੀ ਹੋਈ ਸੀ। ਜਦ ਉਸ ਨੇ ਆਪਣੀ ਮਾਤਾ ਨੂੰ ਪ੍ਰਸਾਦ ਦਿੱਤਾ। ਉਸ ਦੀ ਨਿਗਾ ਨੋਟਾਂ ਤੇ ਪਈ। ਉਸ ਨੇ ਡੱਬਾ ਬੰਦ ਕਰ ਦਿੱਤਾ। ਬੈਠਕ ਵਿਚ ਬੜਦੇ ਨੇ ਜਗਜੀਤ ਨੂੰ ਆਖਿਆ "ਵੀਰ ਜੀ, ਅੰਦਰ ਆਇਓ।" ਜਦ ਜਗਜੀਤ ਅੰਦਰ ਗਿਆ। ਉਸ ਨੇ ਆਖਿਆ, "ਪ੍ਰਸਾਦ ਦੇ ਥੱਲੇ ਆਹ ਪ੍ਰਸਾਦ ਹੋਰ ਹੀ ਪਿਆ।"

"ਗਿਣ ਖਾਂ ਕਿੰਨੇ ਹਨ" ਜਗਜੀਤ ਨੇ ਆਖਿਆ।

"ਦਸ ਗੁਟੀਆਂ ਹਨ, ਇਕ ਲੱਖ ਪੂਰਾ ਹੀ ਬਣਦਾ।" ਕਹਿੰਦੇ ਛੋਟੇ ਨੇ ਆਖਿਆ, "ਮੈਨੂੰ ਲੱਗਦਾ ਕੋਈ ਸੇਵਕ ਚੜਾ ਕੇ ਗਿਆ ਹੋਣਾ। ਸੰਤਾਂ ਨੇ ਵੇਖਿਆ ਨਹੀਂ। ਉਵੇਂ ਡੱਬਾ ਤੈਨੂੰ ਫੜਾ ਦਿੱਤਾ ਹੋਣਾ।"

"ਹੁਣ ਫਿਰ ਕਿਵੇਂ ਕਰਨੀ ਇਨ੍ਹਾਂ ਦੀ"।

ਜਗਜੀਤ ਨੂੰ ਤਾਂ ਪਤਾ ਸੀ ਕਿ ਉਸ ਨੇ ਜਾਣ ਕੇ ਹੀ ਦਿੱਤੇ ਹਨ। ਜਿਹੜਾ ਕਹਿੰਦਾ ਸੀ ਡੱਬੇ ਨਾਂ ਬਦਲ ਜਾਣ। ਫਿਰ ਉਹਨੇ ਭਰਾ ਦਾ ਇਰਾਦਾ ਵੇਖਣ ਮਾਰੇ ਨੇ ਪੁੱਛਿਆ "ਮੇਰੇ ਹਿਸਾਬ ਨਾਲ ਘਰ ਆਈ ਲੱਛਮੀ ਧੱਕਣੀ ਨਹੀਂ ਚਾਹੀਦੀ। ਨਾਲੇ ਆਪਾਂ ਕਿਹੜਾ ਕਿਸੇ ਧੋਖੇ ਨਾਲ ਲਈ ਹੈ। ਸੰਤ ਰੱਬ ਦਾ ਰੂਪ ਹੁੰਦੇ ਨੇ। ਰੱਬ ਨੇ ਦੇ ਦਿੱਤੀ ਆਪਾਂ ਚੁੱਪ ਕਰਕੇ ਸਾਂਭ ਲੈਂਦੇ ਹਾਂ।"

ਛੋਟਾ ਗੁੱਟੀਆਂ ਚੱਕ ਕੇ ਅਲਮਾਰੀ ਵਿਚ ਰੱਖ ਰਿਹਾ ਸੀ। ਨੋਟਾਂ ਦੇ ਥੱਲੇ ਇਕ ਪਰਚੀ ਸੀ ਜਿਸ ਤੇ ਲਿਖਿਆ ਸੀ ਕਿ ਜੇ ਘਰਦਿਆਂ ਤੋਂ ਬਿੰਨ੍ਹਾਂ ਕਿਸੇ ਹੋਰ ਨੂੰ ਦੱਸਿਆ ਤਾਂ ਇਹ ਨੋਟ ਮਿੱਟੀ ਬਣ ਜਾਣਗੇ। ਥੱਲੇ ਲਿਖਿਆ ਸੀ "ਜਤੀਆ ਦਾ ਹੁਕਮ"।

ਛੋਟੇ ਨੇ ਗੁਟੀਆਂ ਸਾਂਭ ਲਈਆਂ, ਬੋਲਿਆ ਨਹੀਂ ਚੁਪ ਕਰਕੇ ਉਹ ਪਰਚੀ ਜਗਜੀਤ ਦੇ ਮੂਹਰੇ ਕਰ ਦਿੱਤੀ। ਜਗਜੀਤ ਪਰਚੀ ਪੜਦਾ ਮਨ ਵਿਚ ਆਖ ਰਿਹਾ ਸੀ। "ਇਸ ਮੰਗੀ ਦੇ ਬੱਚੇ ਤੇ ਕਿੰਨੀਆਂ ਹਵਾਵਾਂ ਵੱਗੀਆਂ ਅੱਤਵਾਦੀ ਬਣਿਆ, ਸਾਧ ਬਣਿਆ, ਵਿਆਹ ਕਰਵਾਇਆ ਕਰੋੜਪਤੀ ਹੋ ਗਿਆ। ਲੋਕ ਪੂਜਾ ਵੀ ਰੱਬ ਵਾਗੂੰ ਕਰਨ ਲੱਗ ਗਏ। ਪਰ ਘਤਿੱਤਾਂ ਤੋਂ ਬਾਜ ਨਹੀਂ ਆਇਆ".

ਵਾਰਿਸ਼ ਸ਼ਾਹ ਨੇ ਵੀ ਇਹੋ ਜਿਹੇ ਨੂੰ ਵੇਖ ਕੇ ਲਿਖਿਆ ਹੋਊ 'ਵਾਰਿਸ਼ ਸ਼ਾਹ ਨਾ ਆਦਤਾਂ ਜਾਂਦੀਆ ਨੇ, ਭਾਵੇਂ ਕੱਟੀਏ ਪੋਰੀਆਂ-ਪੋਰੀਆਂ ਜੀ'। ਇਹਦਾ ਨਾਮ ਉਨ੍ਹਾਂ ਨੂੰ ਬ੍ਰਹਮ ਦੇਵ ਨਹੀਂ ਘਤਿੱਤੀ ਸਾਹ ਰੱਖਣਾ ਚਾਹੀਦਾ ਸੀ। ਕੱਲਾ ਬੈਠਾ ਜਗਜੀਤ ਆਪਣੇ ਨਾਲ ਗੱਲਾਂ ਕਰਦਾ ਹੱਸੀ ਜਾ ਰਿਹਾ ਸੀ।"

"ਅਮਰਜੀਤ ਸਿੰਘ ਸਿੱਧੂ
ਬੱਧਨੀ ਵਾਲਾ।"

# ਗਵਾਚੇ ਲਫਜ਼

ਗੁਰਨਾਮ ਹੋਰੀਂ ਚਾਰ ਭੈਣ ਭਰਾ ਸਨ, ਸੱਭ ਤੋ ਵੱਡੀ ਗੁਰਨਾਮ ਦੀ ਭੈਣ ਗੁਰਨਾਮ ਤੋ ਅੱਠ-ਨੌ ਸਾਲ ਵੱਡੀ ਸੀ। ਗੁਰਨਾਮ ਦੇ ਪਿਤਾ ਮਲਕੀਤ ਕੋਲ ਪੰਜ ਕਿਲੇ ਜ਼ਮੀਨ ਸੀ। ਕੁਝ ਉਹ ਭੌਲੀ, ਮਾਮਲੇ ਤੇ ਲੈ ਕੇ ਵਾਹੁੰਦਾ ਸੀ। ਜਿਸ ਨਾਲ ਗੁਜ਼ਾਰਾ ਹੋਈ ਜਾ ਰਿਹਾ ਸੀ। ਪਰ ਬਚਦਾ ਕੁਝ ਨਹੀਂ ਸੀ। ਕਿਤੇ ਆੜ੍ਹਤੀਆਂ ਦੇ ਬਰਾਬਰ ਹੋ ਜਾਂਦੇ ਕਿਸੇ ਫਸਲ ਚੋ ਦੋ-ਚਾਰ ਹਜ਼ਾਰ ਸਿਰ ਟੁਟ ਜਾਂਦਾ। ਬੱਚੇ ਦਿਨੋ-ਦਿਨ ਜਵਾਨ ਹੋਈ ਜਾ ਰਹੇ ਸਨ। ਕੁੜੀ ਤਾਂ ਉਹਨਾਂ ਨੇ ਪੜ੍ਹਨ ਨਾਂ ਲਾਈ। ਉਹ ਮਾਂ ਦੇ ਨਾਲ ਘਰ ਦਾ ਸਾਰਾ ਕੰਮ ਕਰਵਾਉਂਦੀ। ਗੁਰਨਾਮ ਸਕੂਲ ਜਾਣ ਲੱਗ ਪਿਆ। ਬੱਚੇ ਵੱਡੇ ਹੋਣ ਲੱਗੇ। ਘਰ ਦਾ ਖਰਚਾ ਵੱਧਣ ਲੱਗਾ। ਘਰ ਵਿਚ ਤੰਗੀ ਰਹਿਣ ਲੱਗੀ।

ਕੁੜੀ ਮੁਟਿਆਰ ਹੋ ਗਈ ਸੀ। ਹੁੰਦਲ ਹੇਲ ਹੋਣ ਕਰਕੇ ਉਹ ਸਤਾਰਾਂ ਸਾਲਾਂ ਦੀ ਵੇਖਣ ਵਾਲੇ ਨੂੰ ਬਾਈ ਸਾਲਾਂ ਦੀ ਲੱਗਦੀ ਸੀ। ਮਲਕੀਤ ਤੇ ਉਸਦੀ ਘਰਵਾਲੀ ਨੇ ਕੁੜੀ ਦਾ ਵਿਆਹ ਕਰਨ ਦੀ ਸਕੀਮ ਬਣਾਈ। ਮਲਕੀਤ ਨੇ ਆਪਣੀ ਭੈਣ ਨੂੰ ਆਖ ਕੇ ਉਸਦੇ ਦਿਉਰ ਦੇ ਮੁੰਡੇ ਨਾਲ ਰਿਸ਼ਤਾ ਕਰ ਦਿੱਤਾ। ਘਰੇ ਰੈਅ ਕੀਤੀ ਕਿ ਜੇ ਰੁਪਏ ਵਿਆਜੂ ਲਏ ਤਾ ਆਪਾਂ ਨੂੰ ਵਿਆਜ਼ ਨੇ ਨਹੀ ਉਠਣ ਦੇਣਾ। ਇਸ ਲਈ ਆਪਾਂ ਦੋ ਕਿਲੇ ਜ਼ਮੀਨ ਗਹਿਣੇ ਰੱਖ ਦਿੰਦੇ ਹਾਂ। ਮਲਕੀਤ ਨੇ ਜ਼ਮੀਨ ਗਹਿਣੇ ਕਰਨ ਲੱਗੇ ਨੇ ਗੱਲ ਕਰ ਲਈ ਕਿ ਪੈਲੀ ਮੈ ਹੀ ਬੀਜਾਂ ਗਾ। ਤਹਾਨੂੰ ਠੇਕਾ ਦੇ ਦਿਆ ਕਰਾਂਗਾ। ਉਹ ਆਪਣੇ ਭਾਈਚਾਰੇ ਵਿਚ ਨੀਵਾਂ ਨਹੀ ਸੀ ਹੋਣਾ ਚਾਹੁੰਦਾ।

ਕੁੜੀ ਦੇ ਵਿਆਹ ਮਗਰੋ ਮਲਕੀਤ ਕੁਝ ਬਿਮਾਰ ਜਿਹਾ ਰਹਿਣ ਲੱਗਾ। ਉਸ ਤੋ ਖੇਤੀ ਦਾ ਕੰਮ ਪੂਰੀ ਤਰਾ ਨਹੀ ਸੀ ਹੁੰਦਾ। ਗੁਰਨਾਮ ਪੰਜਵੀ ਜਮਾਤ ਪਾਸ ਕਰ ਗਿਆ ਸੀ। ਮਲਕੀਤ ਨੇ ਘਰਵਾਲੀ ਨਾਲ ਸਲਾਹ ਕਰਕੇ ਗੁਰਨਾਮ ਨੂੰ ਸਕੂਲੋਂ ਹਟਾ ਕੇ ਆਪਣੇ ਨਾਲ ਖੇਤੀ ਦੇ ਕੰਮ ਵਿਚ ਲਾ ਲਿਆ। ਗੁਰਨਾਮ ਅੱਗੇ ਪੜ੍ਹਨਾ ਚਾਹੁੰਦਾ ਸੀ। ਪਰ ਮਾਂ-ਪਿਓ ਦੇ ਆਖੇ ਉਸਨੂੰ ਪੜਾਈ ਛੱਡਣੀ ਪਈ।

ਛੋਟੇ ਦੋਵੇਂ ਪੜ ਰਹੇ ਸਨ। ਮਲਕੀਤ ਦੀ ਬਿਮਾਰੀ ਜ਼ੋਰ ਫੜਦੀ ਗਈ। ਉਸਦੀ ਬਿਮਾਰੀ ਤੇ ਵੀ ਪੈਸਾ ਬੇਥਾਹ ਲੱਗਦਾ। ਜਿਥੇ ਵੀ ਦੱਸ ਪੈਦੀ ਉਹ ਮਲਕੀਤ ਨੂੰ ਲੈ ਕੇ ਜਾਂਦੇ। ਪਰ ਉਸਦੀ ਬਿਮਾਰੀ ਨੂੰ ਫਰਕ ਨਾ ਪੈਦਾ। ਅਖੀਰ ਇਕ ਦਿਨ ਨੂੰ ਉਹ ਦੁਨੀਆਂ ਛੱਡ ਕੇ ਚਲਾ ਗਿਆ।

ਘਰ ਵਿਚ ਦਿਨੋ-ਦਿਨ ਗਰੀਬੀ ਆ ਰਹੀ ਸੀ। ਖਰਚੇ ਦੀ ਘਾਟ ਕਰਕੇ ਛੋਟੇ ਵੀ ਸਕੂਲੋਂ ਹਟਾ ਲਏ, ਇਕ ਨੂੰ ਮੱਝਾਂ ਦੇ ਮਗਰ ਲਾ ਦਿੱਤਾ ਤੇ ਦੂਜਾ ਗੁਰਨਾਮ ਨਾਲ ਖੇਤੀ ਦਾ ਕੰਮ ਕਰਵਾਉਦਾ। ਹਾੜੀ, ਸਾਉਣੀ ਸਿਰੋਂ ਕਰਜਾ ਨਾ ਲਹਿੰਦਾ। ਹੁਣ ਤਾਂ ਆੜ੍ਹਤੀਆ ਵੀ ਨੱਕ ਬੁਲ ਮਾਰਕੇ ਪੈਸੇ ਦਿੰਦਾ ਸੀ।

ਪਿੰਡ ਵਿਚ ਪਸੂਆਂ ਨੂੰ ਮੂੰਹ ਖੁਰ ਦੀ ਬਿਮਾਰੀ ਲੱਗ ਗਈ। ਦੋ-ਤਿੰਨਾਂ ਦਿਨਾਂ ਵਿਚ ਹੀ ਗੁਰਨਾਮ ਦੀਆਂ ਦੋ ਮੱਝਾਂ, ਇਕ ਬੌਲਦ ਇਸ ਬਿਮਾਰੀ ਨੇ ਖਾ ਲਏ। ਅੱਗੇ ਤਾਂ ਦੁੱਧ ਵੇਚਕੇ ਘਰ ਦਾ ਢੰਗ ਚੱਲੀ ਜਾਂਦਾ ਸੀ। ਹੁਣ ਤਾਂ ਦੁੱਧ ਬਿੰਨ੍ਹਾ ਚਾਹ ਤੋ ਵੀ ਔਖੇ ਹੋ ਗਏ ਸਨ।

ਇਕ ਫਸਲ ਵਿਚੋਂ ਬਚਣਾ ਤਾਂ ਕੀ ਸੀ ਆੜ੍ਹਤੀਏ ਦੇ, ਸਿਰ ਪੰਦਰਾਂ ਹਜ਼ਾਰ ਟੁੱਟ ਗਏ। ਉਸਨੇ ਗੁਰਨਾਮ ਨੂੰ ਆਖ ਦਿੱਤਾ, ਵੇਖ ਗੁਰਨਾਮ ਇਸ ਤਰ੍ਹਾਂ ਤਾਂ ਠੀਕ ਨਹੀ। ਹਰ ਫਸਲ ਵਿਚੋਂ ਤੇਰੇ ਸਿਰ ਟੁੱਟਦੇ ਨੇ। ਹਰ ਵਾਰੀ ਰਕਮ ਵਧ ਰਹੀ ਹੈ। ਇਸ ਲਈ ਚੰਗਾ ਹੈ ਕਿ ਤੂੰ ਮੇਰੇ ਪੈਸੇ ਮੈਨੂੰ ਮਹੀਨੇ ਦੇ ਵਿਚ ਦੇ ਦੇਵੇਂ। ਅੱਗੇ ਤੋ ਫਸਲ ਜਿੱਥੇ ਮਰਜ਼ੀ ਵੇਚ ਲਈ। ਮੈਂ ਹੁਣ ਇਸ ਤੋਂ ਵੱਧ ਪੈਸੇ ਨਹੀਂ ਦੇ ਸਕਦਾ।

ਗੁਰਨਾਮ ਘਰੇ ਆਇਆ। ਉਸ ਦੀ ਮੂੰਹ ਦੀ ਰੌਣਕ ਉਡੀ ਦੇਖ ਕੇ, ਮਾਂ ਨੇ ਪੁੱਛਿਆ, “ਸੁੱਖ ਤਾਂ ਹੈ।” ਗੁਰਨਾਮ ਨੇ ਸਾਰੀ ਗੱਲ ਜੋ ਆੜ੍ਹਤੀਏ ਨਾਲ ਹੋਈ ਸੀ ਮਾਂ ਨੂੰ ਦੱਸੀ। ਮਾਂ ਨੇ ਗੁਰਨਾਮ ਨੂੰ ਹੌਸਲਾ ਦਿੱਤਾ, “ਪੁੱਤ ਫਿਕਰ ਨਹੀ ਕਰੀਦਾ, ਗੁਰੂ ਮਹਾਰਾਜ ਭਲੀ ਕਰੂ।” ਉਹ ਪੁੱਤ ਨੂੰ ਗੱਲੀ ਬਾਤੀਂ ਦਿਲਾਸੇ ਦਿੰਦੀ।

ਫੋਕੇ ਦਲਾਸੇ ਵੀ ਰਾਸ ਨਹੀ ਆਉਂਦੇ ਜਿਨਾਂ ਚਿਰ ਅਗਲੇ ਪਾਸੇ ਕੁਝ ਨਾ ਦਿਸਦਾ ਹੋਵੇ। ਢਿੱਡ ਤਾਂ ਖਾਣ ਨੂੰ ਰੋਟੀ ਮੰਗਦਾ ਹੈ। ਤਨ ਲਈ ਕੱਪੜੇ ਵੀ ਚਾਹੀਦੇ ਹਨ। ਇਹ ਸਾਰਾ ਕੁਝ ਕਿਥੋਂ ਆਵੇਗਾ? ਖੇਤੀ ਲਈ ਵੀ ਪੈਸੇ ਚਾਹੀਦੇ ਨੇ। ਬੱਲਦ ਵੀ ਲੈਣਾ ਪਵੇਗਾ। ਆੜ੍ਹਤੀਆ ਵੀ ਪੈਸੇ ਮੰਗਦਾ ਇਕ ਮਹੀਨੇ ਵਿੱਚ। ਗੁਰਨਾਮ ਸੋਚਾਂ ਵਿਚ ਡੁੱਬਿਆ ਰਹਿੰਦਾ। ਰਾਤ ਨੂੰ ਜਦ ਉਸ ਦੀ ਅੱਖ ਖੁੱਲ ਜਾਂਦੀ। ਫਿਰ ਤਾਣਿਆਂ-ਬਾਣਿਆਂ ਵਿਚ ਹੀ, ਰਾਤ ਸੋਚਦਿਆਂ ਦੀ ਲੰਘ ਜਾਂਦੀ।

ਗੁਰਨਾਮ ਦੀ ਬੇਬੇ ਦੇ ਮਾਮੇ ਦਾ ਪੁਤ ਪੰਦਰਾਂ, ਸੋਲਾ ਸਾਲਾਂ ਮਗਰੋ ਹਾਲੈਂਡ ਵਿਚੋਂ ਵਾਪਸ ਆਇਆ। ਉਹ ਆਪਣੀ ਭੈਣ ਨੂੰ ਮਿਲਣ ਤੇ ਮਲਕੀਤ ਦਾ ਅਫਸੋਸ ਕਰਨ ਆਇਆ। ਉਸ ਨੇ ਘਰ ਦੀ ਹਾਲਤ ਵੇਖ ਕੇ ਆਪਣੀ ਭੈਣ ਨੂੰ ਆਖਿਆ, “ਜੇ ਕਰ ਕੁਝ ਪੈਸਿਆਂ ਦਾ ਤੁਸੀ ਇੰਤਜਾਮ ਕਰੋ ਕੁਝ ਮੈਂ ਕਰ ਲੈਦਾ ਹਾਂ। ਗੁਰਨਾਮ ਨੂੰ

ਉਧਰ ਯੂਰਪ ਵਿਚ ਲੈ ਜਾਂਦੇ ਹਾਂ। ਇਥੇ ਤਾਂ ਇਸ ਤਰਾਂ ਔਖਾ ਹੈ।"
ਗੁਰਨਾਮ ਦੀ ਬੇਬੇ ਨੇ ਉਸ ਨੂੰ ਸਾਰੀ ਗੱਲ ਦੱਸੀ, "ਵੀਰ ਸਾਡੇ ਕੋਲ ਤਾਂ ਧੇਲਾ ਵੀ ਨਹੀ। ਕੁੜੀ ਦੇ ਵਿਆਹ ਵੇਲੇ ਗਹਿਣੇ ਕੀਤੇ ਦੋ ਕਿਲੇ ਨਹੀ ਛੁਡਾਏ ਗਏ। ਇਸ ਵਾਰ ਤਾਂ ਆੜ੍ਹਤੀਏ ਨੇ ਵੀ ਕੋਰਾ ਜਵਾਬ ਦੇ ਦਿੱਤਾ।"
"ਵੇਖ ਭੈਣ ਮੈਂ ਵੀ ਜਦੋਂ ਗਿਆ ਸੀ। ਉਦੋਂ ਤਾਂ ਸਿਰਫ ਅੱਠ ਹਜ਼ਾਰ ਲੱਗਿਆ ਸੀ। ਉਹ ਵੀ ਬਾਪੂ ਨੇ ਵਿਆਜੂ ਚੁੱਕ ਕੇ ਦਿੱਤਾ ਸੀ। ਜੇ ਸੋਚਦੇ ਕੋਲ ਹੋਣਗੇ, ਤਾਂ ਨਹੀਂ ਜਾ ਸਕਦੇ ਸੀ। ਹੁਣ ਤੂੰ ਹੀ ਵੇਖ ਲੈ ਮਹਾਰਾਜ ਦੀ ਕ੍ਰਿਪਾ ਹੈ। ਪੈਸੇ ਤਾਂ ਸਾਰੇ ਮੈਂ ਹੀ ਲਾ ਦਿੰਦਾ। ਆਪੇ ਉਥੇ ਕਮਾ ਕੇ ਮੇਰੇ ਵਾਪਸ ਕਰ ਦਿੰਦਾ। ਮੈ ਪਰਸੋਂ ਦੋ ਕਿਲਿਆਂ ਦਾ ਸੌਦਾ ਕੀਤਾ ਹੈ। ਅਗਲੇ ਸੋਮਵਾਰ ਰਜਿਸ਼ਟਰੀ ਕਰਵਾਉਣੀ ਹੈ। ਤੁਸੀ ਕਿਵੇਂ ਨਾ ਕਿਵੇਂ ਤੀਹ ਹਜ਼ਾਰ ਦਾ ਪ੍ਰਬੰਧ ਕਰੋ। ਬਾਕੀ ਮੈਂ ਆਪੇ ਕਰੂੰਗਾ। ਆਪਣਾ ਪੰਜਾਹ ਜਾਂ ਪਚਵੰਜਾ ਲੱਗੂਗਾ।"
ਮਾਮੇ ਦੇ ਜਾਣ ਮਗਰੋ ਗੁਰਨਾਮ ਨੇ ਆਖਿਆ, "ਬੇਬੇ ਮਾਮੇ ਦੀ ਗੱਲ ਤਾਂ ਠੀਕ ਹੈ ਜੇ ਮੈ ਬਾਹਰ ਚਲਿਆ ਜਾਵਾਂ ਤਾਂ ਇਕ ਦੋ ਸਾਲਾਂ ਵਿਚ ਹੀ ਆਪਾਂ ਸੌਖੇ ਹੋ ਜਾਵਾਂਗੇ।"
"ਪੁੱਤ ਤੇਰੀ ਗੱਲ ਨਾਲ ਤਾਂ ਮੈਂ ਵੀ ਸਹਿਮਤ ਹਾਂ। ਪਰ ਪੈਸੇ ਲਿਆਵਾਂਗੇ ਕਿਥੋਂ। ਮੈਨੂੰ ਤਾਂ ਕੋਈ ਰਿਸ਼ਤੇਦਾਰ ਵੀ ਅਜਿਹਾ ਨਹੀ ਲੱਗਦਾ ਜੋ ਆਪਾਂ ਨੂੰ ਪੈਸੇ ਦੇ ਸਕੇ। ਸਾਰਿਆਂ ਦਾ ਆਪਣਾ-ਆਪਣਾ ਟੈਮ ਪਾਸ ਹੀ ਹੁੰਦਾ ਹੈ।"
ਆਪਣੀ ਬੇਬੇ ਨਾਲ ਗੱਲਾਂ ਕਰਦਾ ਗੁਰਨਾਮ ਖੇਤ ਨੂੰ ਚਲਿਆ ਗਿਆ। ਉਸ ਦੇ ਮਨ ਵਿਚ ਇਹ ਹੀ ਸੋਚ ਸੀ ਕਿ ਪੈਸੇ ਦਾ ਬੰਦੋਬਸਤ ਕਿਵੇਂ ਬਣੇ। ਖੇਤ ਉਸਨੇ ਮਨ ਵਿਚ ਆਖਿਆ ਕਿ ਉਹਦਾ ਦੋਸਤ ਅੰਮ੍ਰਿਤਪਾਲ ਸਿੰਘ ਸਦਾ ਹੀ ਕਹਿੰਦਾ ਹੁੰਦਾ ਹੈ ਗੁਰਨਾਮ ਮੈਂ ਤੇਰਾ ਯਾਰ ਹਾਂ, ਕਦੇ ਵਰਤ ਕੇ ਵੇਖੀ। ਅੱਜ ਉਹਨੂੰ ਪੁੱਛਦੇ ਹਾਂ ਜੇ ਗੱਲ ਬਣ ਜਾਵੇ। ਉਹ ਖੇਤੋਂ ਸਿੱਧਾ ਹੀ ਅੰਮ੍ਰਿਤਪਾਲ ਕੋਲ ਚਲਿਆ ਗਿਆ। ਗੁਰਨਾਮ ਨੇ ਜਾ ਕੇ ਅੰਮ੍ਰਿਤਪਾਲ ਨੂੰ ਸਾਰੀ ਗੱਲ ਦੱਸੀ। ਗੁਰਨਾਮ ਨੇ ਆਖਿਆ, "ਅੰਮ੍ਰਿਤਪਾਲ ਜੇ ਤੂੰ ਕੋਈ ਪ੍ਰਬੰਧ ਕਰ ਦੇਵੇ ਤਾਂ ਅਸੀਂ ਵਸਦਿਆਂ ਵਿਚ ਹੋ ਜਾਵਾਂਗੇ ਨਹੀ ਤਾਂ ਤੈਨੂੰ ਹਾਲ ਦਿਸ ਰਿਹਾ।" ਅੰਮ੍ਰਿਤਪਾਲ ਨੇ ਆਖਿਆ, "ਬਾਪੂ ਜੀ ਸ਼ਹਿਰ ਨੂੰ ਗਏ ਹੋਏ ਨੇ। ਆਇਆਂ ਨਾਲ ਗੱਲ ਕਰੂੰਗਾ। ਮੈਨੂੰ ਉਮੀਦ ਹੈ ਉਹ ਜਵਾਬ ਨਹੀ ਦਿੰਦੇ। ਤੂੰ ਹੌਸਲਾ ਰੱਖ ਸਤਿਗੁਰੂ ਤੇਰੀ ਮੱਦਦ ਕਰਨਗੇ।"
ਅੰਮ੍ਰਿਤਪਾਲ ਦੀਆਂ ਗੱਲਾਂ ਤੋ ਗੁਰਨਾਮ ਨੂੰ ਕੁਝ ਆਸ ਜਿਹੀ ਬੱਝੀ। ਉਹ ਘਰ ਨੂੰ ਆ ਗਿਆ। ਅਗਲੇ ਦਿਨ ਗੁਰਨਾਮ ਚਾਹ ਪੀ ਕੇ ਅੰਮ੍ਰਿਤਪਾਲ ਕੋਲ ਚਲਿਆ ਗਿਆ। ਅੰਮ੍ਰਿਤਪਾਲ ਤੇ ਉਸਦਾ ਬਾਪੂ ਬੈਠਕ ਵਿਚ ਬੈਠੇ ਸਨ। ਉਹ ਵੀ ਉਨਾਂ ਕੋਲ ਚਲਿਆ ਗਿਆ।
ਅੰਮ੍ਰਿਤਪਾਲ ਨੇ ਆਖਿਆ, "ਗੁਰਨਾਮ, ਮੈ ਤੇਰੇ ਪੈਸਿਆਂ ਦੀ ਗੱਲ ਬਾਪੂ ਜੀ ਨਾਲ ਕਰ ਲਈ ਹੈ। ਇਹ ਕਹਿੰਦੇ ਹਨ ਪੈਸੇ ਤਾਂ ਮਿਲ ਜਾਣਗੇ। ਤੈਨੂੰ ਆਪਣੀ ਦੋਸਤੀ ਕਰਕੇ ਵਿਆਜ ਵੀ ਕੋਈ ਨਹੀਂ। ਪਰ ਤੈਨੂੰ ਅਸ਼ਟਾਮ ਤੇ ਇਕ ਕਿੱਲਾ ਪੈਲੀ ਗਹਿਣੇ ਕਰਨ ਦੀ ਸ਼ਰਤ ਲਿਖਾਉਣੀ ਪਵੇਗੀ, ਜੇ ਤੂੰ ਪੈਸੇ ਨਾਂ ਮੋੜੇਂ ਤਾਂ ਉਸ ਪੈਲੀ ਦੀ ਅਸੀਂ ਮੌਕੇ ਤੇ ਕੀਮਤ ਮੁਤਾਬਕ ਬਾਕੀ ਪੈਸੇ ਦੇ ਕੇ ਰਜਿਸ਼ਟਰੀ ਕਰਵਾ ਲਵਾਂਗੇ।"
"ਵੇਖ ਬਈ ਕਾਕਾ ਗੁਰਨਾਮ, ਇਹ ਸਿਰਫ ਇਸ ਲਈ ਕਰ ਰਹੇ ਹਾਂ ਕਿ ਤੈਨੂੰ ਇਹ ਫਿਕਰ ਰਹੇ ਕਿ ਮੈਂ ਪੈਸੇ ਵਾਪਸ ਕਰਨੇ ਹਨ। ਮੈ ਇਹ ਨਹੀ ਚਾਹੁੰਦਾ ਕਿ ਇਹਨਾਂ ਛਿੱਲੜਾਂ ਕਰਕੇ ਤੁਹਾਡੀ ਦੋਸਤੀ ਟੁੱਟ ਜਾਵੇ।" ਅੰਮ੍ਰਿਤਪਾਲ ਦੇ ਬਾਪੂ ਜੀ ਨੇ ਆਖਿਆ।
"ਠੀਕ ਹੈ ਅੰਕਲ ਜੀ, ਮੈਨੂੰ ਮਨਜੂਰ ਹੈ ਜਦੋ ਮਰਜ਼ੀ ਲਿਖਾ ਲਵੋਂ।"
"ਪੈਸੇ ਕਦੋਂ ਚਾਹੀਦੇ ਨੇ।" ਅੰਮ੍ਰਿਤਪਾਲ ਨੇ ਪੁੱਛਿਆ।
"ਮੈ ਅੱਜ ਹੀ ਮਾਮਾ ਜੀ ਕੋਲ ਜਾਂਦਾ ਹਾਂ, ਉਨ੍ਹਾਂ ਨਾਲ ਸਾਰੀ ਗੱਲ ਪੱਕੀ ਕਰਕੇ ਤੈਨੂੰ ਦੱਸ ਦੇਵਾਗਾਂ। ਕਦੋਂ ਪੈਸਿਆਂ ਦੀ ਲੋੜ ਹੈ।" ਆਖ ਕੇ ਗੁਰਨਾਮ ਖੁਸ਼ੀ-ਖੁਸ਼ੀ ਘਰ ਨੂੰ ਤੁਰ ਪਿਆ।
ਘਰ ਆ ਕੇ ਗੁਰਨਾਮ ਨੇ ਆਪਣੀ ਬੇਬੇ ਨੂੰ ਸਾਰੀ ਗੱਲ ਦੱਸੀ। ਕੱਪੜੇ ਬਦਲ ਕੇ ਉਹ ਆਪਣੀ ਬੇਬੇ ਦੇ ਨਾਨਕਿਆਂ ਨੂੰ ਚਲਿਆ ਗਿਆ। ਉਸ ਨੇ ਸਾਰੀ ਗੱਲ ਮਾਮੇ ਨੂੰ ਜਾ ਦੱਸੀ। ਉਸਦੇ ਮਾਮੇ ਨੇ ਆਖਿਆ, "ਆਵਦਾ ਪਾਸਪੋਰਟ ਅੱਜ ਹੀ ਮੈਨੂੰ ਲਿਆ ਦੇ। ਮੈ ਕੱਲ੍ਹ ਨੂੰ ਫਲੌਰ ਜਾਣਾ ਉਥੇ ਏਜੰਟ ਨਾਲ ਗੱਲ ਕਰਕੇ ਆਵਾਗਾ।" ਗੁਰਨਾਮ ਚਾਹ ਪੀ ਕੇ ਪਿੰਡ ਵਾਪਸ ਆ ਗਿਆ। ਉਸਨੇ ਪਾਸਪੋਰਟ ਲਿਆ ਸ਼ਾਮ ਨੂੰ ਫਿਰ ਵਾਪਸ ਮਾਮੇ ਕੋਲ ਆ ਗਿਆ।
ਦੂਸਰੇ ਦਿਨ ਗੁਰਨਾਮ ਨੂੰ ਨਾਲ ਲੈ ਕੇ ਉਸ ਦਾ ਮਾਮਾ ਫਲੌਰ ਚਲਿਆ ਗਿਆ। ਉਥੇ ਜਾ ਕੇ ਉਨਾਂ ਦੀ ਪੰਜਾਹ ਹਜ਼ਾਰ ਦੀ ਗੱਲ ਹੋ ਗਈ। ਏਜੰਟ ਨੇ ਉਨਾਂ ਨੂੰ ਵੀਹ ਦਿਨਾਂ ਦਾ ਟਾਇਮ ਦਿੱਤਾ। ਕਿ ਅੱਜ ਤੋ ਵੀਹ ਦਿਨਾਂ ਦੇ ਬਾਅਦ ਇਸਦੀ ਫਲੈਟ ਕਿਸੇ ਵੀ ਦਿਨ ਹੋ ਸਕਦੀ ਹੈ। ਪੈਸੇ ਤਿਆਰ ਰੱਖਿਓ।ਪਾਸਪੋਰਟ ਤੇ ਪੰਜ ਹਜ਼ਾਰ ਰੁਪਿਆ ਏਜੰਟ ਨੇ ਜਮ੍ਹਾ ਕਰਵਾ ਲਏ।

ਘਰ ਆ ਕੇ ਗੁਰਨਾਮ ਨੇ ਆਪਣੀ ਬੇਬੇ ਤੇ ਭਰਾਵਾਂ ਨੂੰ ਸਾਰੀ ਗੱਲ ਦੱਸੀ, ਅੰਮ੍ਰਿਤਪਾਲ ਨੂੰ ਉਸਨੇ ਦੱਸ ਦਿੱਤਾ ਕਿ ਏਜੰਟ ਨੇ ਆਹ ਗੱਲ ਆਖੀ ਹੈ। ਉਸਨੇ ਅੰਮ੍ਰਿਤਪਾਲ ਨੂੰ ਆਖਿਆ, "ਕਿ ਅਸ਼ਟਾਮ ਬੇਸ਼ੱਕ ਅੱਜ ਹੀ ਲਿਖਵਾ ਲਵੋ। ਪੈਸੇ ਅੱਜ ਤੋਂ ਵੀਹ ਦਿਨ ਬਾਅਦ ਚਾਹੀਦੇ ਨੇ।" ਅੰਮ੍ਰਿਤਪਾਲ ਦੇ ਬਾਪੂ ਨੇ ਅਸ਼ਟਾਮ ਲਿਖਣ ਵਾਲੇ ਨੂੰ ਘਰੇ ਬੁਲਾ ਕੇ ਅਸ਼ਟਾਮ ਲਿਖਵਾ ਲਿਆ।

ਠੀਕ ਉਨੀਂਵੇ ਦਿਨ ਏਜੰਟ ਦਾ ਬੰਦਾ ਆਇਆ। ਉਸਨੇ ਆਖਿਆ, "ਕਿ ਤੁਸੀ ਅੱਜ ਤੋਂ ਚੌਥੇ ਦਿਨ ਸੋਮਵਾਰ ਨੂੰ ਪੈਸੇ ਲੈ ਕੇ ਫਲੌਰ ਪਹੁੰਚ ਜਾਵੋ। ਤੁਹਾਡਾ ਸਾਰਾ ਕੰਮ ਤਿਆਰ ਹੈ।" ਗੁਰਨਾਮ ਨੇ ਉਸੇ ਵੇਲੇ ਅੰਮ੍ਰਿਤ ਨੂੰ ਪੈਸੇ ਤਿਆਰ ਕਰਨ ਲਈ ਆਖ ਦਿੱਤਾ।ਤੇ ਆਪ ਆਪਣੇ ਮਾਮੇ ਕੋਲ ਚਲਿਆ ਗਿਆ। ਗੁਰਨਾਮ ਦੇ ਮਾਮੇ ਨੇ ਏਜੰਟ ਨਾਲ ਫੋਨ ਤੇ ਗੱਲ ਕੀਤੀ। ਉਸ ਨੇ ਗੁਰਨਾਮ ਨੂੰ ਆਖਿਆ, "ਤੂੰ ਤੇ ਭੈਣ ਐਤਵਾਰ ਨੂੰ ਪੈਸੇ ਲੈ ਕੇ ਇਥੇ ਪਹੁੰਚ ਜਾਵੋ। ਸੋਮਵਾਰ ਨੂੰ ਮੈ ਤੇਰੇ ਨਾਲ ਚੱਲਾਂਗਾ।"

ਸ਼ੋਮਵਾਰ ਨੂੰ ਦੋਵੇ ਮਾਮਾ-ਭਾਣਜਾ ਨੌਂ ਵੱਜਦੇ ਨੂੰ ਏਜੰਟ ਕੋਲ ਪਹੁੰਚ ਗਏ। ਏਜੰਟ ਨੇ ਉਨਾਂ ਨੂੰ ਆਪਣੀ ਗੱਡੀ ਵਿਚ ਬਿਠਾਇਆ ਤੇ ਦਿੱਲੀ ਲੈ ਗਿਆ। ਅਗਲੇ ਦਿਨ ਹੀ ਗੁਰਨਾਮ ਹੋਰਾਂ ਦੀ ਫਲੈਟ ਕਰਵਾ ਦਿੱਤੀ। ਦਿੱਲੀ ਤੋ ਦੁਬੱਈ, ਦੁਬੱਈ ਤੋ ਚੈਕੋ ਸਲਵਾਕੀਆ। ਚੈਕੋ ਤੋ ਡੌਂਕੀ ਲਵਾ ਕੇ ਜ਼ਰਮਨ ਪਹੁੰਚਦੇ ਕਰ ਦਿੱਤੇ। ਗੁਰਨਾਮ ਦੇ ਮਾਮੇ ਦੇ ਦੋਸਤ ਜ਼ਰਮਨ ਦੇ ਸ਼ਹਿਰ ਡਰਿੱਜਡਿਨ ਵਿਚ ਰਹਿੰਦੇ ਸਨ, ਉਸਨੇ ਉਨ੍ਹਾਂ ਨੂੰ ਫ਼ੋਨ ਕਰ ਦਿੱਤਾ ਸੀ। ਉਨ੍ਹਾਂ ਦਾ ਫੋਨ ਗੁਰਨਾਮ ਕੋਲ ਵੀ ਸੀ। ਗੁਰਨਾਮ ਨੇ ਰੇਲਵੇ ਸਟੇਸਨ ਤੋਂ ਉਨ੍ਹਾਂ ਨੂੰ ਫ਼ੋਨ ਲਾਇਆ। ਉਹ ਆ ਕੇ ਗੁਰਨਾਮ ਨੂੰ ਲੈ ਗਏ। ਉਨਾਂ ਦਾ ਆਪਣਾ ਰਿਸਟੋਰੈਂਟ ਸੀ, ਉਨਾਂ ਅਗਲੇ ਦਿਨ ਹੀ ਗੁਰਨਾਮ ਨੂੰ ਕੰਮ ਤੇ ਲਾ ਦਿੱਤਾ। ਗੁਰਨਾਮ ਨੇ ਆਪਣੇ ਮਾਮੇ ਨੂੰ ਫ਼ੋਨ ਕਰਕੇ ਦੱਸ ਦਿੱਤਾ।

ਗੁਰਨਾਮ ਨੇ ਪੂਰਾ ਦਿਲ ਲਾ ਕੇ ਕੰਮ ਕੀਤਾ। ਜਿਵੇਂ-ਜਿਵੇਂ ਗੁਰਨਾਮ ਕੰਮ ਸਿੱਖਦਾ ਗਿਆ, ਉਸਦੀ ਤਨਖਾਹ ਵੱਧਦੀ ਗਈ। ਗੁਰਨਾਮ ਨੇ ਸਭ ਤੋ ਪਹਿਲਾਂ ਅੰਮ੍ਰਿਤਪਾਲ ਤੇ ਆਪਣੇ ਮਾਮੇ ਦੇ ਪੈਸੇ ਮੋੜੇ। ਫਿਰ ਉਸਨੇ ਘਰ ਪੈਸੇ ਭੇਜੇ। ਦੋ-ਤਿੰਨ ਸਾਲਾਂ ਵਿਚ ਉਸਨੇ ਘਰ ਦੀ ਗਰੀਬੀ ਦੂਰ ਕਰ ਦਿੱਤੀ। ਹੁਣ ਉਹਦੇ ਉਹ ਹੀ ਚਾਚੇ-ਤਾਏ ਜਿਹੜੇ ਉਸ ਨੂੰ ਬਲਾਉਣਾ ਚੰਗਾ ਨਹੀਂ ਸੀ ਸਮਝਦੇ। ਹੁਣ ਹਰ ਗੱਲ ਵਿਚ ਗੁਰਨਾਮ ਦੇ ਭਰਾਵਾਂ ਤੇ ਮਾਂ ਦੀ ਰਾਇ ਲੈਂਦੇ ਸਨ। ਇਹ ਕੁਦਰਤੀ ਹੈ, ਜਿਵੇਂ ਕਹਿੰਦੇ ਨੇ ਮਾਇਆ ਤੇਰੇ ਤਿੰਨ ਨਾਮ "ਪਰਸੂ, ਪਰਸਾ, ਪਰਸਰਾਮ"। ਪੈਲੀ ਗਹਿਣੇ ਵਾਲਿਆਂ ਤੋ ਛੁਡਵਾ ਲਈ। ਗੁਆਂਢ ਵਿਚ ਹੀ ਤਿੰਨ ਕਿਲ੍ਹੇ ਕਿਸੇ ਦੇ ਵਿਕਾਊ ਸਨ, ਉਹ ਵੀ ਗੁਰਨਾਮ ਨੇ ਆਪਣੇ ਭਰਾਵਾਂ ਨੂੰ ਆਖ ਕੇ ਸੌਦਾ ਕਰ ਲਿਆ। ਕੁਝ ਪੈਸੇ ਉਸ ਕੋਲ ਆਪਣੇ ਸਨ, ਕੁਝ ਮਾਲਕਾਂ ਤੋ ਅਡਵਾਂਸ ਲੈ ਕੇ ਭੇਜ ਦਿੱਤੇ।

ਕੰਮ ਕਰਦੇ ਦੀ ਗੱਲ ਇਕ ਵੇਟਰ ਕੁੜੀ ਨਾਲ ਬਣ ਗਈ। ਇਨ੍ਹਾਂ ਵਿਆਹ ਕਰਵਾ ਲਿਆ। ਗੁਰਨਾਮ ਨੂੰ ਵੀਜ਼ਾ ਮਿਲ ਗਿਆ। ਛੇ ਸਾਲ ਬਾਅਦ ਗੁਰਨਾਮ ਨੇ ਛੁੱਟੀ ਲਈ ਦੋ ਮਹੀਨੇ ਦੀ। ਤੇ ਇੰਡੀਆ ਆ ਗਿਆ। ਆ ਕੇ ਉਹਨੇ ਦੋਵਾਂ ਭਰਾਵਾਂ ਦੇ ਵਿਆਹ ਇਕੱਠੇ ਕਰ ਦਿੱਤੇ।

ਇਕ ਦਿਨ ਗੁਰਨਾਮ ਬੈਠਾ ਰੋਟੀ ਖਾ ਰਿਹਾ ਸੀ। ਇਕ ਚੌਦਾਂ ਕੁ ਸਾਲ ਦਾ ਬਹੁਤ ਸੋਹਣਾ ਮੁੰਡਾ ਗੁਰਨਾਮ ਦੇ ਦਰਵਾਜ਼ੇ ਮੂਹਰੇ ਆ ਖੜਾ ਹੋਇਆ। ਸਾਹਮਣੇ ਬੈਠੀ ਗੁਰਨਾਮ ਦੀ ਬੇਬੇ ਨੂੰ ਹੱਥ ਜੋੜ ਕੇ ਆਖਣ ਲੱਗਾ, "ਬੇਬੇ ਇਕ ਰੋਟੀ ਦੇ ਦੇ, ਭੁੱਖ ਬਹੁਤ ਲੱਗੀ ਹੈ।" ਗੁਰਨਾਮ ਦੀ ਮਾਂ ਗੁੱਸੇ ਵਿਚ ਉਸਨੂੰ ਉੱਚੀ ਬੋਲੀ। "ਆ ਜਾਂਦੇ ਐ ਸਵੇਰੇ-ਸਵੇਰੇ, ਕੀ ਹੋਇਆ ਤੈਨੂੰ, ਲੱਠ ਵਰਗਾ ਜੁਆਨ ਐਂ। ਕੋਈ ਕੰਮ-ਕਾਰ ਕਰਕੇ ਖਾਹ, ਕਿਸੇ ਦੇ ਪੱਠੇ ਵੱਡ, ਮੱਝਾਂ ਚਾਰ, ਕੋਈ ਲੰਗੜਾ-ਲੂਲਾਂ ਹੋਵੇ ਤਾਂ ਤਦ ਵੀ। ਜਾਹ ਦਫਾ ਹੋ ਜਾਹ, ਸਾਡੇ ਕੋਲ ਟਾਇਮ ਨਹੀ।"

ਗੁਰਨਾਮ ਰੋਟੀ ਛੱਡ ਕੇ ਵਿਹੜੇ ਵਿਚ ਆ ਗਿਆ। ਗੁਰਨਾਮ ਨੇ ਉਸ ਮੁੰਡੇ ਵੱਲ ਵੇਖਆ। ਗੁਰਨਾਮ ਨੂੰ ਵੇਖ ਕੇ ਉਹ ਮੁੰਡਾ ਡਰਨ ਲੱਗਾ। ਗੁਰਨਾਮ ਨੇ ਉਸਨੂੰ ਆਖਿਆ, "ਕਾਕੇ ਉਰੇ ਆ।" ਉਹ ਮੁੰਡਾ ਡਰਦਾ-ਡਰਦਾ ਗੁਰਨਾਮ ਕੋਲ ਆ ਗਿਆ।

"ਆ ਬਈ ਡਰ ਨਾ। ਦੱਸ ਕੀ ਚਾਹੀਦਾ ਹੈ।" ਗੁਰਨਾਮ ਨੇ ਬੜੇ ਹੀ ਪਿਆਰ ਨਾਲ ਪੁੱਛਿਆ।

ਮੁੰਡੇ ਨੇ ਆਖਿਆ, "ਬਾਈ ਜੀ ਭੁੱਖ ਲੱਗੀ ਹੈ, ਰੋਟੀ ਖਾਣੀ ਹੈ।" ਕਹਿੰਦੇ ਮੁੰਡੇ ਦੀਆਂ ਅੱਖਾਂ ਨੀਵੀਂਆਂ ਹੋ ਗਈਆਂ।

ਗੁਰਨਾਮ ਨੇ ਉਸ ਨੂੰ ਆਖਿਆ, "ਆ ਯਾਰ ਰੋਟੀ ਛੱਕ, ਲੱਸੀ ਪੀ,ਆ ਮੇਰੇ ਨਾਲ ਅੰਦਰ ਬੈਠ ਕੇ ਛੱਕ।" ਗੁਰਨਾਮ ਮੁੰਡੇ ਨੂੰ ਨਾਲ ਲੈ ਕੇ ਅੰਦਰ ਜਾਦੇ ਨੇ, ਸਾਹਮਣੇ ਚੌਂਕੇ ਵਿਚ ਬੈਠੀ ਆਪਣੀ ਬੇਬੇ ਨੂੰ ਆਖਿਆ। "ਬੇਬੇ ਇਕ ਥਾਲੀ ਵਿਚ ਰੋਟੀ ਪਾ ਕੇ ਲਿਆਵੋ।"

ਰੋਟੀ ਆ ਗਈ। ਮੁੰਡੇ ਨੇ ਰੱਜ ਕੇ ਰੋਟੀ ਖਾਧੀ, ਲੱਸੀ ਪੀਤੀ। ਉਠਣ ਲੱਗਾ ਕਹਿੰਦਾ, "ਚੰਗਾ ਬਾਈ ਜੀ, ਬਹੁਤ ਮਿਹਰਬਾਨੀ।"

"ਨਹੀ ਬਈ ਇਉ ਕਰ ਬੈਠ ਜਾ, ਮੈਨੂੰ ਇਕ ਗੱਲ ਦੱਸ, ਤੂੰ ਘਰੋਂ ਰੁੱਸ ਕੇ ਭੱਜਿਆ ਜਾਂ ਕੋਈ ਹੋਰ ਗੱਲ ਹੈ।" ਗੁਰਨਾਮ ਨੇ ਪੱਛਿਆ।
ਮੁੰਡੇ ਨੇ ਅੱਖਾਂ ਵਿਚ ਪਾਣੀ ਭਰ ਕੇ ਆਖਿਆ। "ਬਾਈ ਜੀ, ਅੱਜ ਤੋ ਪੰਜ ਸਾਲ ਪਹਿਲਾਂ ਦੀ ਗੱਲ ਹੈ। ਇਕ ਦਿਨ ਅਸੀਂ ਰਾਤ ਨੂੰ ਸਾਰੇ ਸੁੱਤੇ ਪਏ ਸਾਂ। ਮੈ, ਮੰਮੀ, ਡੈਡੀ, ਮੇਰੀ ਭੈਣ ਤੇ ਚਾਚਾ ਜੀ। ਰਾਤ ਨੂੰ ਸਾਡੇ ਘਰ ਤੇ ਕਿਸੇ ਨੇ ਹੱਲਾ ਬੋਲ ਦਿੱਤਾ। ਕੋਈ ਸੱਠ ਸੱਤਰ ਬੰਦੇ ਹੋਣਗੇ। ਉਨਾਂ ਮੰਮੀ, ਡੈਡੀ, ਚਾਚੇ ਸਾਰਿਆਂ ਨੂੰ ਮਾਰ ਦਿੱਤਾ। ਮੇਰੀ ਭੈਣ ਮੈਤੋ ਵੱਡੀ ਸੀ ਉਹਨੂੰ ਚੁੱਕ ਕੇ ਲੈ ਗਏ। ਮੈਨੂੰ ਨਹੀ ਪਤਾ ਕੀ ਹੋ ਗਿਆ, ਜਦ ਮੈਂ ਉਠ ਕੇ ਵੇਖਿਆ ਚਾਰੇ ਪਾਸੇ ਖੂਨ ਹੀ ਖੂਨ ਸੀ। ਮੈ ਘਰੋ ਭੱਜ ਪਿਆ। ਮੈਨੂੰ ਨਹੀ ਪਤਾ ਮੈ ਕਿਧਰ ਜਾ ਰਿਹਾ ਹਾਂ, ਮੇਰੇ ਕੱਪੜੇ ਵੀ ਖੂਨ ਨਾਲ ਲਿਬੜੇ ਸਨ। ਇਕ ਟਰੱਕ ਵਾਲੇ ਨੇ ਮੈਨੂੰ ਟਰੱਕ ਵਿਚ ਬਿਠਾ ਲਿਆ। ਉਹ ਮੈਨੂੰ ਆਪਣੇ ਨਾਲ ਸਰਸੇ ਲੈ ਗਿਆ। ਜਿਥੇ ਉਹ ਮੈਥੋਂ ਘਰ ਦਾ ਸਾਰਾ ਕੰਮ ਕਰਵਾਂਉਦੇ ਸਨ, ਮੈ ਚੁਪ-ਚਾਪ ਸਾਰਾ ਕੰਮ ਕਰਦਾ ਰਿਹਾ। ਇਕ ਦਿਨ ਉਨਾਂ ਮੈਨੂੰ ਝੋਲਾ ਫੜਾ ਕੇ ਆਖਿਆ। ਇਹ ਬੱਸ ਸਟੈਂਡ ਤੇ ਫੜਾ ਕੇ ਆ। ਅੱਗੇ ਇਕ ਆਦਮੀ ਕੋਟ ਪੈਂਟ ਵਾਲਾ ਖੜਾ ਹੁੰਦਾ ਸੀ। ਉਸਨੇ ਮੈਥੋਂ ਝੋਲਾ ਫੜ ਲਿਆ। ਇਹ ਕੰਮ ਕਾਫੀ ਚਿਰ ਤੱਕ ਚਲਦਾ ਰਿਹਾ। ਇਕ ਦਿਨ ਮੈ ਅਜੇ ਬੱਸ ਅੱਡੇ ਵਿਚ ਸਾਂ ਕਿ ਪੁਲਿਸ ਦੀ ਗੱਡੀ ਆਈ। ਉਨਾਂ ਨੇ ਉਸ ਆਦਮੀ ਨੂੰ ਫੜ ਲਿਆ। ਝੋਲੇ ਵਿਚੋਂ ਉਨਾਂ ਕਾਲੀ ਜਿਹੀ ਚੀਜ ਕੱਢੀ। ਪੁਲਿਸ ਵਾਲਿਆਂ ਨੇ ਉਹਦੇ ਹੱਥ ਕੜੀ ਲਾ ਲਈ। ਮੈਨੂੰ ਤਾਂ ਲੋਕਾਂ ਦੇ ਗੱਲਾ ਕਰਨ ਤੋ ਪਤਾ ਲੱਗਾ ਕਿ ਇਹ ਅਫੀਮ ਸੀ। ਬਾਈ ਜੀ ਮੈ ਡਰ ਗਿਆ। ਮੈਨੂੰ ਉਨ੍ਹਾਂ ਤੁਰਦੇ ਨੂੰ ਦਸਾਂ ਦਾ ਨੋਟ ਦਿੱਤਾ ਸੀ ਕਿ ਮੁੜਦਾ ਮੈ ਸਬਜੀ ਲੈ ਆਵਾਂ। ਮੈ ਡਰਦਾ ਇਕ ਬੱਸ ਚੜ੍ਹ ਗਿਆ। ਕਿਤੇ ਉਹ ਮੇਰਾ ਨਾਮ ਨਾ ਲੈ ਦੇਵੇ। ਮੈ ਟਿਕਟ ਕੱਟਣ ਵਾਲੇ ਨੂੰ ਦਸ ਰੁਪਏ ਫੜਾ ਦਿੱਤੇ। ਉਹ ਮੈਨੂੰ ਇਥੇ ਲਾਹ ਗਿਆ। ਬਾਈ ਜੀ ਭੁੱਖ ਲੱਗੀ ਸੀ, ਕੋਲੇ ਕੁਝ ਵੀ ਨਹੀਂ ਸੀ। ਕਈ ਘਰੀਂ ਰੋਟੀ ਮੰਗੀ। ਬਿਨ੍ਹਾਂ ਗਾਲਾਂ ਕੁਝ ਵੀ ਨਹੀ ਮਿਲਿਆ। ਬਾਈ ਜੀ ਤੁਹਾਡੀ ਬਹੁਤ ਮਿਹਰਬਾਨੀ ਹੈ ਜਿਨਾਂ ਰੋਟੀ ਤਾਂ ਖਵਾ ਦਿੱਤੀ।
ਗੁਰਨਾਮ ਦੀ ਬੇਬੇ ਨੇ ਖਾਲੀ ਭਾਂਡੇ ਚੁੱਕਣ ਆਈ ਨੇ ਸਾਰੀ ਗੱਲ ਖੜ ਕੇ ਸੁਣ ਲਈ ਸੀ। ਗੁਰਨਾਮ ਨੇ ਆਪਣੀ ਬੇਬੇ ਦੇ ਕੁਝ ਬੋਲਣ ਤੋ ਪਹਿਲਾਂ ਹੀ ਆਖਿਆ। "ਬੇਬੇ ਸੁਣ ਲਿਆ। ਬਿੰਨ੍ਹਾ ਕੁਝ ਵੇਖੇ ਹੀ ਦਰ ਆਏ ਹਰ ਮਜ਼ਬੂਰ ਨੂੰ ਤੁਸੀਂ ਇਸੇ ਤਰ੍ਹਾਂ ਬੋਲਦੀਆਂ ਹੋ। ਬੇਬੇ ਇਹ ਮੇਰੇ ਵਾਲੇ ਹੀ ਲਫ਼ਜ਼ ਅੱਜ ਮੈਨੂੰ ਦੁਬਾਰਾ ਮਿਲ ਗਏ। ਤੈਨੂੰ ਪਤਾ ਹੈ ਜਦ ਆਪਣੇ ਘਰੇ ਚਾਹ ਨੂੰ ਗੁੜ ਨਹੀਂ ਸੀ, ਤੂੰ ਮੈਨੂੰ ਘਲਾੜੀ ਤੋਂ ਤੱਤਾ ਗੁੜ ਲੈਣ ਲਈ ਭੇਜਦੀ ਸੀ ਤਾਂ ਜੋ ਸਾਡੇ ਸਵੇਰ ਦੀ ਚਾਹ ਬਣ ਸਕੇ। ਮੈਨੂੰ ਵੀ ਇਸ ਤਰ੍ਹਾਂ ਉਨ੍ਹਾਂ ਦੀਆਂ ਮਿੰਨਤਾ ਕਰਨੀਆਂ ਪੈਂਦੀਆਂ ਸਨ। ਬੋਲ ਕਬੋਲ ਸੁਣਨੇ ਪੈਂਦੇ ਸਨ। ਪਰ ਕਰਦਾ ਕੀ ਮਜ਼ਬੂਰ ਸਾਂ। ਇਸ ਲਈ ਮਾਂ ਮੇਰੀਏ, ਕਦੇ ਵੀ ਦਰ ਤੇ ਆਏ ਨੂੰ ਖਾਣ ਪੀਣ ਤੋ ਖਾਲੀ ਨਾ ਮੋੜੀ। ਜੀਹਦੇ ਕੋਲ ਕੁਝ ਹੋਵੇ, ਉਹ ਕਦੇ ਵੀ ਕਿਸੇ ਦੇ ਅੱਗੇ ਹੱਥ ਨਹੀ ਫੈਲਾਉਂਦਾ।"

"ਅਮਰਜੀਤ ਸਿੰਘ ਸਿੱਧੂ
ਬੱਧਨੀ ਵਾਲਾ"।

# ਲਾਲਚ

ਪਰਮਿੰਦਰ ਹੋਰੀ ਤਿੰਨ ਭੈਣ ਭਰਾ ਸਨ। ਪਰਮਿੰਦਰ ਸਭ ਤੋ ਵੱਡੀ ਸੀ ਉਸ ਤੋਂ ਦੋ ਛੋਟੇ ਦੋਵੇਂ ਲੜਕੇ ਸਨ। ਪਰਮਿੰਦਰ ਦਾ ਪਿਤਾ ਗੁਰਮਖ ਸਿੰਘ ਗਜਟਿੱਡ ਅਫਸਰ ਸੀ। ਪਰਮਿੰਦਰ ਦੀ ਮੰਮੀ ਨਸੀਬ ਕੌਰ ਐੱਸ.ਡੀ.ਐੱਮ ਦਫਤਰ ਵਿਚ ਕਲੱਰਕ ਸੀ। ਤਨਖਾਹ ਦੇ ਨਾਲ ਦੋਹਾਂ ਜੀਆਂ ਨੂੰ ਉਪਰਲੀ ਆਮਦਨ ਵੀ ਕਾਫੀ ਚੰਗੀ ਸੀ। ਘਰ ਦੇ ਗੁਜ਼ਾਰੇ ਲਈ ਜ਼ਮੀਨ ਸੀ ਜਿਸ ਦੇ ਠੇਕੇ ਨਾਲ ਉਨਾਂ ਦਾ ਸਾਰੇ ਸਾਲ ਦਾ ਖਰਚਾ ਵਧੀਆ ਚਲਦਾ ਸੀ। ਗੁਰਮਖ ਸਿੰਘ ਨੇ ਦੋਵੇਂ ਮੁੰਡੇ ਸ਼ਹਿਰ ਅੰਗਰੇਜ਼ੀ ਸਕੂਲ ਵਿਚ ਪੜਨ ਲਾ ਦਿੱਤੇ। ਉਹ ਹੋਸਟਲ ਵਿਚ ਹੀ ਰਹਿੰਦੇ ਸਨ। ਪਰਮਿੰਦਰ ਪਿੰਡ ਦੇ ਸਕੂਲ ਵਿਚੋਂ ੧੦+੨ ਕਰਕੇ ਐਸ.ਡੀ ਕਾਲਜ ਫਾਰ ਵੋਮੈਨ ਵਿਚ ਦਾਖਲ ਹੋ ਗਈ।

ਪਰਮਿੰਦਰ ਹੱਡਾਂ ਪੈਰਾਂ ਦੀ ਖੁੱਲੀ, ਉੱਚੀ ਲੰਮੀ, ਗੋਰੀ ਨਿਸ਼ੋਹ ਭਰਵੇਂ ਸਰੀਰ ਦੀ ਸੀ। ਕਾਲਿਜ ਦੀ ਸਪੋਟਸ ਵਿੰਗ ਦੀ ਇੰਨਚਾਰਜ ਮੈਡਿਮ ਨੇ ਪਰਮਿੰਦਰ ਦੇ ਸਰੀਰ ਤੇ ਸਰੀਰ ਸੀ ਚੁਸਤੀ ਵੇਖ ਕੇ ਇਕ ਦਿਨ ਪਰਮਿੰਦਰ ਨੂੰ ਬੁਲਾ ਕੇ ਆਖਿਆ। "ਪਰਮਿੰਦਰ ਮੈ ਚਾਹੁੰਦੀ ਹਾਂ ਕਿ ਤੈਨੂੰ ਖੇਡਾਂ ਵਾਲੇ ਪਾਸੇ ਭਰਤੀ ਕਰ ਲਵਾਂ। ਤੇਰਾ ਸਰੀਰ ਸਪੋਟਸ ਵਾਲਾ ਹੈ। ਤੂੰ ਦੱਸ ਕਿਹੜੀ ਗੇਮ ਵਿਚ ਭਾਗ ਲੈਣਾ ਪਸੰਦ ਕਰੇਂਗੀ"।
ਪਰਮਿੰਦਰ ਨੇ ਹੱਸ ਕੇ ਕਿਹਾ, "ਮੈਡਮ ਮੈਂ ਕਦੇ ਵੀ ਕੋਈ ਗੇਮ ਨਹੀ ਖੇਡੀ, ਮੈਂ ਸਕੂਲ ਵਿਚ ਵੀ ਕਦੇ ਗੇਮਾਂ ਵਿਚ ਭਾਗ ਨਹੀ ਲਿਆ".
"ਵੇਖ ਪਰਮਿੰਦਰ ਅੱਗੇ ਭਾਗ ਨਹੀ ਲਿਆ, ਫਿਰ ਕੀ ਹੈ। ਤੂੰ ਹੁਣ ਤੋਂ ਸੁਰੂ ਕਰ ਸਕਦੀ ਹੈਂ। ਮੇਰੇ ਹਿਸਾਬ ਨਾਲ ਤੂੰ ਕਬੱਡੀ ਅਤੇ ਬਾਸਕਟ ਬਾਲ ਦੋਹਾਂ ਗੇਮਾਂ ਵਿਚ ਵਧੀਆ ਚੱਲ ਸਕਦੀ ਹੈਂ। ਤੂੰ ਦੋਹਾਂ ਗੇਮਾਂ ਨੂੰ ਖੇਡਣ ਲੱਗ ਫਿਰ ਦੇਖਾਂਗੇ ਦੋਹਾਂ ਵਿਚੋਂ ਕਿਹੜੀ ਵਧੀਆ ਰਹਿੰਦੀ ਹੈ। ਉਸ ਵਿਚ ਹੀ ਆਪਾਂ ਪੂਰੀ ਪ੍ਰਿਕਟਸ ਕਰਾਂਗੇ"।
"ਮੈਡਮ, ਮੈਂ ਪੇਰਿੰਟਸ ਨਾਲ ਗੱਲ ਕਰਕੇ ਤਹਾਨੂੰ ਦੱਸਾਂਗੀ, ਜੇ ਉਹ ਮੰਨ ਗਏ ਤਾਂ।
ਘਰ ਆ ਕੇ ਪਰਮਿੰਦਰ ਨੇ ਸਾਮ ਨੂੰ ਮੰਮੀ ਡੈਡੀ ਨੂੰ ਦੱਸਿਆ "ਕਿ ਅੱਜ ਮੈਨੂੰ ਮੈਡਿਮ ਨੇ ਕਬੱਡੀ ਤੇ ਬਾਸਕਟ ਬਾਲ ਦੀਆਂ ਟੀਮਾਂ ਵਿਚ ਭਾਗ ਲੈਣ ਲਈ ਆਖਿਆ। ਦੱਸੋ ਮੈਂ ਕਿਵੇਂ ਕਰਾਂ।
ਗੁਰਮਖ ਨੇ ਆਖਿਆ "ਵਧੀਆ ਹੈ ਸਪੋਟਸ ਨਾਲ ਸਰੀਰ ਦੀ ਬਣਤਰ ਵਧੀਆ ਰਹਿੰਦੀ ਹੈ। ਤੂੰ ਜਿਸ ਵੀ ਗੇਮ ਨੂੰ ਲਾਇਕ ਕਰਦੀ ਐਂ ਉਸ ਨੂੰ ਖੇਡਣਾ ਸੁਰੂ ਕਰਦੇ। ਆ ਵੇਖ ਤੇਰੀ ਮੰਮੀ ਦਾ ਸਰੀਰ ਕਿਵੇ ਢਿਲਕਵਾਂ ਜਿਹਿਆ ਹੋਇਆ ਫਿਰਦਾ। ਹੁਣ ਇਹ ਕਬੱਡੀ ਤਾਂ ਨਹੀ ਖੇਡ ਸਕਦੀ। ਪਰ ਘਰ ਤਾਂ ਵਰਜਿਸ ਕਰ ਹੀ ਸਕਦੀ ਹੈ"।
ਗੁਰਮਖ ਦੀ ਗੱਲ ਨਾਲ ਤਿੰਨੇ ਹੀ ਹੱਸ ਪਏ।
ਪਰਮਿੰਦਰ ਦੀ ਮੰਮੀ ਨੇ ਵੀ ਆਖ ਦਿੱਤਾ "ਵੇਖ ਪਰਮਿੰਦਰ ਜਿਵੇਂ ਤੇਰੀ ਮਰਜੀ ਹੈ ਕਰ ਲੈ। ਸਾਨੂੰ ਕੋਈ ਇਤਰਾਜ ਨ੍ਹੀਂ। ਪਰ ਜੇ ਗੇਮਾਂ ਵਿਚ ਭਾਗ ਲੈਣਾ ਹੈ ਤਾਂ ਕੁਝ ਬਣ ਕੇ ਵਿਖਾਈਂ ਐਂਵੇ ਨਾ ਹੋਵੇ ਕਿ ਪੜ੍ਹਾਈ ਵਿਚੋਂ ਵੀ ਤੇ ਗੇਮਾਂ ਵਿਚੋਂ ਵੀ ਅੱਧ ਵਿਚਾਲੇ ਜਿਹੀ ਤੁਰੀ ਫਿਰੇਂ"।
"ਨਹੀ ਮੰਮੀ ਇਹ ਤੁਸੀਂ ਫਿਕਰ ਨਾ ਕਰੋ। ਜੇ ਮੈ ਗੇਮਾਂ ਖੇਡਾਂਗੀ ਤਾਂ ਪੜਾਈ ਵਿਚ ਵੀ ਫਰਕ ਪੈਣ ਨਹੀ ਦੇਵਾਂਗੀ। ਮੈਂ ਦੋਹਾਂ ਪਾਸਿਆਂ ਤੋਂ ਤਹਾਨੂੰ ਇਨਾਮ ਲੇ ਕੇ ਵਖਾਵਾਂਗੀ"।
"ਫਿਰ ਖੁਰਾਕ ਤੇ ਖਰਚੇ ਤੋ ਅਸੀਂ ਨਹੀ ਭੱਜਦੇ। ਜੇ ਮੇਰੇ ਪੁੱਤ ਦੀ ਇਹ ਤਮੰਨਾ ਹੈ ਤਾਂ ਅਸੀਂ ਉਹ ਪੂਰੀ ਕਰਨ ਵਿਚ ਹਰ ਸਮੇਂ ਮੋਢੇ ਨਾਲ ਖੜੇ ਹੋਵਾਂਗੇ"। ਗੁਰਮਖ ਦੀ ਇਹ ਗੱਲ ਸੁਣ ਕੇ ਪਰਮਿੰਦਰ ਡੈਡੀ, ਡੈਡੀ ਕਰਦੀ ਉਸ ਦੇ ਗਲ ਨੂੰ ਜਾ ਚੁੰਮੜੀ।
ਅਗਲੇ ਦਿਨ ਕਾਲਜ ਆ ਕੇ ਪਰਮਿੰਦਰ ਨੇ ਆਪਣੀ ਮੈਡਿਮ ਨੂੰ ਦੱਸਿਆ "ਕਿ ਉਸ ਦੇ ਘਰਦੇ ਮੰਨ ਗਏ ਹਨ। ਮੈਂ ਖੇਡਣ ਲਈ ਤਿਆਰ ਹਾਂ। ਪਰ ਮੈਂ ਦੋਵੇਂ ਨਹੀ ਇਕ ਹੀ ਗੇਮ ਖੇਡਾਂਗੀ"।
"ਪਰਮਿੰਦਰ ਤੂੰ ਇਕ ਹੀ ਗੇਮ ਖੇਡੀਂ। ਪਰ ਕੁਝ ਦਿਨ ਦੋਹਾਂ ਨੂੰ ਖੇਡ ਜੋ ਤੇਰੇ ਮਨ ਚੰਗੀ ਲੱਗੇ ਤੂੰ ਉਹੀ ਖੇਡ ਲੈਣੀ"।
ਕੁਝ ਦਿਨਾਂ ਬਾਅਦ ਪਰਮਿੰਦਰ ਨੇ ਮੈਡਮ ਨੂੰ ਆਖਿਆ ਕਿ "ਮੈਨੂੰ ਕਬੱਡੀ ਵਧੀਆ ਲੱਗਦੀ ਹੈ ਇਸ ਲਈ ਮੈਂ ਕਬੱਡੀ ਹੀ ਖੇਡਾਂਗੀ।
ਪਰਮਿੰਦਰ ਪੂਰੀ ਲਗਨ ਨਾਲ ਖੇਡਦੀ। ਸਰੀਰ ਦੀ ਨਰੋਈ ਸੀ। ਚੰਗੀ ਕੋਚਿੰਗ ਮਿਲਣ ਤੇ ਪਰਮਿੰਦਰ ਦੀ ਖੇਡ ਥੋੜੇ ਦਿਨਾਂ ਵਿਚ ਚੜ ਗਈ। ਪੜਾਈ ਵਿਚ ਵੀ ਉਹ ਹਮੇਸਾ ਪਹਿਲੇ ਨੰਬਰ ਤੇ ਰਹਿੰਦੀ।
ਜਲੰਧਰ ਕਬੱਡੀ ਕੱਪ ਹੋ ਰਿਹਾ ਸੀ। ਉਸ ਕਬੱਡੀ ਕੱਪ ਵਿਚ ਪਰਮਿੰਦਰ ਹੋਰਾਂ ਦੀ ਟੀਮ ਨੇ ਵੀ ਭਾਗ ਲੈਣਾ ਸੀ। ਪਰਮਿੰਦਰ ਨੇ ਆਪਣੇ ਡੈਡੀ ਨੂੰ ਦੱਸਿਆ ਕਿ "ਉਨਾਂ ਦੀ ਟੀਮ ਜਲੰਧਰ ਕੱਪ ਵਿਾਚ ਭਾਗ ਲੈ ਰਹੀ ਹੈ। ਉਹ ਜਰੂਰ ਖੇਡਾਂ ਵੇਖਣ ਚੱਲਣ"।
ਪਰਮਿੰਦਰ ਦੇ ਡੈਡੀ ਨੇ ਆਪਣੇ ਇਕ ਦੋਸਤ ਹਰਕੰਵਲ ਨੂੰ ਨਾਲ ਤਿਆਰ ਕਰ ਲਿਆ। ਹਰਕੰਵਲ, ਗੁਰਮਖ ਦੇ ਗੁਆਢੀ ਪਿੰਡ ਦਾ ਸੀ, ਉਹ ਪੜਦੇ ਵੀ ਇਕੱਠੇ ਸਨ, ਇਕ ਹੀ ਮਹਿਕਮੇ ਵਿਚ ਨੌਕਰੀ ਕਰਦੇ ਸਨ। ਗੁਰਮਖ ਹੈੱਡ ਤੇ ਹਰਕੰਵਲ ਉਸ ਦਾ ਅਸੈਸਟਿੰਟ ਸੀ।ਉਹ ਜਲੰਧਰ ਚਲੇ ਗਏ। ਮੈਚ ਸੁਰੂ ਹੋ ਗਏ। ਪਹਿਲਾ ਮੈਚ ਪਰਮਿੰਦਰ ਦੇ ਕਾਲਜ ਦਾ ਜਲੰਧਰ ਕਾਲਜ ਨਾਲ ਹੋ ਰਿਹਾ ਸੀ। ਜਲੰਧਰ ਦੀ ਟੀਮ ਦੀ ਕਹਿੰਦੀ ਕਹਾਉਦੀ ਜਾਫੀ ਦੀ ਪਰਮਿੰਦਰ ਨੇ ਬੱਸ ਕਰਵਾ ਦਿੱਤੀ। ਸਾਰੇ ਮੈਚ ਜਿੱਤਦੇ ਹੋਏ ਪਰਮਿੰਦਰ ਹੋਰਾਂ ਦੀ ਟੀਮ ਨੇ ਫਾਈਨਲ ਮੈਚ ਵੀ ਜਿੱਤ ਲਿਆ। ਇਨਾਮਾਂ ਦੀ ਵੰਡ ਵੇਲੇ ਪਰਮਿੰਦਰ ਨੂੰ ਟੂਰਨਾਮੈਂਟ ਦੀ ਵੈਸਟ ਪਲੇਅਰ ਦਾ ਵੱਖਰਾ ਇਨਾਮ ਪੱਚੀ ਹਜ਼ਾਰ ਦੇ ਕੇ ਸਨਮਾਨਿਤ ਕੀਤਾ ਗਿਆ।ਪਰਮਿੰਦਰ ਨੇ ਮੈਡਿਮ ਨੂੰ ਆਖ ਕੇ ਸਨਮਾਨ ਵੇਲੇ ਆਪਣੇ ਡੈਡੀ ਨੂੰ

ਕੋਲ ਸਟੇਜ ਤੇ ਬੁਲਾ ਲਿਆ ਸੀ। ਅਨਾਉਸਰ ਨੇ ਗੁਰਮਖ ਸਿੰਘ ਗਜਟਡ ਅਫਸਰ ਹੋਣ ਕਰਕੇ ਵਾਹਵਾ ਮਸਾਲਾ ਲਾ ਕੇ ਪੇਸ ਕੀਤਾ।
ਗੁਰਮਖ ਸਟੇਜ ਤੋਂ ਵਿਹਲਾ ਹੋਕੇ ਆਇਆ ਤਾਂ ਹਰਕੰਵਲ ਨੇ ਆਖਿਆ, "ਭਾਈ ਸਾਹਿਬ ਹੁਣ ਪਾਰਟੀ ਕਦੋਂ ਦੇਣੀ ਹੈ"।
ਗੁਰਮਖ ਨੇ ਹੱਸ ਕੇ ਕਿਹਾ, "ਜਦੋ ਹੁਕਮ ਹੋਵੇ ਪਾਰਟੀ ਉਦੋਂ ਹੀ ਕਰ ਦੇਵਾਂਗੇ। ਪਾਰਟੀ ਦਾ ਕੀ ਹੈ ਟ੍ਰੇਲਰ ਅੱਜ ਹੀ ਰਸਤੇ ਵਿਚ ਵਿਖਾ ਦੇਵਾਂਗੇ। ਪਾਰਟੀ ਮਗਰੋਂ ਸਹੀ"।
ਨਕੋਦਰ ਆ ਕੇ ਉਨਾਂ ਨੇ ਵਿਸਕੀ ਤੇ ਕੋਲਾ ਖ੍ਰੀਦ ਲਿਆ। ਪਿਸਤਾ ਤੇ ਨਮਕੀਨ ਕਾਜੂ ਲੈ ਲਏ। ਗਲਾਸ ਉਨਾਂ ਕੋਲ ਗੱਡੀ ਵਿਚ ਸਨ। ਉਹ ਮੌਜਾਂ ਮਾਣਦੇ ਖੜ੍ਹਦੇ-ਖੜ੍ਹਾਉਦੇ ਨੌ ਵਜਦੇ ਨੂੰ ਪਿੰਡ ਪਹੁੰਚ ਗਏ। ਗੁਰਮਖ ਨੇ ਹਰਕੰਵਲ ਨੂੰ ਆਪਣੇ ਕੋਲ ਹੀ ਰੱਖ ਲਿਆ।
ਗੁਰਮਖ ਸਿੰਘ ਤੇ ਪਰਮਿੰਦਰ ਦੀ ਇਨਾਮ ਲੈਦਿਆਂ ਦੀ ਫੋਟੋ ਅਖਬਾਰ ਦੇ ਮੇਨ ਪੇਜ ਤੇ ਲੱਗੀ ਸੀ। ਗੁਰਮਖ ਦੇ ਦੋਸਤ ਨੇ ਅਖਬਾਰ ਫੜਕੇ ਜਦੋਂ ਨਿਗਾ ਮਾਰੀ ਤੇ ਆਖਿਆ "ਬਾਈ ਜੀ ਆਹ ਵੇਖੋ ਤੁਹਾਡੀ ਬੇਟੀ ਦੀ ਫੋਟੋ ਵੀ ਛੱਪ ਗਈ ਹੈ ਹੁਣ ਤਾਂ ਪਾਰਟੀ ਕਿਸੇ ਚੰਗੇ ਰੈਸਟੋਰੈਂਟ ਵਿਚ ਹੀ ਕਰ ਲਵਾਂਗੇ"। ਉਹ ਤਿਆਰ ਹੋ ਕੇ ਦਫਤਰ ਪਹੁੰਚ ਗਏ।
ਗੁਰਮਖ ਨੂੰ ਦੋਸਤਾਂ ਮਿੱਤਰਾਂ ਦੇ ਫੋਨ ਔਣ ਲੱਗੇ। ਸਾਰੇ ਹੀ ਉਸ ਨੂੰ ਵਧਾਈਆਂ ਦੇ ਰਹੇ ਸਨ। ਉਹ ਨਾਲ ਹੀ ਪੁੱਛ ਲੈਦੇ ਸਨ ਕਿ ਪਾਰਟੀ ਕਦੋਂ ਦੇਣੀ ਹੈ।
ਗੁਰਮਖ ਨੇ ਆਪਣੇ ਦੋਸਤ ਹਰਕੰਵਲ ਨਾਲ ਸਲਾਹ ਕਰਕੇ ਮਹੀਨੇ ਦੇ ਅਖੀਰਲੇ ਸੁਕਰਵਾਰ ਦਾ ਦਿਨ ਮੁਕੱਰਰ ਕਰ ਲਿਆ, ਉਨਾਂ ਕਿਚਨਾਰ ਹੋਟਲ ਵਾਲਿਆ ਨੂੰ ਬੁਕਿੰਗ ਕਰਵਾ ਦਿੱਤੀ। ਸਾਰੇ ਦੋਸਤਾਂ ਮਿੱਤਰਾਂ ਨੂੰ ਹਰਕੰਵਲ ਨੇ ਫੋਨ ਕਰ ਦਿੱਤੇ ਤੇ ਪਾਰਟੀ ਦਾ ਦੱਸ ਦਿੱਤਾ।
ਇਕ ਦਿਨ ਹਰਕੰਵਲ ਤੇ ਗੁਰਮਖ ਦਫਤਰ ਵਿਚ ਬੈਠੇ ਚਾਹ ਪੀ ਰਹੇ ਸਨ। ਹਰਕੰਵਲ ਦੇ ਮੋਬਾਇਲ ਦੀ ਘੰਟੀ ਵੱਜੀ। ਹਰਕੰਵਲ ਨੇ ਨੰਬਰ ਵੇਖਿਆ। ਉਸ ਦੇ ਰਿਸ਼ਤੇਦਾਰ ਦਾ ਕਨੇਡਾ ਤੋਂ ਫੋਨ ਸੀ। ਉਹ ਦੱਸ ਰਿਹਾ ਸੀ ਕਿ ਅਗਲੇ ਹਫਤੇ ਇੰਡੀਆ ਆ ਰਿਹਾ ਹੈ। ਜੇ ਕੁਝ ਮੰਗਵਾਉਣਾ ਹੈ ਤਾਂ ਦੱਸੋ। "ਉਸ ਨੇ ਆਖਿਆ ਮੇਰਾ ਮੈਰਿਜ ਕਰਵਾਉਣ ਦਾ ਵੀ ਵਿਚਾਰ ਹੈ, ਕੋਈ ਸੋਹਣੀ ਕੁੜੀ ਨਿਗਾ ਵਿਚ ਕਰ ਲੈਣੀ। ਡਿਮਾਂਡ ਆਪਣੀ ਕੋਈ ਨਹੀ। ਖਾਨਦਾਨ ਚੰਗਾ ਹੋਣਾ ਚਾਹੀਦਾ ਹੈ"।
"ਤੂੰ ਆ ਜਾ ਕੁੜੀਆਂ ਬਹੁਤ ਨੇ। ਜਿਹੋ ਜਿਹੀ ਆਖੇਂ ਉਸ ਤਰਾ ਦੀ ਲੈ ਲਵਾਂਗੇ। ਚੰਗਾ ਮੈ ਤੈਨੂੰ ਲੈਣ ਆ ਜਾਵਾਂਗਾ। ਮੈਨੂੰ ਟਾਇਮ ਤੇ ਫਲੈਟ ਨੰਬਰ ਲਿਖਾ ਦੇਣਾ ਫਿਰ"। ਫੋਨ ਬੰਦ ਕਰਕੇ ਕੋਟ ਦੀ ਜੇਬ ਵਿਚ ਪਾਉਦੇ ਹਰਕੰਵਲ ਨੇ ਆਖਿਆ। "ਮੇਰਾ ਰਿਸ਼ਤੇਦਾਰ ਸੀ ਛੋਟਾ। ਕਨੇਡਾ ਤੋਂ ਆ ਰਿਹਾ ਹੈ, ਵਿਆਹ ਕਰਵਾਉਣ ਨੂੰ ਕਹਿੰਦਾ"।
"ਕਿੰਨੀ ਉਮਰ ਦਾ ਹੈ", ਗੁਰਮਖ ਨੇ ਹਰਕੰਵਲ ਨੂੰ ਪੁੱਛਿਆ।
"ਮੇਰੇ ਹਿਸਾਬ ਨਾਲ ਪੈਤੀ,ਛੱਤੀ ਸਾਲ ਦਾ ਹੋਵੇਗਾ। ਪਰ ਉਮਰ ਲਕੋਦਾ ਵੇਖਣ ਨੂੰ ਪੱਚੀ-ਛੱਬੀ ਦਾ ਲੱਗਦਾ"।
"ਅਜੇ ਤੱਕ ਵਿਆਹ ਕਰਵਾਇਆ ਹੀ ਨਹੀ?" ਗੁਰਮਖ ਨੇ ਹੈਰਾਨੀ ਨਾਲ ਪੱਛਿਆ।
"ਨਹੀ ਵਿਆਹ ਕਰਵਾ ਕੇ ਗਿਆ ਸੀ। ਕੁੜੀ ਕਨੇਡਾ ਤੋਂ ਆਈ ਸੀ ਉਹ ਲੈ ਗਈ ਸੀ, ਪਰ ਉਥੇ ਦੋਨਾਂ ਦੀ ਨਿਭੀ ਨਹੀ। ਤਲਾਕ ਹੋ ਗਿਆ। ਇਹ ਬੱਚਾ ਚਾਹੁੰਦਾ ਸੀ, ਉਹ ਬੱਚਾ ਜੰਮਣਾ ਨਹੀ ਚਾਹੁੰਦੀ ਸੀ। ਇਹਦੇ ਦੱਸਣ ਮੁਤਾਬਿਕ ਉਹ ਘੁੰਮਣਾ ਫਿਰਨਾ ਪਸੰਦ ਕਰਦੀ ਸੀ। ਇਸ ਲਈ ਇਨਾਂ ਦੀ ਅਣਬਣ ਰਹਿੰਦੀ ਸੀ"। ਹਰਕੰਵਲ ਦੱਸ ਰਿਹਾ ਸੀ,ਉਸ ਨੂੰ ਸਟੈਨੋ ਨੇ ਆ ਕੇ ਆਖਿਆ "ਕਿ ਸਰ ਤਹਾਨੂੰ ਮਿਲਣ ਲਈ ਐਮ.ਐਲ.ਏ ਸਾਹਿਬ ਆਏ ਨੇ", ਹਰਕੰਵਲ ਆਪਣਾ ਚਾਹ ਵਾਲਾ ਕੱਪ ਰੱਖ ਕੇ ਆਪਣੇ ਰੂਮ ਵੱਲ ਚਲਾ ਗਿਆ।
ਗੁਰਮਖ ਸੋਚ ਰਿਹਾ ਸੀ, "ਕਿਉ ਨਾ ਹਰਕੰਵਲ ਨੂੰ ਆਖ ਕੇ ਪਰਮਿੰਦਰ ਦਾ ਰਿਸ਼ਤਾ ਕਰ ਦੇਈਏ। ਕੁੜੀ ਕਨੇਡਾ ਚਲੀ ਜਾਊ ਮਗਰੇ ਸਾਰਾ ਪ੍ਰਵਾਰ ਚਲਾ ਜਾਊ। ਅੱਜ ਕੱਲ ਤਾਂ ਜੇ ਕਿਸੇ ਏਜੰਟ ਨਾਲ ਗੱਲ ਕਰੀਏ ਤਾਂ ਵੀਹ ਲੱਖ ਤੋ ਘੱਟ ਕੋਈ ਗੱਲ ਨਹੀ ਕਰਦਾ।ਉਹ ਵੀ ਚੋਰੀ ਜਾ ਕੇ ਪੱਕੇ ਹੋਣ ਲਈ ਸੋ ਪਾਪੜ ਵੇਲਣੇ ਪੈਂਦੇ ਨੇ। ਇਸ ਨਾਲ ਦੋਵੇ ਮੁੰਡੇ ਤੇ ਦੋਵੇਂ ਅਸੀਂ ਚਲੇ ਜਾਵਾਂਗੇ। ਨਾਲੇ ਪਰਮਿੰਦਰ ਦੀ ਉਮਰ ਤਕਰਬੀਨ ਵੀਹ ਸਾਲ ਦੀ ਹੋ ਗਈ ਹੈ। ਉਸ ਦੀ ਜਨਮ ਡੇਟ ਨੂੰ ਅੱਜ ਦੀ ਡੇਟ ਨਾਲ ਗਿਣਿਆ ਜਾਵੇ ਤਾ ਅਗਲੇ ਮਹੀਨੇ ਉਸ ਨੂੰ ਇੱਕੀਵਾਂ ਸਾਲ ਸੁਰੂ ਹੋ ਜਾਣਾ ਹੈ। ਜੇ ਥੋੜਾ ਜਿਹਾ ਉਮਰ ਦਾ ਫਰਕ ਹੈ ਤਾਂ ਕੀ ਹੈ। ਉਹਦੀ ਮੰਗ ਵੀ ਕੋਈ ਨਹੀ। ਜੇ ਹੋਰ ਕਿਤੇ ਵਿਆਹ ਕੀਤਾ ਤਾਂ ਤੀਹ-ਚਾਲੀ ਲੱਖ ਤਾਂ ਲੱਗੂ ਹੀ ਲੱਗੂ। ਇਥੇ ਪੰਜ ਨਹੀ ਤਾਂ ਦਸ ਨਾ ਸਰ ਜਾਊ।

ਮਨ ਵਿਚ ਸੋਚਦੇ ਨੇ ਫੋਨ ਚੁਕਿਆ। ਐਸ.ਡੀ.ਐਮ ਦਫਤਰ ਵਿਚ ਆਪਣੀ ਘਰਵਾਲੀ ਨਸੀਬ ਕੌਰ ਨੂੰ ਲਾ ਦਿੱਤਾ। ਪੁੱਛਿਆ ਕੀ ਕਰਦੇ ਹੋ ਕੰਮ ਤੇ ਜਿਆਦੇ ਨਹੀ"।

"ਨਹੀ ਕੰਮ ਤੇ ਕੋਈ ਨਹੀ ਐਸ.ਡੀ.ਐਮ ਚੰਡੀਗੜ ਗਏ ਨੇ ਅਸੀਂ ਤਾਂ ਵਿਹਲੀਆ ਬੈਠੀਆਂ ਗੱਪਾਂ ਮਾਰ ਰਹੀਆਂ। ਤੁਸੀਂ ਕਿਵੇਂ ਫੋਨ ਕੀਤਾ"।

"ਚੰਗਾ ਮੈ ਆ ਰਿਹਾ ਹਾਂ ਤੂੰ ਤਿਆਰੀ ਕਰ ਲੈ। ਘਰ ਨੂੰ ਚਲਦੇ ਹਾਂ। ਇਕ ਗੱਲ ਉਹ ਮਿਲ ਕੇ ਦੱਸੂਗਾ। ਗੁਰਮਖ ਸਿੰਘ ਤੇ ਨਸੀਬ ਕੌਰ ਪਿੰਡ ਨੂੰ ਚੱਲ ਪਏ। ਗੁਰਮਖ ਨੇ ਆਖਿਆ "ਨਸੀਬ ਹਰਕੰਵਲ ਦਾ ਰਿਸ਼ਤੇਦਾਰ ਅਗਲੇ ਹਫਤੇ ਕਨੇਡਾ ਤੋਂ ਆ ਰਿਹਾ ਹੈ, ਵਿਆਹ ਕਰਵਾਉਣ। ਆਪਾ ਪਰਮਿੰਦਰ ਦੀ ਬਾਬਤ ਹਰਕੰਵਲ ਨਾਲ ਗੱਲ ਕਰੀਏ। ਜੇ ਮੁੰਡੇ ਦੇ ਕੁੜੀ ਪਸੰਦ ਆ ਗਈ ਤਾਂ ਵਧੀਆ ਹੈ"।

"ਮੁੰਡੇ ਦੀ ਉਮਰ ਕਿੰਨੀ ਹੈ?" ਨਸੀਬ ਨੇ ਪੁਛਿਆ।

"ਹਰਕੰਵਲ ਆਖਦਾ ਸੀ, ਕੋਈ ਪੈਂਤੀ-ਛੱਤੀ ਸਾਲ ਦੀ ਹੈ। ਪਰ ਕਹਿੰਦਾ ਸੀ ਕਿ ਉਮਰ ਲਕੋਦਾ ਹੈ ਪਤਾ ਹੀ ਨਹੀ ਲੱਗਦਾ"।

"ਪਰ ਪਰਮਿੰਦਰ ਤਾਂ ਅਜੇ ਵੀਹ ਵਰਿਆਂ ਦੀ ਹੈ। ਮੁੰਡੇ ਦੀ ਉਮਰ ਵੱਡੀ ਹੈ। ਚਲੋ ਪੰਜ ਕੁ ਸਾਲ ਦਾ ਫਰਕ ਹੁੰਦਾ ਤਾਂ ਚੱਲ ਜਾਦਾ".

"ਵੇਖ ਨਸੀਬ ਇਹਦੇ ਨਾਲ ਆਪਣਾ ਸਿੱਧਾ ਇਕ ਕਰੋੜ ਦਾ ਫਾਇਦਾ ਹੁੰਦਾ"।

"ਉਹ ਕਿਵੇਂ?" ਕਰੋੜ ਦਾ ਨਾਮ ਸੁਣ ਕੇ ਨਸੀਬ ਕੁਰ ਨੇ ਕੰਨ ਖੜੇ ਕਰ ਲਏ।

"ਇਕ ਤਾਂ ਵਿਆਹ ਤੇ ਪੰਜ-ਦਸ ਨਾਲ ਸਰ ਜਾਊ। ਬਾਕੇ ਆਪਾਂ ਚਾਰੇ ਜੀਅ ਬਿੰਨ੍ਹਾਂ ਖਰਚੇ ਤੋ ਚਲੇ ਜਾਵਾਂਗੇ। ਦੂਜਾ ਆਪਾਂ ਉਥੇ ਜਾ ਕੇ ਮਲਕਪੁਰੀਆਂ ਨੂੰ ਸੱਦ ਲਵਾਂਗੇ। ਹੋਲੀ-ਹੋਲੀ ਸਾਰੇ ਇਕ ਥਾਂ ਇਕੱਠੇ ਹੋ ਜਾਵਾਂਗੇ। ਇਕ ਕੰਮ ਕਰਨ ਨਾਲ ਆਪਣਾ ਸਾਰਾ ਕੋੜਮਾਂ ਹੀ ਕਨੇਡਾ ਇਕੱਠਾ ਹੋ ਜਾਵੇਗਾ"।

"ਕਦੋ ਆ ਰਿਹਾ ਹੈ ਮੁੰਡਾ ਤੁਸੀਂ ਦੱਸਿਆ?"

"ਅਗਲੇ ਹਫਤੇ ਕਹਿੰਦਾ ਸੀ ਹਰਕੰਵਲ, ਮੈ ਸਵੇਰੇ ਉਸਨੂੰ ਪੂਰਾ ਪੁੱਛ ਲਵਾਂਗਾ। ਉਸ ਦੇ ਕੰਨਾ ਸੋਰੀ ਵੀ ਕੱਢ ਦੇਵਾਂਗੇ ਕਿ ਸਾਡੀ ਇਹ ਸਲਾਹ ਹੈ"।

"ਪਰ, ਆਪਾਂ ਪਰਮਿੰਦਰ ਦੀ ਰੈਅ ਲੈ ਲਈਏ"।

"ਪਰਮਿੰਦਰ ਕਿਹੜਾ ਆਪਣੇ ਤੋ ਬਾਹਰ ਹੈ। ਆਪਾਂ ਉਸਦੇ ਭਲੇ ਲਈ ਸੋਚ ਰਹੇ ਹਾਂ। ਕਨੇਡਾ ਜਾਣ ਨੂੰ ਤਾਂ ਲੋਕ ਅੱਬਾ-ਅੱਬਾ ਕਰਦੇ ਫਿਰਦੇ ਹਨ। ਉਹ ਕਿਉਂ ਨਹੀ ਖੁਸ਼ ਹੋਵੇਗੀ"।

ਅਗਲੇ ਦਿਨ ਗੁਰਮਖ ਨੇ ਚਪੜਾਸੀ ਨੂੰ ਆਖ ਕੇ ਹਰਕੰਵਲ ਨੂੰ ਬੁਲ ਲਿਆ। ਅਤੇ ਦੋ ਕੱਪ ਚਾਹ ਲਿਆਉਣ ਲਈ, ਆਰਡਰ ਵੀ ਚਪੜਾਸੀ ਨੂੰ ਸੁਣਾ ਦਿੱਤਾ।

ਦੋਵੇ ਬੈਠੇ ਚਾਹ ਪੀ ਰਹੇ ਸਨ। ਗੁਰਮਖ ਨੇ ਪੱਛਿਆ, "ਹਰਕੰਵਲ ਤੇਰਾ ਰਿਸ਼ਤੇਦਾਰ ਕਦੋ ਆ ਰਿਹਾ ਹੈ"।

"ਉਹ ਅਗਲੇ ਹਫਤੇ ਨੂੰ ਵੀਕ ਐਂਡ ਤੇ ਆ ਰਿਹਾ ਹੈ। ਮੈਂ ਜਾਵਾਂਗਾ ਉਸਨੂੰ ਦਿੱਲੀ ਲੈਣ। ਕਿਉਂ ਕੁਝ ਮੰਗਵਾਉਣਾ ਤਾਂ ਨਹੀ। ਜੇ ਕੁਝ ਮੰਗਵਾਉਣਾ ਹੈ ਤਾਂ ਦੱਸ, ਆਪਾਂ ਆਖ ਦਿੰਦੇ ਹਾਂ ਲੈ ਆਊਗਾ"। ਹਰਕੰਵਲ ਨੇ ਮਾਣ ਨਾਲ ਆਖਿਆ। "ਆਪਣੀ ਉਹ ਕੋਈ ਗੱਲ ਨਹੀਂ ਮੋੜਦਾ"।

"ਨਹੀਂ ਮੰਗਵਾਉਣਾ ਤਾਂ ਕੁਝ ਨ੍ਹੀ। ਯਾਰ ਤੇਰੇ ਨਾਲ ਸਲਾਹ ਕਰਨੀ ਸੀ ਜੇ ਉਸ ਨੇ ਵਿਆਹ ਕਰਵਾਉਣਾ ਹੈ ਤਾਂ ਆਪਾਂ ਕਿਉਂ ਨਾ ਪਰਮਿੰਦਰ ਦੀ ਬਾਬਤ ਉਸ ਨਾਲ ਗੱਲ ਤੋਰ ਕੇ ਵੇਖ ਲਈਏ। ਖਰਚਾ ਆਪਾਂ ਕਰ ਦੇਵਾਂਗੇ"। ਖਰਚੇ ਵਾਲੀ ਗੱਲ ਗੁਰਮਖ ਨੇ ਮਲਵੀ ਜਿਹੀ ਜੀਭ ਨਾਲ ਆਖੀ।

ਜੇ ਆਪਾਂ ਪਰਮਿੰਦਰ ਦੀ ਮੈਰਿਜ ਉਸ ਨਾਲ ਕਰਨੀ ਚਾਹੁੰਦੇ ਹਾਂ ਤਾਂ ਹੋਰ ਇਸ ਤੋਂ ਵਧੀਆ ਕੀ ਹੋਵੇਗਾ। ਖਰਚੇ ਵਾਲੀ ਗੱਲ ਤਾਂ ਤੁਸੀ ਭੁੱਲ ਜਾਓ। ਆਪਾਂ ਉਸ ਤੋਂ ਲੈ ਕੇ ਨਾ ਰੱਜੀਏ। ਤੁਹਾਡੇ ਵਲੋਂ ਹਾਂ ਹੋਣੀ ਚਾਹੀਦੀ ਹੈ। ਅੱਗੇ ਸਾਰੀ ਜੁੰਮੇਵਾਰੀ ਮੇਰੀ"।

"ਹਰਕੰਵਲ ਤੂੰ ਇਉਂ ਕਰੀਂ। ਸੋਮਵਾਰ ਨੂੰ ਉਸ ਨੂੰ ਨਾਲ ਹੀ ਇਥੇ ਲੈ ਆਈਂ। ਪਰਮਿੰਦਰ ਤੇ ਨਸੀਬ ਨੂੰ ਇਥੇ ਸੱਦ ਲਵਾਂਗੇ। ਇਥੇ ਸਾਰੀ ਗੱਲ ਬਾਤ ਕਰ ਲਵਾਂਗੇ। ਜਦ ਗੱਲ ਸਿਰੇ ਲੱਗ ਗਈ। ਆਪਾਂ ਪਾਰਟੀ ਤੇ ਰਿੰਗ ਸੈਰੇਮਣੀ ਦਾ ਪ੍ਰੋਗਰਾਮ ਕਰ ਦੇਵਾਂਗੇ। ਵਿਆਹ ਦੀ ਤਰੀਕ ਜਦ ਕਹਿਣਗੇ ਪੱਕੀ ਕਰ ਲਵਾਂਗੇ"।

"ਤੁਸੀ ਕਿਸੇ ਗੱਲ ਦਾ ਫਿਕਰ ਨਾ ਕਰੋ। ਇਹ ਰਿਸ਼ਤਾ ਪੱਕਾ ਸਮਝੋ। ਉਹ ਮੈਥੋਂ ਤੇ ਤੇਰੀ ਭਰਜਾਈ ਤੋਂ ਰੱਤੀ ਭਰ ਵੀ ਬਾਹਰ ਨ੍ਹੀ। ਦੂਸਰਾ ਪਰਮਿੰਦਰ ਵਰਗੀ ਕੁੜੀ ਨੂੰ ਵੇਖ ਕੇ ਕਿਹੜਾ ਜਵਾਬ ਦੇ ਦਿਉ। ਹੀਰਾ ਹੈ ਹੀਰਾ ਸਾਡੀ ਧੀ"। ਆਖਦਾ ਹਰਕੰਵਲ ਆਪਣੇ ਕਮਰੇ ਵੱਲ ਚਲਾ ਗਿਆ।

ਪਰਮਿੰਦਰ ਨੂੰ ਉਸਦੀ ਮੰਮੀ ਨੇ ਆਖਿਆ। ਤੂੰ ਐਪਲੀਕੇਸਨ ਦੇ ਆਈ ਸੋਮਵਾਰ ਦੀ ਛੁੱਟੀ ਦੀ। ਉਸ ਦਿਨ ਤੂੰ ਸਾਡੇ ਨਾਲ ਚੱਲਣਾ ਹੈ। ਇਕ ਮੁੰਡਾ ਆ ਰਿਹਾ ਹੈ ਕਨੇਡਾ ਤੋਂ, ਤੇਰੇ ਅੰਕਲ ਹਰਕੰਵਲ ਦਾ ਰਿਸ਼ਤੇਦਾਰ ਹੈ। ਉਸ ਨਾਲ ਤੇਰੀ ਮੈਰਿਜ ਦੀ ਗੱਲ ਕਰਨੀ ਹ"।

"ਮੰਮੀ, ਮੈਨੂੰ ਬੀ.ਐੱਡ ਤਾ ਕਲੀਅਰ ਕਰ ਲੈਣ ਦਿਉ। ਉਸ ਤੋਂ ਮਗਰੋਂ ਵੇਖੀ ਜਾਊ ਮੈਰਿਜ ਦਾ"। ਪਰਮਿੰਦਰ ਨੇ ਆਖਿਆ। ਪਰ ਕਨੇਡਾ ਦੇ ਨਾਮ ਤੋਂ ਉਹ ਵੀ ਮਨੋ ਖੁਸ਼ ਲਗਦੀ ਸੀ।

"ਵੇਖ ਪੁਤ ਕਨੇਡਾ ਵਾਲੇ ਰਿਸ਼ਤੇ ਰੋਜ਼-ਰੋਜ਼ ਨਹੀਂ ਮਿਲਦੇ। ਦੁਨੀਆਂ ਤਾਂ ਕਨੇਡਾ ਦਾ ਨਾਮ ਸੁਣ ਕੇ ਨੱਚਣ ਲੱਗ ਪੈਂਦੀ ਹੈ। ਤੂੰ ਬੀ.ਐੱਡ ਦੀ ਗੱਲ ਕਰਦੀ ਏਂ। ਕਨੇਡਾ ਦੇ ਨਾਲੋਂ ਬੀ.ਐੱਡ ਜਰੂਰੀ ਨਹੀ। ਤੇਰੇ ਜਾਣ ਮਗਰੋ ਅਸੀਂ ਵੀ ਸਾਰੇ ਤੇਰੇ ਕੋਲ ਹੀ ਆ ਜਾਵਾਂਗੇ। ਫਿਰ ਹੋਲੀ-ਹੋਲੀ ਆਪਣੇ ਸਾਰੇ ਰਿਸ਼ਤੇਦਾਰ ਉਥੇ ਇਕੱਠੇ ਹੋ ਜਾਵਾਂਗੇ। ਤੂੰ ਸਾਡੇ ਨਾਲ ਚੱਲੀਂ। ਆਪਾਂ ਮੁੰਡਾ ਵੇਖਾਂਗੇ। ਗੱਲ ਤਾਂ ਫੇਰ ਹੀ ਪੱਕੀ ਹੋਊਗੀ"।

ਸੋਮਵਾਰ ਨੂੰ ਪਰਮਿੰਦਰ ਤੇ ਨਸੀਬ ਗੁਰਮਖ ਦੇ ਨਾਲ ਚਲੀਆਂ ਗਈਆਂ। ਉਧਰੋ ਹਰਕੰਵਲ ਹੋਰੀਂ ਆ ਗਏ। ਗੁਰਮਖ ਨੇ ਚਪੜਾਸੀ ਨੂੰ ਬੁਲਾ ਕੇ ਆਖਿਆ। "ਅੱਜ ਕੋਈ ਵੀ ਕੰਮ ਵਾਲਾ ਮਿਲਣਾ ਚਾਹਵੇ। ਆਖ ਦੇਣਾ ਸਾਹਿਬ ਮੀਟਿੰਗ ਵਿਚ ਹਨ ਕੱਲ ਨੂੰ ਆਵੇ"।

ਚਾਹ ਪੀਦਿਆਂ, ਹਰਕੰਵਲ ਨੇ ਆਖਿਆ। "ਪ੍ਰੀਤਮ ਇਹ ਹੈ ਪਰਮਿੰਦਰ ਬਾਈ ਗੁਰਮਖ ਸਿੰਘ ਦੀ ਲੜਕੀ। ਜਿਸ ਦੀ ਬਾਬਤ ਮੈਂ ਤੈਨੂੰ ਦੱਸਿਆ ਸੀ। ਉਹ ਫੋਟੋ ਮੈਂ ਤੈਨੂੰ ਪਹਿਲਾਂ ਹੀ ਵਿਖਾ ਦਿੱਤੀ ਹੈ ਟਰੈਕ ਸੂਟ ਵਾਲੀ। ਹਰਕੰਵਲ ਨੇ ਪਰਮਿੰਦਰ ਵੱਲ ਅੱਖਾਂ ਦੇ ਇਸ਼ਾਰੇ ਨਾਲ ਹੀ ਪ੍ਰੀਤਮ ਨੂੰ ਸਮਝਾ ਦਿੱਤਾ"।

ਪਰਮਿੰਦਰ ਨੇ ਦੋ-ਤਿੰਨ ਵਾਰ ਪ੍ਰੀਤਮ ਵੱਲ ਵੇਖਿਆ। ਉਸ ਨੂੰ ਉਹ ਉਮਰ ਦਾ ਕਾਫੀ ਵੱਡਾ ਲੱਗਾ। ਸਰੀਰ ਦਾ ਪਤਲਾ ਤੇ ਦਾੜੀ ਸੇਵ ਕੀਤੀ ਕਰਕੇ ਜਿਆਦਾ ਪਤਾ ਨਹੀ ਸੀ ਲੱਗਦਾ।

ਘਰ ਆ ਕੇ ਪਰਮਿੰਦਰ ਨੇ ਆਖਿਆ "ਮੰਮੀ ਮੈਨੂੰ ਉਮਰ ਵੱਡੀ ਲੱਗਦੀ ਹੈ"।

ਨਸੀਬ ਕੌਰ ਨੇ ਪਾਣੀ ਗੰਧਾਲਮੀ ਜਿਹੀ ਗੱਲ ਕਰ ਦਿੱਤੀ। "ਪੁਤ ਆਦਮੀ ਦੀ ਉਮਰ ਜੇ ਦੋ-ਚਾਰ ਸਾਲ ਵੱਡੀ ਹੋਵੇ ਕੋਈ ਫਰਕ ਨ੍ਹੀ ਪੈਂਦਾ। ਵੇਖ ਤੇਰੇ ਡੈਡੀ ਮੇਰੇ ਨਾਲੋ ਪੰਜ ਸਾਲ ਵੱਡੇ ਨੇ"। ਆਖ ਕੇ ਗੱਲ ਹਾਸੇ ਪਾ ਦਿੱਤੀ। ਪਾਰਟੀ ਤੇ ਕਿਚਨਾਰ ਹੋਟਲ ਵਿਚ ਰਿੰਗ ਪਾਉਣ ਦੀ ਰਸਮ ਹੋ ਗਈ। ਉਥੇ ਹੀ ਵਿਆਹ ਦੀ ਡੇਟ ਪੱਕੀ ਕਰ ਲਈ। ਗੁਰਮਖ ਨੇ ਆਖਿਆ "ਕਿ ਵਿਆਹ ਉਹ ਪਿੰਡ ਹੀ ਕਰੇਗਾ"। ਗੁਰਮਖ ਹੋਰਾਂ ਨੇ ਅੱਧੇ ਕਿੱਲੇ ਵਿਚ ਟੈਂਟ ਲਾ ਕੇ ਸਾਰੀ ਤਿਆਰੀ ਕਰ ਲਈ। ਸਾਰੇ ਹੀ ਰਿਸ਼ਤੇਦਾਰ ਆਏ ਹੋਏ ਸਨ।

ਬੈਂਡ ਬਾਜੇ ਵੱਜ ਰਹੇ ਸਨ, ਬਰਾਤ ਪਹੁੰਚ ਗਈ, ਮਿਲਣੀ ਤੋ ਮਗਰੋਂ ਬਰਾਤ ਚਾਹ-ਪਾਣੀ ਪੀ ਰਹੀ ਸੀ ਗੁਰਮਖ ਸਿੰਘ ਹੋਰੀਂ ਆਪਣੇ ਆਹਰ ਲੱਗੇ ਹੋਏ ਸਨ। ਲੋਕ ਕੰਨਾਂ ਕੋਲ ਕੰਨ ਕਰਕੇ ਲਾੜੇ ਦੀ ਵੱਡੀ ਉਮਰ ਬਾਰੇ ਗੱਲਾਂ ਕਰ ਰਹੇ ਸਨ। ਗੁਰਮਖ ਸਿੰਘ ਦੇ ਪਿਤਾ ਚੰਨਣ ਸਿੰਘ ਕੋਲ ਉਸਦੇ ਦੋ ਮਿੱਤਰ ਬੈਠੇ ਪੁੱਛ ਰਹੇ ਸਨ। "ਚੰਨਣ ਸਿੰਹਾਂ ਯਾਰ ਕਹਿਣਾ ਤਾਂ ਨ੍ਹੀ ਚਾਹੀਦਾ। ਪਰ ਜੇ ਮਿੱਤਰ ਹੀ ਮਿੱਤਰ ਨੂੰ ਨਾ ਆਖੂ ਹੋਰ ਆਖੂ ਵੀ ਕੌਣ। ਤੂੰ ਭਾਵੇਂ ਗੁਸਾ ਕਰ ਲਈਂ। ਪਰ ਸਾਨੂੰ ਇਹ ਦੱਸ ਐਡਾ ਕਿਹੜਾ ਲਾਲਚ ਸੀ, ਜਿਹੜਾ ਧੀ ਨੂੰ ਤੁਸੀ ਪਿਓ ਦੇ ਹਾਣੀ ਨਾਲ ਵਿਆਹੁਣ ਲੱਗੇ ਹੋ"। "ਉਏ ਕਰਤਾਰ ਸਿਹਾਂ ਆਪਾਂ ਨੂੰ ਕਿਹੜਾ ਭਾਈ ਕਿਸੇ ਨੇ ਪੁੱਛਿਆ। ਮੈਨੂੰ ਤੇ ਤੇਰੇ ਭਤੀਜ ਨੂੰ ਤਾ ਸਾਰਾ ਕੁਝ ਪੱਕ-ਪਕਾ ਕੇ ਦੱਸਿਆ। ਲਾਲਚ ਤਾਂ ਭਾਈ ਤਹਾਨੂੰ ਵੀ ਤੇ ਮੈਨੂੰ ਪਤਾ ਹੈ, ਮੁੰਡਾ ਕਨੇਡਾ ਚੋਂ ਆਇਆ"।

"ਅਮਰਜੀਤ ਸਿੰਘ ਸਿੱਧੂ
ਬੱਧਨੀ ਵਾਲਾ"।

# ਮਿੱਟੀ ਦਾ ਮੋਹ

ਜੀਤ ਹੋਰੀਂ ਸ੍ਰੀ ਨਨਕਾਣਾ ਸਾਹਿਬ ਵਿਚ ਸ੍ਰੀ ਗੁਰੁ ਨਾਨਕ ਦੇਵ ਜੀ ਦੇ ਜਨਮ ਦਿਨ ਤੇ ਨਿੱਕਲ ਰਹੇ ਨਗਰ ਕੀਰਤਨ ਵਿਚ ਜਾ ਰਹੇ ਸਨ। ਤਖਤੂਪੁਰੇ ਵਾਲਾ ਬਲਵੀਰ ਇਹਨਾਂ ਨੂੰ ਭਾਲਦਾ-ਭਾਲਦਾ, ਇਹਨਾਂ ਕੋਲ ਪਹੁੰਚ ਗਿਆ। ਬਲਵੀਰ ਨੇ ਜੀਤ ਦੇ ਮੋਢੇ ਤੇ ਆ ਹੱਥ ਰੱਖਿਆ। ਜੀਤ ਨੇ ਪਿੱਛੇ ਘੁੰਮ ਕੇ ਵੇਖਿਆ, ਬਲਵੀਰ ਦੇ ਨਾਲ ਇਕ ਪਾਕਸਤਾਨੀ ਬਜੁਰਗ ਜੀਹਦੀ ਉਮਰ ਸੱਠ ਸਾਲ ਦੇ ਨੇੜੇ ਹੋਵੇਗੀ ਆਇਆ। ਬਲਵੀਰ ਨੇ ਦੱਸਿਆ ਇਹ

ਬੁਜੱਰਗ ਤੁਹਾਨੂੰ ਭਾਲਦੇ-ਭਾਲਦੇ ਸਾਨੂੰ ਮਿੱਲ ਪਏ। ਜੀਤ ਨੇ ਹੱਥ ਜੋੜ ਕੇ ਬਜੁਰਗ ਨੂੰ ਸਤਿ ਸ੍ਰੀ ਅਕਾਲ ਬੁਲਾਈ। ਜੀਤ ਨੇ ਬੜੇ ਪਿਆਰ ਨਾਲ ਪੁੱਛਿਆ, “ਦੱਸੋ ਬਾਬਾ ਜੀ ਅਸੀਂ ਕੀ ਸੇਵਾ ਕਰ ਸਕਦੇ ਹਾਂ।”

“ਸੇਵਾ ਨੂੰ ਤਾਂ ਪੁੱਤਰਾ ਅੱਲਾ ਦਾ ਫ਼ਜਲ ਹੈ, ਤੂੰ ਦੱਸ ਤੇਰਾ ਪਿੰਡ ਮੋਗੇ ਤਸੀਲ ਚ ਕਿਹੜਾ ਹੈ।”

“ਬਾਬਾ ਜੀ, ਮੇਰਾ ਪਿੰਡ ਵੱਡੀ ਬੱਧਨੀ ਹੈ।”

ਜੀਤ ਦੇ ਮੂੰਹੋਂ, ਬੱਧਨੀ ਦਾ ਨਾਮ ਸੁਣ ਕੇ ਬਾਬੇ ਨੇ ਜੀਤ ਨੂੰ ਜੱਫੀ ਵਿਚ ਘੁੱਟ ਲਿਆ। ਉਸ ਦੀਆਂ ਅੱਖਾਂ ਚੋਂ ਪਾਣੀ ਆਪ ਮੁਹਾਰੇ ਤੁਰ ਪਿਆ। ਪਤਾ ਨਹੀਂ, ਇਹ ਹੂੰਝੂ ਖੁਸ਼ੀ ਦੇ ਸਨ ਜਾਂ ਵੈਰਾਗ ਦੇ। ਉਸ ਨੇ ਭਰੇ ਹੋਏ ਗਲ ਨਾਲ ਅਖਿਆ, “ਸ਼ੁਕਰ ਹੈ ਅੱਲਾ ਦਾ, ਮੈਂ ਤਾਂ ਸੋਚਦਾ ਸਾਂ ਉਸ ਮਿੱਟੀ ਚੋਂ ਜੰਮੇ ਕਿਸੇ ਦੇ ਦਿਦਾਰ ਕਰਨ ਤੋਂ ਬਿੰਨ੍ਹਾਂ ਹੀ ‘ਖਾਕੇ-ਏ-ਸਪੁਰਦ ਹੋਵਾਂਗਾ। ਪਰ ਨਹੀਂ ਅੱਲਾ ਦੀ ਰਹਿਮਤ ਹੈ। ਮੈਂ ਕਈ ਸਾਲ ਦਾ ਹਰ ਗੁਰ ਪੁਰਬ ਵੇਲੇ ਆਉਂਦਾ ਹਾਂ। ਪਰ ਕਿਸੇ ਦੇ ਦਿਦਾਰ ਨਹੀ ਹੋਏ। ਪਿਛਲੀ ਵਾਰੀ ਕਹਿੰਦੇ ਸਨ ਕਿ ਬੱਧਨੀ ਤੋਂ ਆਏ ਨੇ, ਪਰ ਕਿਸੇ ਨਾਲ ਮੇਲੇ ਨਹੀ ਹੋਏ। ਪੁਤਰਾ ਫਿਰ ਇਹ ਦੱਸ ਪਿੰਡ ਵਿਚ ਕੀਹਨੂੰ ਜਾਣਦੈਂ।”

“ਬਾਬਾ ਜੀ, ਤੁਹਾਡੇ ਹਾਣੀ ਜਿਹੜੇ ਹਜੇ ਜਿਉਂਦੇ ਹਨ, ਤਕਰੀਬਨ ਸਾਰਿਆਂ ਨੂੰ ਹੀ ਜਾਣਦਾ ਹੋਵਾਂਗਾ।”

“ਪਿੰਡ ਬਹੁਤ ਵੱਡਾ ਸੀ, ਕਿਧਰੇ ਲੋਕ ਪਿੰਡ ਛੱਡ ਕੇ ਹੋਰ ਕਿਧਰੇ ਤਾਂ ਨਹੀਂ ਜਾ ਵਸੇ”। ਸੋਚਦੇ ਬਜ਼ੁੱਰਗ ਨੇ ਆਖਿਆ, “ ਸ਼ੇਰਾ ਮੇਰਾ ਨਾਮ ਅਲੀ ਬਖਸ਼ ਹੈ। ਮੇਰੇ ਹਾਣੀ ਮੈਨੂੰ ਅਲੀਆ ਹੀ ਆਖਦੇ ਸਨ। ਸਾਡਾ ਘਰ ਮਿੱਡੇ ਪੱਤੀ, ਬਾਬੇ ਗਾਮੇ ਸ਼ਾਹ ਦੇ ਡੇਰੇ ਕੋਲ ਸੀ। ਮੈ ਲੰਮੇ ਬਖਤੌਰ ਹੋਰਾਂ ਨਾਲ ਸੀਰ ਲੈਂਦਾ ਰਿਹਾ ਹਾਂ। ਬੜੇ ਭਲੇ ਪੁਰਸ਼ ਸਨ। ਉਹਦੇ ਘਰੋਂ ਚਾਚੀ ਨੰਦ ਕੁਰ ਤਾਂ ਮੈਨੂੰ ਪੁਤਾਂ ਵਾਗੂੰ ਸਮਝਦੀ ਸੀ। ਕੀ ਤੂੰ ਉਸ ਪ੍ਰਵਾਰ ਨੂੰ ਜਾਣਦੈਂ?”

“ਹਾਂ ਬਾਬਾ ਜੀ, ਮੈਂ ਬਖਤੌਰ ਸਿੰਘ ਹੋਰਾਂ ਦਾ ਹੀ ਪੋਤਰਾ ਹਾਂ।” ਜੀਤ ਨੇ ਆਖਿਆ।

ਅੱਲਾ ਬਖਸ ਨੇ ਉਹਨੂੰ ਫਿਰ ਜੱਫੀ ਵਿਚ ਲਿਆ ਤੇ ਪੁੱਛਿਆ, “ਤੂੰ ਵੱਡੇ ਬਚਨ ਦਾ ਕਾਕਾ ਏ ਜਾਂ ਛੋਟੇ ਦਾ.”

“ਬਾਬਾ ਜੀ, ਮੈਂ ਵੱਡੇ ਗੁਰਬਚਨ ਸਿੰਘ ਦਾ ਲੜਕਾ ਹਾਂ।”

“ਉਹ ਪੁੱਤਰਾ ਫੇਰ ਤਾਂ ਤੂੰ ਘਰ ਦਾ ਹੀ ਮਿਲ ਗਿਆ। ਅੱਜ ਤਾਂ ਸੌਂਹ ਅੱਲਾ ਦੀ ਜਿਵੇਂ ਮੈ ਮੁੜ ਬੱਧਨੀ ਵਿਚ ਹੀ ਫਿਰ ਰਿਹਾਂ ਹੋਵਾਂ। ਤੂੰ ਇਹ ਦੱਸ ਤੇਰੇ ਬਾਪ, ਦਾਦੇ ਹੋਰਾਂ ਦਾ ਕੀ ਹਾਲ ਹੈ? ਚਾਚੀ ਨੰਦ ਕੁਰ ਦਾ ਕੀ ਹਾਲ ਹੈ?” ਉਹ ਸਾਰਿਆ ਦਾ ਹਾਲ ਪੁੱਛ ਹੀ ਰਿਹਾ ਸੀ। ਮੋਢੇ ਰੱਖੇ ਸਾਫੇ ਨਾਲ ਅੱਖਾਂ ਵੀ ਸਾਫ ਕਰੀ ਜਾ ਰਿਹਾ ਸੀ।

“ਬਾਬਾ ਜੀ ਮੇਰੇ ਪਿਤਾ ਜੀ ਤਾਂ ਪਿਛਲੇ ਸਾਲ ਸਵਰਗਵਾਸ ਹੋ ਗਏ ਸਨ। ਬਾਕੀ ਸਾਰਾ ਹੀ ਪ੍ਰਵਾਰ ਠੀਕ ਠਾਕ ਹੈ।”

“ਕੀ ਗੱਲ ਹੋਈ ਸੀ ਬਚਨ ਨੂੰ? ਉਹ ਤਾਂ ਮੇਰੇ ਨਾਲੋਂ ਅੱਠ ਨੌਂ ਸਾਲ ਛੋਟਾ ਸੀ।” ਅਲੀ ਬਖਸ ਰੋਈ ਜਾ ਰਿਹਾ ਸੀ ਤੇ ਪੁੱਛੀ ਜਾ ਰਿਹਾ ਸੀ।

“ਉਹ, ਬਾਬਾ ਜੀ ਬਿਮਾਰ ਹੋ ਗਏ ਸਨ। ਇਲਾਜ ਵਾਲੀ ਕੋਈ ਕਸਰ ਨਹੀਂ ਛੱਡੀ। ਅਰਾਮ ਹੀ ਨਹੀਂ ਆਇਆ।”

“ਕਰਮਾਂ ਦੀ ਗੱਲ ਹੈ ਸ਼ੇਰਾ, ਮੈਂ ਤੇ ਤੇਰਾ ਅੱਬਾ ਕੱਠੇ ਕੌਡੀ ਖੇਡਦੇ ਸਾਂ। ਉਹ ਸਾਡੇ ਸਾਰਿਆ ਤੋਂ ਤਕੜਾ ਸੀ। ਬਚਨ ਤੋਂ ਕੌਡੀ ਖੇਡਿਦਆਂ ਗਿੱਲਾ ਚਰੰਜੀ ਦੀ ਲੱਤ ਟੁੱਟ ਗਈ ਸੀ। ਉਹਨੂੰ ਚਰੰਜੀ ਲੰਗੇ ਦੀ ਅੱਲ ਹੀ ਪੈ ਗਈ ਸੀ। ਹੋਰ ਚਾਚਾ, ਚਾਚੀ ਤਾਂ ਠੀਕ ਹਨ। ਚਾਚਾ ਹੁਣ ਵੀ ਘੁਟ ਪੀ ਲੈਂਦਾ ਹੈ ਜਾਂ ਛੱਡ ਗਿਆ ਹੈ।”

“ਨਹੀਂ, ਉਹ ਤਾਂ ਪੀ ਹੀ ਲੈਂਦੇ ਹਨ। ਪਰ ਪੀਂਦੇ ਸ਼ਾਮ ਨੂੰ ਹੀ ਹਨ।”

“ਵਾਰਿਸ਼ ਸ਼ਾਹ ਇਹ ਆਦਤਾਂ ਜਾਂਦੀਆ ਨਾਂ” ਅਲੀ ਬਖਸ ਨੇ ਆਖਿਆ, “ ਇਕ ਪੁੰਨਪ੍ਰਤਾਪ ਹੁੰਦਾ ਸੀ ਆਪਣਾ ਗਵਾਂਢੀ, ਗੁਲਵੰਤ ਹੁੰਦਾ ਸੀ, ਨੇਕ ਸੀ, ਚੰਦੀ ਕਾ ਬੱਚਨਾ, ਕੜਿਆ ਵਾਲਾ, ਸਾਉਣ ਕਾ ਤਾਰਾ, ਲੋਗੜ ਕਾ ਮਲਕੀਤ ਤੇ ਗੁਰਦੇਵ ਦੁਵਾਵੀਆ ਸਾਰੇ ਹੀ ਜੁੰਡੀ ਦੇ ਯਾਰ ਹੁੰਦੇ ਸਨ। ਸਾਰੇ ਠੀਕ ਹਨ”।

“ਇਹਨਾਂ ਵਿਚੋ ਨੇਕ, ਬਾਬਾ ਪੁੰਨਪ੍ਰਤਾਪ ਤੇ ਗੁਰਦੇਵ ਦੁਵਾਵੀਆ ਤਾਂ ਚੜਾਈ ਕਰ ਗਏ ਹਨ। ਚੰਦੀ ਕੇ ਬਚਨੇ ਤੋਂ ਛੋਟੀ ਨਹਿਰ ਵਾਲੇ ਸੰਤ ਮਰ ਗਏ ਸਨ। ਉਸਨੂੰ ਵੀਹ ਸਾਲ ਸੀ ਸਜ਼ਾ ਹੋ ਗਈ ਸੀ ਬਾਕੀ ਸਾਰੇ ਹੀ ਠਾਕ ਠਾਕ ਹਨ।”

ਉਹ ਦੋ ਘੰਟੇ ਜੀਤ ਨਾਲ ਪਿੰਡ ਦੀਆਂ ਗੱਲਾਂ ਕਰਦਾ ਰਿਹਾ। ਤਕਰੀਬਨ ਉਸ ਨੇ ਅੱਧੋ ਵੱਧ ਪਿੰਡ ਦੇ ਲੋਕਾਂ ਦੀ ਬਾਬਤ ਪੁੱਛਿਆ। ਇਕ ਗੱਲ ਉਹ ਹਰ ਦੋ ਮਿੰਟ ਬਾਅਦ ਕਹਿੰਦਾ ਸੀ।

“ਉਸ ਜਨਮ ਭੂਮੀਂ ਦੀ ਖਾਕ ਨੂੰ ਤਰਸਦੇ ਮਰ ਜਾਵਾਂਗੇ ਪੁੱਤਰਾ। ਹੋਰ ਤਾਂ ਅੱਲਾ ਨੇ ਸਭ ਕੁਝ ਬਖਸ਼ ਦਿੱਤਾ, ਜਮੀਨ ਦੇ ਮਾਲਕ ਬਣ ਗਏ, ਤਿੰਨ ਪੁੱਤਰ ਨੇ ਵਧੀਆ ਨੌਕਰੀਆਂ ਤੇ ਲੱਗੇ ਨੇ। ਸੁਖ ਨਾਲ ਪੈਸਾ ਵੀ ਗੁਜਾਰੇ ਯੋਗਾ ਬਹੁਤ ਐ। ਪਰ ਸ਼ੇਰਾ ਉਹ ਰੋੜਾਂ ਵਾਲਾ ਛੱਪੜ, ਉਹ ਨਹਿਰ, ਬੁਰਜ ਥੱਲੇ ਕੱਟੀਆਂ ਹਾੜ ਦੀਆਂ ਦੁਪਹਿਰਾਂ

ਤੇ ਚਾਚੀ ਨੰਦ ਕੁਰ ਦੇ ਉਹ ਬੋਲ 'ਵੇ ਅਲੀਆ ਟੁੱਟ ਪੈਣਿਆ ਤੂੰ ਵੀ ਇਹਨਾਂ ਜਿਹਾ ਹੋ ਗਿਆ। ਮੱਝਾਂ ਨੂੰ ਪੱਠੇ ਪਾ ਦੇ ਨਹੀਂ ਤਾਂ ਸਵੇਰ ਨੂੰ ਸਾਰੇ ਚਾਹ ਬਿਨ੍ਹਾਂ ਅਬਾਸੀਆਂ ਲਵੋਗੇ'। ਪੁੱਤ ਇਨ੍ਹਾਂ ਨੂੰ ਤਰਸਦਿਆਂ ਹੀ ਅੱਲਾ ਪਾਕ ਦੇ ਦੁਆਰੇ ਚਲੇ ਜਾਵਾਂਗੇ। ਪਰ ਸ਼ੇਰਾ ਮਰਨ ਤੋਂ ਮਗਰੋਂ ਇਸ ਖਾਕ ਨੂੰ ਉਹ ਖਾਕ ਨਹੀਂ ਮਿਲਣੀ, ਜੇ ਮੇਰੀ ਖਾਕ ਉਸ ਬੱਧਨੀ ਦੀ ਖਾਕ ਵਿਚ ਰਲ ਜਾਂਦੀ, ਫਿਰ ਤਾਂ ਬਹਿਸਤ ਹੀ ਬਹਿਸਤ ਸੀ।"

ਨਗਰ ਕੀਰਤਨ ਸਾਰੇ ਪਿੰਡ ਵਿਚ ਦੀ ਹੁੰਦਾ ਹੋਇਆ ਮੁੜ ਗੁਰਦੁਆਰਾ ਜਨਮ ਸਥਾਨ ਤੇ ਆ ਗਿਆ।

ਸਕਿਉਰਟੀ ਵਾਲੇ ਬਿਨ੍ਹਾਂ ਜੱਥੇ ਦੇ ਮੈਂਬਰਾਂ ਤੋਂ ਕਿਸੇ ਨੂੰ ਵੀ ਅੰਦਰ ਨਹੀਂ ਸੀ ਜਾਣ ਦਿੰਦੇ।

ਬਾਬਾ ਅਲੀਆ ਡਿਉਡੀ ਕੋਲ ਆ ਕੇ ਬਹੁਤ ਚਿਰ ਗੱਲਾਂ ਕਰਦਾ ਰਿਹਾ। ਉਹ ਦੱਸਦਾ ਸੀ ਕਿ ਮੇਰਾ ਪਿੰਡ ਇਥੋਂ ਛੇ ਕਿਲੋਮੀਟਰ ਤੇ ਹੈ। ਯੱਕੇ ਜਾਂਦੇ ਨੇ। ਉਹ ਦੂਸਰੇ ਦਿਨ ਮਿਲਣ ਦਾ ਅਤੇ ਨਾਲ ਪਿੰਡ ਲਿਜਾਣ ਦਾ ਵਾਅਦਾ ਕਰਕੇ ਜੀਤ ਨੂੰ ਫਿਰ ਘੁੱਟ ਕੇ ਹਿੱਕ ਨਾਲ ਲਾ ਕੇ ਗਿਆ, ਜਿਵੇਂ ਢੇਰ ਚਿਰ ਮਗਰੋਂ ਪ੍ਰਦੇਸੋਂ ਮੁੜੇ ਪੁੱਤ ਨੂੰ ਮਾਂ ਘੁੱਟ ਕੇ ਹਿੱਕ ਨਾਲ ਲਾਉਂਦੀ ਹੈ।

ਜੀਤ ਦੇ ਨਾਲ ਇਹਨਾਂ ਦੇ ਪਿੰਡ ਦਾ ਇਕ ਹੋਰ ਬਜੁਰਗ ਵੀ ਸੀ। ਜਦੋਂ ਅਲੀ ਬਖਸ ਜੀਤ ਨੂੰ ਮਿਲਿਆ, ਉਹ ਬਜੁਰਗ ਉਦੋਂ ਹੀ ਇਹਨਾਂ ਤੋਂ ਪਾਸਾ ਕਰ ਗਿਆ। ਜੀਤ ਨੇ ਕਮਰੇ ਵਿਚ ਆ ਕੇ ਉਨ੍ਹਾਂ ਨੂੰ ਸਾਰੀ ਕਹਾਣੀ ਦੱਸੀ। ਇਹ ਵੀ ਦੱਸਿਆ ਕਿ ਉਹ ਕੱਲ੍ਹ ਨੂੰ ਦਸ ਵਜੇ ਆਵੇਗਾ। ਉਹ ਕਹਿੰਦਾ ਸੀ ਕਿ ਉਹ ਆਪਾਂ ਨੂੰ ਪਿੰਡ ਲਿਜ਼ਾਣ ਦੀ ਮਨਜੂਰੀ ਵੀ ਲੈ ਕੇ ਆਵੇਗਾ। ਜੀਤ ਹੋਰਾਂ ਦੇ ਨਾਲ ਹਰਭਜਨ ਬਰਾੜ ਤੇ ਕੁਲਦੀਪ ਕਾਨੂੰਗੋ ਮਹੇਸ਼ਰੀ ਵੀ ਸਨ। ਬਰਾੜ ਦੇ ਨਾਨਕੇ ਤੇ ਕੁਲਦੀਪ ਦੇ ਸਹੁਰੇ ਬੱਧਨੀ ਸੀ। ਅੰਮ੍ਰਿਤਸਰ ਤੋਂ ਹੀ ਇਹ ਸਾਰੇ ਇਕੱਠੇ ਹੋ ਗਏ ਸਨ। ਬਰਾੜ ਤੇ ਕੁਲਦੀਪ ਨੇ ਕਿਹਾ "ਚੱਲ ਯਾਰ ਇਸ ਬਹਾਨੇ ਇਹਨਾਂ ਦੇ ਪਿੰਡ ਤੇ ਫਸਲਾਂ ਹੀ ਵੇਖ ਆਵਾਂਗੇ। ਸਾਡੇ ਨਾਲੋਂ ਕਿੰਨੀ ਕੁ ਤਰੱਕੀ ਤੇ ਹਨ।" ਨਾਲ ਦੇ ਬਜੁਰਗ ਨੇ ਇਨ੍ਹਾਂ ਨੂੰ ਆਖਿਆ, "ਕਿਸੇ ਨੇ ਨਹੀਂ ਜਾਣਾ। ਤੁਹਾਨੂੰ ਕੀ ਪਤਾ, ਹੱਲੇ ਗੁੱਲੇ ਵੇਲੇ ਇਹਨਾਂ ਦੇ ਕਿੰਨੇ ਆਦਮੀ ਉੱਥੇ ਮਾਰ ਦਿੱਤੇ ਗਏ ਸਨ। ਇਸ ਲਈ ਕਿਸੇ ਦੇ ਮਨ ਦਾ ਕੀ ਪਤਾ ਹੁੰਦਾ, ਗੁਰੂ ਸਾਹਿਬ ਜੀ ਨੇ ਕਿਹਾ ਸੀ, ਇਹਨਾਂ ਦੀਆਂ ਕਸਮਾਂ ਤੇ ਵੀ ਇਤਬਾਰ ਨਹੀਂ ਕਰਨਾ। ਇੱਥੇ ਮਿਲ ਲਿਆ ਠੀਕ ਹੈ। ਉਸ ਨਾਲ ਐਂਵੇ ਨਾ ਤੁਰ ਪੈਣਾ।" ਜੀਤ ਦਾ ਮਨ ਸੋਚ ਰਿਹਾ ਸੀ, ਉਹ ਬਜੁਰਗ ਇਸ ਤਰ੍ਹਾਂ ਦਾ ਤਾਂ ਨਹੀਂ ਲੱਗਦਾ। ਫਿਰ ਵੀ ਕੀ ਪਤਾ ਹੈ, ਕੀ ਹੋਇਆ ਸੀ ਵੰਡ ਵੇਲੇ। ਇਹਨਾਂ ਸੋਚਾਂ ਵਿਚ ਪਏ ਜੀਤ ਨੂੰ ਨੀਂਦ ਆ ਗਈ। ਅਸਲ ਗੱਲ ਦਾ ਜੀਤ ਨੂੰ ਪਿੰਡ ਆ ਕੇ ਆਪਣੇ ਦਾਦੇ ਤੋਂ ਪਤਾ ਲੱਗਾ। ਅਲੀਏ ਦਾ ਵੱਡਾ ਭਰਾ ਏਸੇ ਬਜੁਰਗ ਨੇ ਮਾਰ ਦਿੱਤਾ ਸੀ। ਜਿਸ ਦਾ ਡਰ ਉਸ ਨੂੰ ਖਾਈ ਜਾ ਰਿਹਾ ਸੀ। ਉਹ ਅਲੀਏ ਦੇ ਮੱਥੇ ਵੀ ਤਾਂ ਹੀ ਨਹੀਂ ਸੀ ਲੱਗਦਾ।

ਦੂਸਰੇ ਦਿਨ ਦਸ ਵਜੇ ਨੂੰ ਅਲੀ ਬਖਸ਼ ਫਿਰ ਆ ਗਿਆ। ਉਸਦੇ ਹੱਥ ਵਿਚ ਫਾਰਮ ਸਨ, ਜਿਹਨਾਂ ਤੇ ਸਾਡੇ ਐਡਰਿਸ ਭਰਨੇ ਸਨ। ਜੀਤ ਤੇ ਬਰਾੜ ਨੇ ਬਹਾਨਾਂ ਜਿਹਾ ਬਣਾ ਕੇ ਨਾਲ ਨਾਂ ਜਾਣ ਦੀ ਮਜਬੂਰੀ ਜਾਹਰ ਕੀਤੀ। ਡਿਉਡੀ ਦੇ ਕੋਲ ਹੀ ਇਕ ਦੁਕਾਨ ਤੋਂ ਚਾਹ ਪੀਤੀ। ਜੀਤ ਨੇ ਉਸ ਨੂੰ ਦੱਸਿਆ ਕਿ ਕੱਲ੍ਹ ਸ਼ਾਮ ਨੂੰ ਚਾਰ ਵਜੇ ਅਸੀਂ ਇਥੋਂ ਪੰਜਾ ਸਾਹਿਬ (ਹਸਨ ਅਬਦਾਲ) ਦੇ ਦਰਸ਼ਨਾਂ ਲਈ ਚਲੇ ਜਾਣਾ ਹੈ। ਅਲੀ ਬਖਸ਼ ਦੂਸਰੇ ਦਿਨ ਦਸ ਵਜੇ ਆਉਣ ਦਾ ਵਾਅਦਾ ਕਰਕੇ ਚਲਿਆ ਗਿਆ।

ਉਸ ਦਿਨ ਜੀਤ ਹੋਰਾਂ ਨੇ ਸਾਰੇ ਗੁਰਦੁਵਾਰਿਆਂ ਦੇ ਦਰਸ਼ਨ ਕੀਤੇ। ਸ਼ਾਮ ਦੇ ਦੀਵਾਨ ਵਿਚ ਆ ਕੇ ਕੀਰਤਨ ਅਤੇ ਢਾਡੀ ਵਾਰਾਂ ਸੁਣੀਆਂ।

ਅਗਲੇ ਦਿਨ ਦਸ ਵਜੇ ਨੂੰ ਅਲੀ ਬਖਸ਼ ਫਿਰ ਆ ਗਿਆ। ਉਸ ਕੋਲ ਦੋ ਲਫਾਫੇ ਫੜ੍ਹੇ ਹੋਏ ਸਨ। ਜੀਤ ਨੇ ਉਸ ਨੂੰ ਸਤਿ ਸ੍ਰੀ ਅਕਾਲ ਬੁਲਾਈ। ਉਸ ਨੇ ਜੀਤ ਨੂੰ ਹਿੱਕ ਨਾਲ ਲਾਇਆ। ਚਾਹ ਵਾਲੀ ਦੁਕਾਨ ਤੇ ਬੈਠ ਕੇ ਅਲੀ ਬਖਸ਼ ਨੇ ਲਫਾਫਿਆਂ ਨੂੰ ਖੋਹਲਿਆ। ਉਸ ਨੇ ਇਕ ਕੁੜਤੇ, ਚਾਦਰੇ ਦਾ ਕੱਪੜਾ ਦਾਦਾ ਜੀ ਲਈ, ਇਕ ਸੂਟ ਦਾ ਕੱਪੜਾ ਦਾਦੀ ਜੀ ਲਈ ਤੇ ਇਕ ਜਾਕਿਟ ਤੇ ਸੂਟ ਦਾ ਕੱਪੜਾ ਹੋਰ ਮੈਨੂੰ ਫੜਾਉਂਦੇ ਹੋਏ ਨੇ ਆਖਿਆ, "ਪੁੱਤ ਇਹ ਮੇਰੀ ਤੁਛ ਜਿਹੀ ਨਿਸ਼ਾਨੀ ਚਾਚੇ ਚਾਚੀ ਹੋਰਾਂ ਤੱਕ ਪੁਚਾ ਦੇਂਵੀ। ਆਹ ਜਾਕਿਟ ਤੇਰੇ ਲਈ ਤੇ ਆਹ ਸੂਟ ਤੇਰੀ ਅੰਮੀ ਲਈ ਹੈ।"

"ਬਾਬਾ ਜੀ ਇੰਨੀ ਖੇਚਲ ਕਾਹਨੂੰ ਕਰਨੀ ਸੀ।" ਜੀਤ ਨੇ ਆਖਿਆ।

"ਉਏ ਪੁੱਤਰਾ ਖੇਚਲ ਤਾਂ ਦੂਜਿਆਂ ਲਈ ਹੁੰਦੀ ਹੈ। ਮੈਂ ਤਾਂ ਸਾਰਾ ਕੁਝ ਆਪਣੇ ਘਰ ਭੇਜ ਰਿਹਾ ਹਾਂ। ਤੂੰ ਮੇਰੇ ਵੱਲੋਂ ਚਾਚੀ ਦੇ ਪੈਰੀ ਹੱਥ ਲਾ ਦੇਣੇ। ਚਾਚੇ ਨੂੰ ਸਤਿ ਸ੍ਰੀ ਅਕਾਲ ਬੁਲਾ ਦੇਣੀ।"

ਜੀਤ ਇਕ ਮਿੰਟ ਆਇਆ ਆਖ ਕੇ ਸਾਮ੍ਹਣੇ ਫਲਾਂ ਵਾਲੀ ਦੁਕਾਨ ਤੇ ਗਿਆ। ਉਸ ਨੇ ਇਕ ਫਲਾਂ ਦੀ ਟੋਕਰੀ ਪੈਕ ਕਰਵਾਈ। ਟੋਕਰੀ ਲੈ ਕੇ ਅਲੀ ਬਖਸ਼ ਨੂੰ ਫੜਾਉਂਦੇ ਜੀਤ ਨੇ ਆਖਿਆ, "ਬਾਬਾ ਜੀ ਆਹ ਸਾਡੇ ਵਲੋਂ ਘਰੇ ਬੱਚਿਆਂ ਲਈ ਲੈ ਜਾਵੋ।" ਅਲੀ ਬਖਸ਼ ਦੇ ਨਾਹ ਨੁਕਰ ਕਰਦਿਆਂ ਜੀਤ ਨੇ ਟੋਕਰੀ ਫੜਾ ਦਿੱਤੀ।

ਆਖਿਆ, “ਬਾਬਾ ਜੀ ਤੁਸੀ ਮੈਨੂੰ ਆਪਣਾ ਐਡਰਿਸ ਲਿਖਵਾ ਦੇਵੋ। ਮੈਂ ਪਿੰਡ ਜਾ ਕੇ ਬਾਬਾ ਜੀ ਤੋਂ ਤੁਹਾਨੂੰ ਚਿੱਠੀ ਲਿਖਾਵਾਂਗਾ।
ਪਤਾ ਲਿਖ ਕੇ, ਅਲੀ ਬਖਸ਼ ਨੇ ਫਿਰ ਜੀਤ ਨੂੰ ਜੱਫੀ ਵਿਚ ਘੁੱਟ ਦੇ ਹੋਏ ਨੇ ਰੋਂਦੇ ਹੋਏ ਨੇ ਆਖਿਆ, “ਪੁਤ ਜਦੋਂ ਚਿੱਠੀ ਪਾਈ, ਉਸ ਵਿਚ ਆਪਣੀ ਧਰਮਸ਼ਾਲਾ ਵਾਲੇ ਚੁਗਾਨ ਵਿਚੋਂ ਥੋੜੀ ਜਿਹੀ ਮਿੱਟੀ ਜਰੂਰ ਪਾ ਦੇਂਵੀ, ਇਹ ਮੇਰੀ ਆਖਰੀ ਤਮੰਨਾ ਹੈ। ਉਹ ਮਿੱਟੀ ਮੈਂ ਆਪਣੇ ਪੁਤਰਾਂ ਨੂੰ ਕਹਿਣਾਂ ਮੈਨੂੰ ਸਪੁਰਦੇ ਖਾਕ ਕਰਨ ਲੱਗੇ ਪਹਿਲਾਂ ਮੇਰੀ ਕਬਰ ਵਿਚ ਪਾਉਣ।”
ਸਾਫੇ ਦੇ ਲੜ ਨਾਲ ਅੱਖਾਂ ਪੂੰਝਦਾ ਹੋਇਆ ਅਲੀ ਬਖਸ਼ ਪਿੰਡ ਜਾਣ ਵਾਲੇ ਟਾਂਗੇ ਵਿਚ ਬੈਠ ਗਿਆ।

“ਅਮਰਜੀਤ ਸਿੰਘ ਸਿੱਧੂ
ਬੱਧਨੀ ਵਾਲਾ।”

# ਪਿਆਰ ਦਾ ਮੁੱਲ

ਜੋਗਿੰਦਰ ਨੇ ਦਸਵੀਂ ਜਮਾਤ ਪਿੰਡ ਦੇ ਸਕੂਲ ਵਿਚੋਂ ਫਸਟ ਡਵੀਸਨ ਲੈ ਕੇ ਪਾਸ ਕੀਤੀ। ਉਸ ਨੇ ਅੱਗੇ ਪੜ੍ਹਨ ਲਈ ਸ਼ਹਿਰ ਦੇ ਕਾਲਿਜ ਵਿਚ ਦਾਖਲਾ ਲੈ ਲਿਆ। ਕਾਲਿਜ ਵਿਚ ਉਹ ਸਾਰੀ ਦਿਹਾੜੀ ਪੜ੍ਹਨ ਵਿਚ ਹੀ ਲੱਗਿਆ ਰਹਿੰਦਾ। ਉਸਦੇ ਹਮਜਮਾਤੀ ਉਸ ਨੂੰ ਕਿਤਾਬੀ ਕੀੜਾ ਕਹਿ ਕੇ ਛੇੜਦੇ। ਉਹ ਕਿਸੇ ਦੀ ਪ੍ਰਵਾਹ ਕਰਦਾ। ਪੇਪਰਾਂ ਵਿਚੋਂ ਉਸ ਨੇ ਸਾਰੀ ਕਲਾਸ ਵਿਚੋਂ ਵੱਧ ਨੰਬਰ ਲਏ।
ਨਵੀਂਆ ਕਲਾਸਾਂ ਦੀ ਪੜਾਈ ਅਜੇ ਸ਼ੁਰੂ ਨਹੀਂ ਹੋਈ ਸੀ। ਕੁਝ ਸਟੂਡੈਂਟ ਬੀ.ਏ ਪਾਰਟ ਟੂ ਵਿਚੋਂ ਦੂਸਰੀ ਵਾਰ ਫੇਲ੍ਹ ਹੋ ਗਏ। ਉਹਨਾਂ ਦੇ ਦਾਖਲੇ ਨੂੰ ਲੈ ਕੇ ਕਾਲਿਜ ਵਿਚ ਹੜਤਾਲ ਸ਼ੁਰੂ ਹੋ ਗਈ।
ਕਾਲਿਜ ਦੇ ਸਾਰੇ ਵਿਦਿਆਰਥੀ ਫੈਡਰੇਸ਼ਨ ਦੇ ਸੱਦੇ ਤੇ ਮੇਨ ਗੇਟ ਤੇ ਇਕੱਠੇ ਹੋ ਗਏ। ਆਗੂਆਂ ਨੇ ਤਕਰੀਰਾਂ ਕੀਤੀਆਂ। ਉਹ ਮਨੇਜਮੈਂਟ ਦੇ ਪ੍ਰਿੰਸੀਪਲ ਦੇ ਖਿਲਾਫ ਨਾਹਰੇ ਲਗਾ ਰਹੇ ਸਨ। ਜੋਗਿੰਦਰ ਵੀ ਪੂਰੁ ਜ਼ੋਰ ਨਾਲ ਦੀ ਗੱਲ ਆਖੀ, “ਦੋਸਤੋ ਗੁਰੂ ਨਾਨਕ ਸਾਹਿਬ ਨੇ ਹਮੇਸ਼ਾਂ ਮਾੜੇ (ਰਸਤੇ ਤੋਂ ਭਟਕੇ) ਲੋਕਾਂ ਨੂੰ ਸਹੀ ਮੰਜ਼ਿਲ ਵੱਲ ਤੋਰਿਆ। ਸਿਰਫ ਪਿਆਰ ਨਾਲ, ਨਾਂ ਕਿ ਉਹਨਾਂ ਨੂੰ ਦੂਰ ਕਰਿਆ। ਤਾਂ ਜੋ ਉਹ ਰਸਤੇ ਤੇ ਹੋਰ ਅੱਗੇ ਵੱਧ ਭੈੜੇ ਕੰਮ ਕਰਨ। ਮੈ ਇਹ ਮੰਨਦਾ ਹਾਂ ਕਿ ਵਿਦਿਆਰਥੀਆਂ ਨੇ ਕਾਲਿਜ ਦੇ ਸਟਾਫ ਦੇ ਨਾਮ ਤੇ ਸਵਾਲੀਆ ਚਿੰਨ੍ਹ ਲਵਾਇਆ। ਪ੍ਰਿੰਸੀਪਲ ਸਾਹਿਬ ਦਾ ਫਰਜ਼ ਬਣਦਾ ਸੀ ਕਿ ਉਹ ਉਹਨਾਂ ਦੇ ਮਾਪਿਆਂ ਨੂੰ ਬੁਲਾ ਕੇ ਸਾਰੀ ਸਥਿਤੀ ਤੋਂ ਜਾਣੂ  ਕਰਵਾਂਉਦੇ ਕਿ ਉਹ ਇਨ੍ਹਾਂ ਨੂੰ ਪੜ੍ਹਨ ਲਈ ਕਹਿਣ ਜਾਂ ਕਿਸੇ ਹੋਰ ਕਿੱਤੇ ਵਿਚ ਪਾਉਣ। ਜਿਸ ਨਾਲ ਇਹਨਾਂ ਦਾ ਭਵਿੱਖ ਤੇ ਕਾਲਿਜ ਦਾ ਨਾਮ ਧੁੰਦਲੇ ਨਾਂ ਹੋਣ। ਇਹਨਾਂ ਨੇ ਨਾਦਰਸ਼ਾਹੀ ਫੁਰਮਾਣ ਕਰ ਦਿੱਤਾ। ਅਸੀਂ ਦਾਖਲਾ ਨਹੀ ਦੇਵਾਂਗੇ। ਇਹ ਸਰਾ-ਸਰ ਧੱਕਾ ਹੈ।” ਜੋਗਿੰਦਰ ਨੂੰ ਬਿਲਕੁਲ ਸੱਚੀ ਲੱਗੀ।
ਹੁਣ ਜੋਗਿੰਦਰ ਪੜ੍ਹਾਈ ਦੇ ਨਾਲ ਯੂਨੀਅਨ ਦੇ ਕੰਮਾਂ ਵਿਚ ਵੀ ਦਿਲਚੱਸਪੀ ਲੈਣ ਲੱਗਾ। ਇਸ ਦੇ ਪ੍ਰਧਾਨ ਨਾਲ ਵਿਚਾਰ ਮੇਲ ਖਾਣ ਲੱਗੇ। ਦੋਵੇਂ ਇਕ ਦੂਸਰੇ ਦੇ ਬਹੁਤ ਨੇੜੇ ਹੋਣ ਲੱਗੇ। ਜੋਗਿੰਦਰ ਯੂਨੀਅਨ ਦੇ ਹਰ ਕੰਮ ਨੂੰ ਬੜੇ ਧਿਆਨ ਨਾਲ ਕਰਦਾ। ਉਹ ਜਲਦੀ ਹੀ ਯੂਨੀਅਨ ਦੇ ਮੈਂਬਰਾਂ ਵਿਚ ਹਰਮਨ ਪਿਆਰਾ ਹੋ ਗਿਆ। ਅਗਲੀ ਚੋਣ ਵਿਚ ਉਸਨੂੰ ਜਨਰਲ ਸੈਕਟਰੀ ਚੁਣ ਲਿਆ ਗਿਆ।
ਇਕ ਦਿਨ ਕਾਲਿਜ ਦੇ ਇਕ ਪ੍ਰੋਗਰਾਮ ਵਿਚ ਜੋਗਿੰਦਰ ਨੂੰ ਕਿਸੇ ਵਿਸ਼ੇ ਤੇ ਬੋਲਣ ਦਾ ਮੌਕਾ ਮਿਲਿਆ। ਉਸ ਨੇ ਐਸਾ ਪ੍ਰਭਾਵਸ਼ਾਲੀ ਲੈਕਚਰ ਕੀਤਾ। ਸਾਰਾ ਸਟਾਫ ਤੇ ਵਿਦਿਆਰਥੀ ਅਸ਼-ਅਸ਼ ਕਰ ਉੱਠੇ। ਉਸਦੇ ਲੈਕਚਰ ਦਾ ਪ੍ਰਭਾਵ ਕਾਲਿਜ ਦੀ ਬਹੁਤ ਸੋਹਣੀ ਅਤੀ ਸੰਜੀਦਾ ਕੁੜੀ ਤੇ ਪਿਆ। ਜੋਗਿੰਦਰ ਦੇ ਬੋਲੇ ਹੋਏ ਲਫ਼ਜ਼ ਮਨਜੀਤ ਦੇ ਕੰਨਾ ਵਿਚ ਹਰ ਵੇਲੇ ਗੂੰਜਦੇ ਰਹਿੰਦੇ। ਮਨਜੀਤ ਨੇ ਮਨ ਵਿਚ ਜੋਗਿੰਦਰ ਨੂੰ ਇਕਾਂਤ ਵਿਚ ਮਿਲਣ ਦੀ ਖਾਹਿਸ਼ ਪੈਦਾ ਕੀਤੀ।
ਮਨਜੀਤ ਕਾਲਿਜ ਵਿਚੋਂ ਸੋਹਣੀਆਂ ਕੁੜੀਆਂ ਵਿਚੋਂ ਉਗਲਾਂ ਤੇ ਗਿਣੀਆਂ ਜਾਣ ਵਾਲੀਆਂ ਕੁੜੀਆਂ ਵਿਚੋਂ ਇਕ ਸੀ। ਬਲੌਰਾਂ ਵਰਗੀਆਂ ਅੱਖਾਂ, ਗੋਰਾ ਨਿਸ਼ੋਹ ਰੰਗ, ਤੂਤ ਦੀ ਲਗਰ ਵਰਗਾ ਸਰੀਰ, ਪੌਣੇ ਛੇ ਫੁੱਟ ਕੱਦ ਵਾਲੀ ਮਨਜੀਤ ਚੰਗੇ ਸਰਦੇ ਸਰਦਾਰਾਂ ਦੀ ਭੈਣ ਸੀ। ਜਿੰਨ੍ਹਾਂ ਕੋਲ ਸੌ ਕਿਲ੍ਹੇ ਤੋਂ ਉੱਪਰ ਜ਼ਮੀਨ ਸੀ। ਹਰ ਵੇਲੇ ਪੰਜ ਸੱਤ ਬਾਡੀਗਾਰਡ ਉਨ੍ਹਾਂ ਨਾਲ ਰਹਿੰਦੇ ਸਨ। ਉਨ੍ਹਾਂ ਦੇ ਵੱਡੇ ਵੱਡੇ ਢਿੱਡਾਂ ਉੱਤੇ ਰੌਂਦਾ ਨਾਲ ਭਰੀਆਂ ਬੈਲਟਾਂ ਵਿਚ

ਰਿਵਾਲਵਰ ਹਰ ਵੇਲੇ ਲਟਕਦੇ ਰਹਿੰਦੇ ਸਨ। ਇਲਾਕੇ ਵਿਚ ਕੋਈ ਵੀ ਉਨਾਂ ਨਾਲ ਪੰਗਾਂ ਲੈਣ ਦੀ ਜੁਰਤ ਨਹੀਂ ਸੀ ਕਰਦਾ। ਮਨਜੀਤ ਦਾ ਸੁਭਾ ਬਹੁਤ ਰਲੌਂਟਾ ਸੀ। ਉਸ ਦੇ ਪਿਆਰ ਦਾ ਰੋਹਬ ਹੀ ਕੁੜੀਆਂ ਉਪਰ ਭਾਰੂ ਸੀ। ਉਹ ਹਰ ਵੇਲੇ ਹੀ ਹੱਸੂ ਹੱਸੂ ਕਰਦੀ ਰਹਿੰਦੀ।

ਇਕ ਦਿਨ ਜੋਗਿੰਦਰ ਕੋਈ ਕਿਤਾਬ ਲੈ ਕੇ ਬਜ਼ਾਰ ਵਿਚੋਂ ਵਾਪਸ ਕਾਲਿਜ ਨੂੰ ਤੁਰਿਆ ਆ ਰਿਹਾ ਸੀ। ਇਕ ਰਿਕਸ਼ਾ ਜੋਗਿੰਦਰ ਦੇ ਕੋਲ ਆ ਕੇ ਰੁਕਿਆ। ਅਵਾਜ਼ ਆਈ "ਜੋਗਿੰਦਰ ਕਾਲਿਜ ਜਾਣਾ"?

ਜੋਗਿੰਦਰ ਨੇ ਸੁਭਾਵਿਕ ਹੀ ਹਾਂ ਆਖ ਦਿੱਤਾ। ਜਦ ਉਸਨੇ ਰਿਕਸ਼ੇ ਵੱਲ ਵੇਖਿਆ ਕਿ ਇਹ ਅਵਾਜ਼ ਕਿਸ ਨੇ ਦਿੱਤੀ ਹੈ। ਮਨਜੀਤ ਨੂੰ ਰਿਕਸ਼ੇ ਵਿਚ ਬੈਠੀ ਵੇਖ ਉਹ ਹੈਰਾਨ ਹੋ ਗਿਆ।

ਮਨਜੀਤ ਨੇ ਆਖਿਆ ਆ ਜਾਉ, ਮੈਂ ਵੀ ਕਾਲਿਜ ਜਾਂ ਰਹੀਂ ਸਾਂ। ਮੈਂ ਤੁਹਾਨੂੰ ਵੇਖ ਕੇ ਸੋਚਿਆ। ਤੁਸੀਂ ਵੀ ਤੁਰ ਕੇ ਜਾਵੋਗੇ। ਚੱਲੋ ਇਕੱਠੇ ਗੱਲਬਾਤਾਂ ਕਰਦੇ ਚੱਲਦੇ ਹਾਂ।

ਜੋਗਿੰਦਰ ਦੋ ਚਿੱਤੀ ਵਿਚ ਹੀ ਰਿਕਸ਼ੇ ਵਿਚ ਬੈਠ ਗਿਆ। ਉਸਨੂੰ ਇਸ ਗੋਰਖ ਧੰਦੇ ਦੀ ਸਮਝ ਨਹੀਂ ਸੀ ਆ ਰਹੀ। ਉਹ ਸੋਚਾਂ ਦੇ ਸਮੁੰਦਰ ਵਿਚ ਗੋਤੇ ਖਾਂਦਾ ਡੁਬਦਾ ਜਾਂਦਾ ਸੀ।

ਮਨਜੀਤ ਨੇ ਉਸ ਦੇ ਹੱਥ ਤੇ ਹੱਥ ਰੱਖਕੇ ਜੋਗਿੰਦਰ ਨੂੰ ਬੁਲਾਇਆ।

ਜੋਗਿੰਦਰ ਨੂੰ ਜਿਵੇਂ ਸੁਪਨੇ ਵਿਚੋਂ ਕਿਸੇ ਨੇ ਜਗਾ ਲਿਆ ਹੋਵੇ, ਉਹ ਤ੍ਰਭਕ ਗਿਆ। ਉਸਦੇ ਮੂੰਹੋਂ ਹਾਂ ਨਿੱਕਲੀ। ਮਨਜੀਤ ਨੇ ਆਖਿਆ, "ਵੇਖੋ ਘਬਰਾਉਣ ਦੀ ਲੋੜ ਨਹੀਂ, ਮੈਂ ਕੋਈ ਅਜਿਹੀ ਲੜਕੀ ਨਹੀਂ, ਜਿਸ ਨਾਲ ਤਹਾਨੂੰ ਵੇਖ ਕੇ ਲੋਕ ਰਾਈ ਦਾ ਪਹਾੜ ਬਣਾਉਣ। ਮੈਂ ਤਹਾਨੂੰ ਬਹੁਤ ਦਿਨਾਂ ਦੀ ਮਿਲਣਾ ਲੋਚਦੀ ਸੀ। ਅੱਜ ਤੁਸੀ ਸਬੱਬ ਨਾਲ ਹੀ ਮਿੱਲ ਪਏ।"

ਜੋਗਿੰਦਰ ਕੁਝ ਹੌਸਲਾ ਕਰਕੇ ਬੋਲਿਆ, "ਦੱਸੋ ਕੀ ਕੰਮ ਹੈ?"

"ਜੋਗਿੰਦਰ ਸਭ ਗੱਲਾਂ ਦੱਸਿਆਂ ਤੋ ਨਹੀਂ ਪਤਾ ਲੱਗਦੀਆਂ। ਕੁਝ ਗੱਲਾਂ ਐਸੀਆਂ ਹੁੰਦੀਆਂ ਹਨ ਜੋ ਬਿਨ੍ਹਾਂ ਬੋਲਿਆਂ ਹੀ ਹੋ ਜਾਂਦੀਆ ਹਨ"। ਮਨਜੀਤ ਨੇ ਕਹਿੰਦੀ ਨੇ ਆਪਣੀ ਬਾਂਹ ਜੋਗਿੰਦਰ ਦੇ ਮੋਢੇ ਤੇ ਰੱਖ ਦਿੱਤੀ। "ਜੋਗਿੰਦਰ ਕਿਸੇ ਤੋਂ ਡਰਨ ਦੀ ਲੋੜ ਨਹੀਂ। ਜੇ ਕੋਈ ਕੁਝ ਬੋਲੇ ਤਾਂ ਮੈਨੂੰ ਦੱਸਣ ਦੀ ਖੇਚਲ ਕਰਨੀ।" ਕਾਲਿਜ ਦਾ ਗੇਟ ਆ ਗਿਆ। ਦੋਵੇਂ ਉੱਤਰ ਕੇ ਆਪਣੇ ਕਲਾਸ ਦੇ ਕਮਰਿਆਂ ਵੱਲ ਚਲੇ ਗਏ।

ਜੋਗਿੰਦਰ ਤੇ ਮਨਜੀਤ ਦੀਆਂ ਮਿਲਣੀਆਂ ਵੱਧਣ ਲੱਗੀਆਂ। ਸੂਤ ਦੇ ਕੱਚੇ ਧਾਗੇ ਪਿਆਰ ਦੇ ਵੱਟ ਨਾਲ ਪੱਕੇ ਹੋਣ ਲੱਗੇ। ਇਹ ਤੰਦਾਂ ਇੰਨੀਆਂ ਪੱਕੀਆ ਹੋ ਗਈਆਂ। ਬਿਨ੍ਹਾਂ ਇਕ ਦੂਜੇ ਦੇ ਦੀਦਾਰ ਤੋਂ ਸਾਰਾ ਦਿਨ ਚੈਨ ਨਾ ਆਉਂਦਾ।

ਇਕ ਦਿਨ ਜੋਗਿੰਦਰ ਨੂੰ ਯੂਨੀਅਨ ਦੇ ਸੱਦੇ ਤੇ ਚੰਡੀਗੜ ਜਾਣਾ ਪੈ ਗਿਆ।

ਮਨਜੀਤ ਦਾ ਭਰਾ ਕਾਰ ਤੇ ਆ ਕੇ ਮਨਜੀਤ ਨੂੰ ਲੈ ਗਿਆ, ਮਨਜੀਤ ਦੀ ਮੰਮੀ ਨੂੰ ਅਚਾਨਕ ਦਿਲ ਦਾ ਦੌਰਾ ਪੈ ਗਿਆ। ਜਾਂਦੀ ਹੋਈ ਮਨਜੀਤ ਤੋਂ ਜਲਦੀ ਵਿਚ ਕਿਸੇ ਸਹੇਲੀ ਨੂੰ ਵੀ ਦੱਸਿਆ ਨਹੀਂ ਗਿਆ ਕਿ ਘਰ ਵਿਚ ਕੀ ਪ੍ਰੌਬਲਮ ਹੈ। ਮਨਜੀਤ ਦੀ ਮੰਮੀ ਕੁਝ ਦਿਨ ਦਾਖਿਲ ਰਹੀ, ਉਸ ਨੂੰ ਹਸਪਤਾਲ ਵਿਚ ਹੀ ਦੂਸਰਾ ਅਟੈਕ ਹੋ ਗਿਆ। ਜਿਸ ਨਾਲ ਉਸਦੀ ਮੌਤ ਹੋ ਗਈ।

ਜੋਗਿੰਦਰ ਜਦ ਵਾਪਿਸ ਆਇਆ, ਉਸਨੇ ਮਨਜੀਤ ਨੂੰ ਬਹੁਤ ਭਾਲਿਆ। ਮਨਜੀਤ ਉਸਨੂੰ ਕਿਤੇ ਨਹੀਂ ਮਿਲੀ। ਉਸਨੇ ਮਨਜੀਤ ਦੇ ਸਹੇਲੀ ਮੰਜੂ ਨੂੰ ਪੁਛਿਆ। ਮੰਜੂ ਨੇ ਦੱਸਿਆ ਕਿ ਉਸਦੇ ਵੀਰ ਜੀ ਆਏ ਸਨ। ਉਸਨੂੰ ਗੱਡੀ ਵਿਚ ਬਿਠਾ ਕੇ ਲੈ ਗਏ ਪਰ ਕਾਰਨ ਦਾ ਕੋਈ ਪਤਾ ਨਹੀਂ ਲੱਗ ਸਕਿਆ।

ਮਹੀਨੇ ਬਾਅਦ ਮਨਜੀਤ ਦੀ ਚਿੱਠੀ ਆਈ, ਉਸਨੇ ਲਿਖਿਆ ਕਿ ਉਸ ਦੀ ਮੰਮੀ ਦੀ ਸਿਹਤ ਅਚਾਨਕ ਖਰਾਬ ਹੋ ਗਈ ਸੀ। ਵੀਰ ਜੀ ਮੈਨੂੰ ਆ ਕੇ ਲੈ ਗਏ। ਮੈਂ ਕਿਸੇ ਨੂੰ ਦੱਸ ਵੀ ਨਹੀਂ ਸਕੀ। ਮੰਮੀ ਜੀ ਹਸਪਤਾਲ ਵਿਚ ਹੀ ਸਰੀਰ ਛੱਡ ਗਏ। ਜੋਗਿੰਦਰ ਮੈਂ ਪੰਦਰਾਂ ਤਰੀਕ ਨੂੰ ਸ਼ਹਿਰ ਆ ਰਹੀਂ ਹਾਂ। ਤੁਸੀ ਠੀਕ ਬਾਰ੍ਹਾਂ ਵਜੇ ਮੈਨੂੰ ਬੱਸ ਅੱਡੇ ਤੇ ਮਿਲਣਾ।

ਜੋਗਿੰਦਰ ਬੱਸ ਸਟੈਂਡ ਤੇ ਪਹੁੰਚ ਗਿਆ, ਮਿਲਣ ਸਾਰ ਜੋਗਿੰਦਰ ਨੇ ਸਤਿ ਸ੍ਰੀ ਅਕਾਲ ਬੁਲਾ ਕੇ ਮੰਮੀ ਦਾ ਅਫਸੋਸ ਕੀਤਾ। ਮਨਜੀਤ ਨੂੰ ਆਖਿਆ, "ਤੂੰ ਜਾਣ ਲੱਗੀ ਕੋਈ ਮੈਸਿਜ਼ ਤਾਂ ਛੱਡ ਜਾਂਦੀ।" ਗੱਲਾਂ ਕਰਦੇ-ਕਰਦੇ ਉਹ ਨੇੜੇ ਹੀ ਇਕ ਦੁਕਾਨ ਤੇ ਚਲੇ ਗਏ। ਚਾਹ ਪੀਦਿਆਂ ਮਨਜੀਤ ਨੂੰ ਪੁਛਿਆ ਕਿ, "ਅੱਜ ਦੀ ਰਾਤ ਤੂੰ ਇਥੇ ਰਹਿਣਾ ਹੋਵੇਗਾ।"

"ਨਹੀਂ ਜੋਗਿੰਦਰ, ਮੈਂ ਅੱਜ ਪਿੰਡ ਵਾਪਸ ਜਾਣਾ ਹੈ। ਮੈਂ ਕਾਲਿਜ ਦੀ ਪੜਾਈ ਛੱਡ ਦਿੱਤੀ ਹੈ। ਅੱਜ ਸਿਰਫ ਤੁਹਾਨੂੰ ਮਿਲਣ ਲਈ ਆਈ ਹਾਂ।" ਕਹਿੰਦੀ ਮਨਜੀਤ ਨੇ ਆਪਣੇ ਪਰਸ ਵਿਚੋਂ ਇਕ ਪਰਚੀ ਕੱਢ ਕੇ ਜੋਗਿੰਦਰ ਨੂੰ ਫੜਾਈ ਇਹ ਮੇਰਾ ਐਡਰਿਸ ਹੈ। ਤੁਸੀਂ ਜਦ ਖਤ ਪਾਉਣਾ ਇਸੇ ਪਤੇ ਤੇ ਹੀ ਪਾਉਣਾ। ਮੈਂ ਡਾਕੀਏ ਨੂੰ

ਆਖ ਦੇਵਾਂਗੀ ਕਿ ਇਸ ਐਡਰਿਸ ਦਾ ਖਤ ਮੈਨੂੰ ਹੀ ਦੇਵੇ। ਚਾਹ ਪੀ ਕੇ ਉਹ ਇਕ ਪਾਰਕ ਵਿਚ ਜਾ ਬੈਠੇ। ਬਹੁਤ ਦੇਰ ਬੈਠੇ ਉਹ ਗੱਲਾਂ ਕਰਦੇ ਰਹੇ। ਸ਼ਾਮ ਨੂੰ ਮਨਜੀਤ ਪਿੰਡ ਚਲੀ ਗਈ।

ਇਕ ਦਿਨ ਮਨਜੀਤ ਆਪਣੇ ਕਮਰੇ ਵਿਚੋਂ ਉਠ ਕੇ ਰਸੋਈ ਵਿਚ ਚਲੀ ਗਈ। ਉਸ ਦਾ ਵੱਡਾ ਭਰਾ ਬਾਹਰੋਂ ਆਇਆ। ਉਹ ਮਨਜੀਤ ਦੇ ਕਮਰੇ ਦਾ ਦਰਵਾਜ਼ਾ ਖੁੱਲਾ ਵੇਖ ਕੇ ਅੰਦਰ ਚਲਾ ਗਿਆ। ਉਸ ਨੇ ਮਨਜੀਤ ਨੂੰ ਚਾਹ ਬਣਾ ਕੇ ਲਿਆਉਣ ਲਈ ਆਖਿਆ। ਮਨਜੀਤ ਚਾਹ ਲੈ ਕੇ ਆ ਗਈ। ਦੋਵੇਂ ਭੈਣ ਭਰਾ ਬੈਠੇ ਚਾਹ ਪੀ ਰਹੇ ਸਨ। ਦਰ੍ਹਾਂ ਵਿਚ ਆ ਕੇ ਡਾਕੀਏ ਨੇ ਅਵਾਜ਼ ਮਾਰ ਕੇ ਆਖਿਆ, "ਭੈਣ ਜੀ, ਤੁਹਾਡਾ ਖਤ ਆਇਆ ਹੈ।" ਮਨਜੀਤ ਦੇ ਉੱਠਣ ਤੋਂ ਪਹਿਲਾਂ ਹੀ ਉਸ ਦੇ ਭਰਾ ਨੇ ਉੱਠ ਕੇ ਖਤ ਫੜ ਲਿਆ। ਖਤ ਦੇ ਬਾਹਰ ਜੇ.ਸਿੰਘ ਪੜ ਕੇ ਉਹ ਮਨਜੀਤ ਵੱਲ ਝਾਕਿਆ। ਉਸ ਨੇ ਚਿੱਠੀ ਖੋਲ੍ਹ ਲਈ। ਜਿਵੇਂ-ਜਿਵੇਂ ਉਹ ਚਿੱਠੀ ਪੜ੍ਹੀ ਗਿਆ, ਉਸ ਦੀਆਂ ਲਾਲ-ਲਾਲ ਮੋਟੀਆਂ ਅੱਖਾਂ ਬਿਜਲੀ ਦੇ ਬਲਵਾਂ ਵਾਗੂੰ ਜਗਣ ਲੱਗੀਆਂ। ਉਸ ਨੇ ਮਨਜੀਤ ਨੂੰ ਕੁਝ ਨਹੀਂ ਆਖਿਆ। ਖਤ ਪੜ੍ਹ ਕੇ ਉਸ ਨੇ ਨੌਕਰ ਨੂੰ ਅਵਾਜ਼ ਮਾਰ ਕੇ ਆਖਿਆ, "ਜਾਹ ਆਪਣੇ ਸਾਰੇ ਬੰਦਿਆਂ ਨੂੰ ਬੁਲਾ ਕੇ ਲਿਆ।" ਥੋੜੇ ਚਿਰ ਵਿਚ ਸਾਰੇ ਇਕੱਠੇ ਹੋ ਗਏ। ਉਹਨਾਂ ਨੂੰ ਕੁਝ ਦੱਸ ਕੇ ਘਰ ਦੀ ਕੱਢੀ ਦੇਸੀ ਸ਼ਰਾਬ ਦੀ ਕੈਨੀ ਚੱਕ ਕੇ ਬਾਹਰਲੇ ਘਰੇ ਚਲੇ ਗਏ।

ਮਨਜੀਤ ਦਾ ਦਿਲ ਕਿਸੇ ਵਾਪਰਨ ਵਾਲੀ ਘਟਨਾ ਨੂੰ ਵੇਖ ਕੇ ਕੰਬ ਰਿਹਾ ਸੀ। ਉਸਨੂੰ ਕੁਝ ਵੀ ਨਹੀਂ ਸੀ ਸੁਝ ਰਿਹਾ ਕਿ ਉਹ ਕੀ ਕਰੇ। ਇਸ ਵਕਤ ਉਹ ਜੋਗਿੰਦਰ ਨੂੰ ਸੁਨੇਹਾ ਵੀ ਨਹੀਂ ਪੁਚਾ ਸਕਦੀ ਸੀ। ਉਹ ਵੀਰਾਂ ਦੀਆਂ ਹਰਕਤਾਂ ਲੁਕ ਛਿੱਪ ਕੇ ਵੇਖ ਰਹੀ ਸੀ।

ਉਹ ਆਪਣੇ ਹਥਿਆਰ ਲੈ ਕੇ ਹਨੂੰਮਾਨ ਦੇ ਮੰਦਰ ਵੱਲ ਚਲੇ ਗਏ। ਉਹ ਸਾਰੇ ਮੁੱਖ ਦਰਵਾਜ਼ੇ ਨੂੰ ਆਪਣਾ ਟਾਰਗਟ ਬਣਾ ਕੇ ਬੈਠ ਗਏ।

ਮਨਜੀਤ ਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਨਿਸਚਾ ਹੋ ਗਿਆ ਕਿ ਉਸ ਦੇ ਭਾਈ ਅੱਜ ਉਸ ਦੇ ਜੋਗਿੰਦਰ ਨੂੰ ਮਾਰ ਦੇਣਗੇ। ਕਿਉਂਕਿ ਅੱਗੇ ਵੀ ਉਹ ਇਸ ਮੰਦਰ ਵਿਚ ਮਿਲਦੇ ਸਨ। ਅੱਜ ਵੀ ਜੋਗਿੰਦਰ ਨੇ ਇਸ ਮੰਦਿਰ ਵਿਚ ਮਿਲਣਾ ਲਿਖਿਆ ਹੋਵੇਗਾ।

ਮਨਜੀਤ ਕਾਫੀ ਸਮਾਂ ਸੋਚਦੀ ਰਹੀ। ਉਹਦੇ ਮਨ ਵਿਚ ਖਿਆਲ ਆਇਆ। ਉਹ ਉਠ ਕੇ ਆਪਣੇ ਛੋਟੇ ਵੀਰ ਦੇ ਕਮਰੇ ਵਿਚ ਗਈ। ਵੀਰ ਵਾਲੇ ਕੱਪੜੇ ਪਾ ਕੇ, ਉਸਦੀ ਬੰਨ੍ਹੀ ਪਈ ਪੱਗ ਵੀ ਆਪਣੇ ਸਿਰ ਤੇ ਰੱਖ ਕੇ ਲੋਈ ਦੀ ਬੁੱਕਲ ਮਾਰ ਕੇ ਦੂਸਰੇ ਰਸਤੇ ਹਨੂੰਮਾਨ ਦੇ ਮੰਦਿਰ ਵੱਲ ਚੱਲ ਪਈ। ਜਦ ਉਹ ਮੰਦਿਰ ਦੇ ਦਰਵਾਜ਼ੇ ਕੋਲ ਪਹੁੰਚੀ। ਇਕ ਦਮ ਗੋਲੀਆਂ ਦਾ ਮੀਂਹ ਉਸਦੀ ਛਾਤੀ ਤੇ ਵਰ੍ਹਿਆ। ਮਨਜੀਤ ਧਰਤੀ ਤੇ ਚੌਫਾਲ ਜਾ ਪਈ। ਤੜਫਦੀ ਮਿੱਟੀ ਠੰਡੀ ਹੋ ਗਈ।

"ਅਮਰਜੀਤ ਸਿੰਘ ਸਿੱਧੂ
ਬੱਧਨੀ ਵਾਲਾ।"

# ਸੱਚ ਦਾ ਮਾਰਿਗ

ਮੈ ਦੁਕਾਨ ਦੇ ਮਗਰ ਬਣੇ ਹੋਏ ਕੈਬਨ ਵਿਚ ਬੈਠਾ ਅਖਬਾਰ ਨੂੰ ਭੇਜਣ ਲਈ ਖਬਰਾਂ ਅਤੇ ਹਫਤਾ-ਵਾਰੀ ਛੱਪਣ ਵਾਲਾ ਮੈਟਰ ਲਿਖ ਰਿਹਾ ਸਾਂ। ਇਕ ਮਾਰੂਤੀ ਵੈਨ ਦੁਕਾਨ ਦੇ ਅੱਗੇ ਆ ਕੇ ਰੁਕੀ। ਦੋ ਨੌਜਵਾਨ ਜਿਨਾਂ ਦੀ ਉਮਰ ਬਾਈ ਚੌਵੀ ਸਾਲ ਦੀ ਹੋਵੇਗੀ, ਉਤਰ ਕੇ ਦੁਕਾਨ ਦੇ ਅੰਦਰ ਆਏ। ਉਨਾਂ ਨੇ ਕਾਊਟਰ ਉਪਰ ਬੈਠੇ ਹੋਏ ਮੇਰੇ ਛੋਟੇ ਵੀਰ ਦਲਜੀਤ ਨੂੰ ਸਤਿ ਸ੍ਰੀ ਅਕਾਲ ਬੁਲਾਈ ਅਤੇ ਬੈਂਚ ਉਪਰ ਬੈਠ ਗਏ। ਦਲਜੀਤ ਨੇ ਉਨਾਂ ਨੂੰ ਚਾਹ ਪਾਣੀ ਪੁਛਿਆ। ਗਰਮੀ ਕਾਫੀ ਸੀ। ਉਨਾਂ ਨੇ ਪਾਣੀ ਪੀਣ ਦੀ ਇੱਛਾ ਪ੍ਰਗਟਾਈ। ਦਲਜੀਤ ਪਾਣੀ ਦਾ ਜੱਗ ਭਰਨ ਲਈ ਕੈਂਬਨ ਵਿਚ ਆਇਆ, ਉਹ ਮੈਨੂੰ ਵੀ ਦੱਸ ਗਿਆ ਕਿ ਦੋ ਓਪਰੇ ਜਿਹੇ ਨੌਜਵਾਨ ਆਏ ਹਨ। ਉਹ ਪਾਣੀ ਦਾ ਜੱਗ ਭਰ ਕੇ ਲੈ ਗਿਆ। ਉਹਨਾਂ ਦੋਨਾਂ ਨੇ ਪਾਣੀ ਪੀ ਕੇ ਦਲਜੀਤ ਨੂੰ ਆਖਿਆ। "ਆਪਣਾ ਇਕ ਸਿੰਘ ਗੱਡੀ ਵਿਚ ਬੈਠਾ ਹੈ ਉਸ ਨੂੰ ਵੀ ਪਾਣੀ ਪਿਆ ਆਵੋ ।"ਛੋਟਾ ਭਾਈ ਉਸਨੂੰ ਵੀ ਪਾਣੀ ਪਿਆ ਕੇ ਆਪਣੀ ਸੀਟ ਤੇ ਆ ਬੈਠਾ। ਇਕ ਨੌਜਵਾਨ ਨੇ ਦਲਜੀਤ ਨੂੰ ਕਿਹਾ ਕਿ "ਅਸੀ ਅਖਬਾਰ ਵਿਚ ਇਸ਼ਤਿਹਾਰ ਦੇਣ ਲਈ ਆਏ ਹਾਂ ।" ਇਹ ਆਖਦੇ ਹੋਏ ਉਸ ਨੇ ਬੈਗ ਵਿਚੋਂ ਕੁਝ ਕਾਗਜ ਕੱਢੇ ਤੇ ਦਲਜੀਤ ਨੂੰ ਫੜਾਉਣ ਲੱਗਾ। ਪ੍ਰੈੱਸ ਰਿਪੋਟਰ ਵੱਡੇ ਵੀਰ ਜੀ ਹਨ ਮੈ ਤਹਾਨੂੰ ਉਨਾਂ ਨਾਲ ਮਿਲਾ ਦਿੰਦਾ ਹਾਂ। ਦਲਜੀਤ ਨੇ ਮੇਰੇ ਕੋਲ ਆ

ਕੇ ਦੱਸਿਆ ਕਿ ਉਹ ਇਸ਼ਤਿਹਾਰ ਦੇਣ ਲਈ ਆਏ ਹਨ। ਮੈ ਆਖਿਆ ਉਨਾਂ ਨੂੰ ਮੇਰੇ ਕੋਲ ਅੰਦਰ ਭੇਜ ਦੇਵੋ। ਅਤੇ ਦਲਜੀਤ ਨੂੰ ਚਾਹ ਲਿਆਉਣ ਲਈ ਆਖਿਆ।
ਮੇਰੇ ਕੋਲ ਅੰਦਰ ਆ ਕੇ ਹੱਥ ਮਿਲਾਕੇ ਕੁਰਸੀਆਂ ਤੇ ਬੈਠ ਗਏ। ਮੈ ਆਖਿਆ ਹਾਂ "ਵੀਰ ਜੀ ਹੁਕਮ ਕਰੋ। ਕੀ ਸੇਵਾ ਕਰ ਸਕਦਾ ਹਾਂ ਆਪਦੀ ।" ਇਕ ਦੇ ਹੱਥ ਵਿਚ ਜੋ ਕਾਗਜ ਸਨ ਉਸਨੇ ਮੇਰੇ ਵੱਲ ਵਧਾ ਦਿੱਤੇ। ਮੈਂ ਦੇਖਿਆ, ਦੋ ਇਸ਼ਤਿਹਾਰ ਸਨ ਤੇ ਤਿੰਨ ਪ੍ਰੈੱਸ ਨੋਟ। ਮੈ ਇਸ਼ਤਿਹਾਰ ਪੜ੍ਹੇ ਤੇ ਕੱਟ-ਕੱਟਾ ਕੇ ਠੀਕ ਕਰਕੇ ਮੈਟਰ ਦੇ ਹਿਸਾਬ ਨਾਲ ਪੈਸੇ ਜੋ ਬਣਦੇ ਸਨ ਦੱਸ ਦਿੱਤੇ। ਉਨਾਂ ਨੇ ਮੈਨੂੰ ਪੈਸੇ ਦੇ ਦਿੱਤੇ। ਛੋਟਾ ਭਾਈ ਚਾਹ ਲੈ ਕੇ ਆ ਗਿਆ। ਅਸੀ ਚਾਹ ਪੀ ਰਹੇ ਸਾਂ। ਉਨਾਂ ਵਿਚੋਂ ਇਕਨੇ ਮੈਨੂੰ ਆਖਿਆ। ਭਾਈ ਸਾਹਿਬ ਅਸੀ ਤੁਹਾਨੂੰ ਇਕ ਤਕਲੀਫ ਦੇਣੀ ਚਾਹੁੰਦੇ ਹਾਂ। ਸਾਨੂੰ ਉਮੀਦ ਹੈ ਤੁਸੀ ਸਾਡੀ ਜਰੂਰ ਮਦਦ ਕਰੋਗੇ।
"ਦੱਸੋ ਕੀ ਗੱਲ ਹੈ , ਮੈ ਤਾ ਦਿਨ ਰਾਤ ਮਦਦ ਲਈ ਤਿਆਰ ਹਾਂ। ਪਰ ਮਦਦ ਮੇਰੇ ਕੋਲੋ ਉਸੇ ਤਰਾਂ ਦੀ ਲੈਣਾ ਜੋ ਮੈ ਕਰ ਸਕਦਾ ਹੋਵਾਂ। ਵੇਖਣਾ ਕਿਧਰੇ ਹਥਿਆਰ ਚੁੱਕਣ ਨੂੰ ਨਾ ਕਹਿ ਦੇਣਾ।ਏਸ ਤਰਾਂ ਦਾ ਕੰਮ ਨਹੀ ਹੋਣਾ ਬਾਬਾ ।"
ਉਹਨਾਂ ਨੇ ਹੱਸ ਕੇ ਕਿਹਾ, "ਨਹੀ ਜੀ, ਨਹੀ, ਤਹਾਨੂੰ ਤਾਂ ਤੁਹਾਡੀ ਸਟੇਨਗੰਨ ਹੀ ਮੁਬਾਰਕ ਹੋਵੇ। ਸਾਡੀ ਸਟੇਨਗੰਨ ਜਿੱਥੇ ਚਲਦੀ ਹੈ ਉਥੇ ਹੀ ਭੜਥੂ ਪਾਉਦੀ ਹੈ।ਪਰ ਤੁਹਾਡੀ ਸਟੇਨਗੰਨ ਤਾਂ ਬੁਲਟ ਪਰੂਫ ਗੱਡੀਆਂ ਤੇ ਜਾਕਟਾ ਦੇ ਅੰਦਰ ਵੀ ਮਾਰ ਕਰਦੀ ਹੈ ।"
"ਹਾਂ ਦੱਸੋ! ਮੈ ਕੀ ਸੇਵਾ ਕਰ ਸਕਦਾ ਹਾਂ ।"
"ਐਥੇ ਨੇੜੇ ਹੀ ਸਾਡੀ ਜਥੇਬੰਦੀ ਦੇ ਜਥੇਦਾਰ ਆਏ ਹੋਏ ਨੇ। ਉਹ ਤਹਾਨੂੰ ਮਿਲਣਾ ਚਾਹੁੰਦੇ ਨੇ। ਪਿਛਲੇ ਹਫਤੇ ਜੋ ਪੁਲਿਸ ਮੁਕਾਬਲਾ ਹੋਇਆ ਸੀ ਉਸ ਦੀ ਸੱਚੀ ਰਿਪੋਰਟ ਤੁਹਾਡੇ ਵਲੋਂ ਅਖਬਾਰਾਂ ਵਿਚ ਛਪੀ ਸੀ, ਉਸਨੂੰ ਪੜ੍ਹ ਕੇ ਉਨਾਂ ਨੇ ਤਹਾਨੂੰ ਮਿਲਣ ਦੀ ਇੱਛਾ ਪ੍ਰਗਟਾਈ ਸੀ। ਅੱਜ ਉਹ ਤਹਾਨੂੰ ਮਿਲਣ ਲਈ ਇਧਰ ਆਏ ਹੋਏ ਨੇ। ਤੁਸੀ ਮਿਹਰਬਾਨੀ ਕਰਕੇ ਸਾਡੇ ਨਾਲ ਚੱਲੋ ।" ਇਹ ਆਖ ਕੇ ਉਹ ਮੇਰੇ ਮੂੰਹ ਵੱਲ ਤੱਕਣ ਲੱਗੇ। ਮੈ ਕੀ ਕਹਿੰਦਾ ਹਾਂ।
ਮੈ ਉਨਾਂ ਨਾਲ ਜਾਣ ਲਈ ਹਾ ਕਰ ਦਿੱਤੀ। ਮੈ ਦਲਜੀਤ ਨੂੰ ਕੋਲ ਬੁਲਾ ਕੇ ਸਾਰੀ ਕਹਾਣੀ ਦੱਸ ਦਿੱਤੀ। ਮੈ ਭਾਈ ਸਾਹਿਬ ਹੋਰਾਂ ਨਾਲ ਜਾ ਰਿਹਾ ਹਾਂ, ਦੋ ਕੁ ਘੰਟਿਆ ਵਿਚ ਵਾਪਸ ਆ ਜਾਵਾਗਾਂ।
ਮੇਰੀ ਗੱਲ ਸੁਣ ਕੇ ਇਕ ਨੇ ਆਖਿਆ, "ਹੋ ਸਕਦਾ ਹੈ ਟਾਇਮ ਵੱਧ ਲੱਗ ਜਾਵੇ। ਫਿਕਰ ਨਹੀ ਕਰਨਾ।ਜਾਣਾ ਆਪਣੀ ਮਰਜੀ ਨਾਲ, ਆਉਣਾ ਅਗਲੇ ਦੀ ਮਰਜੀ ਨਾਲ। ਅਸੀ ਆਪ ਹੀ ਇਨਾਂ ਨੂੰ ਛੱਡ ਕੇ ਜਾਵਾਂਗੇ ।"ਮੈ ਨੋਟ-ਬੁਕ ਚੁੱਕੀ। ਉਨਾਂ ਦੇ ਨਾਲ ਵੈਨ ਵਿਚ ਬੈਠ ਗਿਆ।
ਵੈਨ ਉਨਾਂ ਨਹਿਰ ਦੀ ਪਟੜੀ ਮੋੜ ਲਈ। ਮੈ ਮਨ ਵਿਚ ਸੋਚਦਾ ਸਾਂ। ਕਿ ਐਥੇ ਨੇੜੇ ਕਿਸੇ ਮੋਟਰ ਤੇ ਬੈਠੇ ਹੋਣਗੇ। ਗੱਡੀ ਅੱਧਾ ਘੰਟਾ ਨਹਿਰ ਦੀ ਪਟੜੀ ਤੇ ਅੱਗੇ ਇਕ ਲਿੰਕ ਸੜਕ ਨੂੰ ਮੁੜ ਗਈ। ਜਦ ਲਿੰਕ ਸੜਕ ਤੇ ਮੁੜੀ ਤਾਂ ਮੈ ਉਨਾਂ ਨੂੰ ਪੁਛਿਆ' "ਤੁਸੀ ਤਾਂ ਕਹਿੰਦੇ ਸੀ ਨੇੜੇ ਹੀ ਜਾਣਾ ਹੈ। ਪਰ ਆਪਾਂ ਤਾਂ ਬਹੁਤ ਦੂਰ ਆ ਗਏ ਹਾਂ। ਹੋਰ ਕਿੰਨਾ ਕੋ ਸਫਰ ਬਾਕੀ ਹੈ ।"
"ਬੱਸ ਹੁਣ ਤਾਂ ਪੰਦਰਾ ਕੋ ਮਿੰਟ ਹੋਰ ਲੱਗਣਗੇ ।" ਇਕ ਨੇ ਆਖਿਆ। ਦੂਸਰਾ ਮੇਰੇ ਵੱਲ ਝਾਕ ਕੇ ਕਹਿੰਦਾ, ਭਾਈ ਸਾਹਿਬ ਡਰੋ ਨਾ। ਅਸੀ ਓਪਰੇ ਨਹੀ ਤੁਹਾਡੇ ਗੁਆਂਢੀ ਹਾਂ।" ਉਸ ਨੇ ਮੈਨੂੰ ਆਪਣੇ ਬਾਰੇ ਦੱਸਿਆ। ਉਸਦਾ ਵੱਡਾ ਭਰਾ ਮੇਰਾ ਕਲਾਸ ਫੈਲੋ ਸੀ। ਪੀ.ਸੀ.ਐੱਸ. ਕਰਕੇ ਅੱਜ ਕੱਲ ਉਹ ਚੰਡੀਗੜ ਸੈਕਟਰੀਏਟ ਵਿਚ ਨੌਕਰੀ ਕਰਦਾ ਸੀ। ਉਥੇ ਹੀ ਕੋਠੀ ਬਣਾਈ ਬੈਠਾ ਸੀ। ਬੱਚੇ ਵੀ ਚੰਡੀਗੜ ਪੜ੍ਹ ਰਹੇ ਸਨ। ਮੈ ਉਸ ਦਾ ਹਾਲ-ਚਾਲ ਪੁੱਛਿਆ।
"ਉਹ ਤਾਂ ਭਾਈ ਸਾਹਿਬ ਮੌਜਾਂ ਮਾਣ ਰਹੇ ਹਨ। ਦੋ ਮਹੀਨੇ ਹੋ ਗਏ ਮਿਲਿਆ ਨੂੰ, ਕਹਿੰਦੇ ਸੀ। ਸਰਕਾਰੀ ਖਰਚੇ ਤੇ ਅਮਰੀਕਾ ਜਾ ਰਹੇ ਹਾਂ। ਵੀਹ ਦਿਨ ਦਾ ਟੂਰ ਸੀ। ਹੋ ਸਕਦਾ ਹੈ ਚਲੇ ਗਏ ਹੋਣ।"
ਅਸੀ ਗੱਲਾਂ ਕਰ ਰਹੇ ਸਾਂ ਕਿ ਸਾਡੀ ਵੈਨ ਇਕ ਕੱਚੇ ਰਸਤੇ ਮੁੜ ਗਈ। ਜਦੋ ਸਾਮ੍ਹਣੇ ਨਿਗ੍ਹਾ ਮਾਰੀ, ਕੋਈ ਪੰਦਰਾ ਵੀਹ ਕਿਲੇ ਅੱਗੇ ਕੋਠੀ ਨੁਮਾ ਘਰ ਨਜ਼ਰ ਆਇਆ। ਜਿਸਦੇ ਦੇ ਸਾਮ੍ਹਣੇ ਦੋ ਜੀਪਾਂ ਖੜੀਆਂ ਸਨ। ਸਾਡੀ ਵੈਨ ਉਥੇ ਜਾ ਖੜੀ ਹੋਈ। ਮੈ ਉਨਾਂ ਦੇ ਨਾਲ ਉਤਰ ਕੇ ਘਰ ਦੇ ਅੰਦਰ ਚਲਿਆ ਗਿਆ। ਔਰਤਾਂ ਘਰ ਦੇ ਕੰਮ-ਧੰਦੇ ਲੱਗੀਆਂ ਸਨ। ਉਨਾਂ ਨੇ ਸਤਿਕਾਰ ਨਾਲ ਸਾਨੂੰ ਸਤਿ ਸ੍ਰੀ ਅਕਾਲ ਬੁਲਾਈ। ਸਾਨੂੰ ਚੁਬਾਰੇ ਵਿਚ ਜਾਣ ਦਾ ਇਸ਼ਾਰਾ ਕਰ ਦਿੱਤਾ। ਅਸੀ ਤਿੰਨ ਜਾਣੇ ਚੁਬਾਰੇ ਵਿਚ ਜਾਣ ਲਈ ਪੌੜੀਆਂ ਚੜ੍ਹ ਗਏ। ਵੈਨ ਚਲਾਉਣ ਵਾਲਾ ਗੱਬਰੂ ਥੱਲੇ ਹੀ ਰਹਿ ਗਿਆ। ਮੈਨੂੰ ਮਹਿਸੂਸ ਹੋਇਆ ਕਿ ਉਹ ਇਸੇ ਘਰ ਦਾ ਮੈਬਰ ਹੈ। ਸਿਰਫ ਇਨ੍ਹਾਂ ਦੇ ਨਾਲ ਗੱਡੀ ਲੈ ਕੇ ਗਿਆ ਹੋਵੇਗਾ।

ਅਸੀ ਉਪਰ ਚਲੇ ਗਏ। ਅੱਗੇ ਚਾਰ ਨੌਜਵਾਨ ਮੰਜਿਆ ਉਪਰ ਬੈਠੇ ਸਨ। ਜਿਨਾਂ ਨੇ ਉਠ ਕੇ ਸਾਨੂੰ ਫਤਹਿ ਬੁਲਾਈ। ਅਸੀ ਫਤਹਿ ਦਾ ਜਵਾਬ ਦੇ ਕੇ ਕੋਲ ਪਏ ਸੋਫਿਆ ਉਪਰ ਬੈਠ ਗਏ। ਮੇਰੇ ਨਾਲ ਆਏ ਨੌਜਵਾਨ ਨੇ ਜਾਣ-ਪਹਿਚਾਣ ਕਰਵਾਈ। ਇੰਨੇ ਚਿਰ ਨੂੰ ਥੱਲਿਓ ਘੰਟੀ ਵੱਜੀ। ਇਕ ਨੌਜਵਾਨ ਪਾਣੀ ਦਾ ਗਲਾਸ ਲੈ ਕੇ ਆ ਗਿਆ। ਅਸੀ ਪਾਣੀ ਪੀਤਾ, ਗੱਲਾਂ ਕਰਨ ਲੱਗੇ। ਉਹ ਚਾਰ ਨੌਜਵਾਨ ਬਹੁਤ ਹੀ ਫੁਰਤੀਲੇ ਸਨ। ਉਨਾਂ ਦੀ ਅੱਖ ਮਿਰਗ ਵਾਗੂੰ ਚਾਰੇ ਪਾਸੇ ਘੁੰਮਦੀ ਸੀ। ਬੋਲੀ ਇਨੀ ਮਿੱਠੀ ਕਿ ਗੱਲਾਂ ਕਰਦਿਆ ਦੇ ਮੂੰਹੋ ਫੁੱਲ ਕਿਰਦੇ ਸਨ। ਦੱਸਣ ਵਾਲੇ ਤੋਂ ਪਤਾ ਲੱਗਿਆ ਕਿ ਇਹ ਸਿੰਘ ਲੈਫਟੀਨੈਂਟ ਜਰਨਲ ਤੇ ਇਹ ਤਿੰਨ ਏਰੀਆ ਕਮਾਂਡਰ ਹਨ। ਪਹਿਲਾਂ ਤਾਂ ਉਹਨਾਂ ਨੇ ਮੇਰੇ ਨਾਲ ਮੇਰੇ ਵਲੋ ਲੱਗਦੇ ਜਥੇਬੰਦੀਆਂ ਦੇ ਪ੍ਰੈੱਸ ਨੋਟ ਤੇ ਮੇਰੇ ਹਫਤਾ ਵਾਰੀ ਛਪਦੇ ਕਾਲਮ "ਸੱਥਾਂ ਬੋਲਦੀਆ" ਦੀ ਸ਼ਲਾਘਾ ਕੀਤੀ। ਉਨਾਂ ਨੇ ਆਖਿਆ, "ਇਸ ਨਾਲ ਲਹਿਰ ਨੂੰ ਬਹੁਤ ਉਤਸ਼ਾਹ ਮਿਲਦਾ ਹੈ। ਇਹ ਇਕ ਬਹੁਤ ਵੱਡੀ ਮੱਦਦ ਹੈ। ਤੁਹਾਡੀ ਲਿਖਣੀ ਨਾਲ ਲੋਕਾਂ ਅੱਗੇ ਸੱਚਾਈ ਪੇਸ਼ ਹੋ ਜਾਂਦੀ ਹੈ।"

ਮੈ ਆਖਿਆ, "ਇਹ ਤਾਂ ਇਕ ਲੇਖਕ, ਪੱਤਰਕਾਰ ਦਾ ਫਰਜ਼ ਹੈ। ਸੱਚ ਨੂੰ ਸੱਚ ਲਿਖਣਾ। ਪਰ ਬਾਈ ਜੀ ਮੈਂ ਤਾਂ ਜੋ ਲੋਕ ਕਹਿੰਦੇ ਨੇ ਉਸ ਸੱਚ ਨੂੰ ਹੀ ਲਿਖਦਾ ਹਾਂ। ਗੱਲਾਂ ਮੈਨੂੰ ਲੋਕ ਦੱਸਦੇ ਹਨ। ਮੈ ਚੌਕੀਦਾਰ ਵਾਗੂੰ ਢੰਡੋਰਾ ਪਿੱਟ ਦਿੰਦਾ ਹਾਂ। ਇਹ ਮੇਰਾ ਫਰਜ਼ ਬਣਦਾ ਹੈ। ਇਕ ਪੱਤਰਕਾਰ ਦੇ ਨਾਤੇ।"

ਉਨਾਂ ਮੈਨੂੰ ਆਪਣੇ ਕੀਤੇ ਹੋਏ ਕੰਮਾ ਦੀ ਸੂਚੀ ਦਿੱਤੀ। ਕਈ ਕੇਸਾਂ ਦੀ ਜੁੰਮੇਵਾਰੀ ਉਨਾਂ ਨੇ ਆਪਣੇ ਸਿਰ ਲਈ। ਮੈਂ ਉਨਾਂ ਦੇ ਪ੍ਰੈੱਸ ਨੋਟ ਅਤੇ ਖ਼ਬਰਾਂ ਲੈ ਕੇ ਲੈਫਟੀਨੈਂਟ ਜਰਨਲ ਨੂੰ ਕਿਹਾ, "ਮੇਰੀ ਤਮੰਨਾ ਹੈ ਕਿ ਆਪ ਨਾਲ ਇਕੱਲਿਆਂ ਬੈਠ ਕੇ ਕੁਝ ਵਿਚਾਰ ਸਾਂਝੇ ਕਰਾਂ। ਜੇ ਆਪ ਮੁਨਾਸਬ ਸਮਝੋਂ ਤਾਂ।"

ਉਸ ਨੇ ਹੱਸ ਕੇ ਆਖਿਆ, "ਜਿਵੇਂ ਤੁਹਾਡੀ ਮਰਜ਼ੀ।" ਉਸ ਨੇ ਆਪਣੇ ਸਾਥੀਆਂ ਨੂੰ ਆਖਿਆ, "ਉਹ ਨਾਲ ਦੇ ਕਮਰੇ ਵਿਚ ਚਲੇ ਜਾਣ।"

ਇੰਨੇ ਚਿਰ ਨੂੰ ਫਿਰ ਘੰਟੀ ਵੱਜੀ ਪਹਿਲਾਂ ਵਾਲਾ ਆਦਮੀ ਦੁੱਧ ਦੇ ਗਲਾਸਾਂ ਦੀ ਟਰੇਅ ਲੈ ਕੇ ਆ ਗਿਆ। ਸਾਡੇ ਕੋਲ ਦੋ ਗਲਾਸ਼ ਰੱਖ ਕੇ ਬਾਕੀ ਦੂਸਰੇ ਕਮਰੇ ਵਿਚ ਲੈ ਗਿਆ।

ਮੈ ਦੁੱਧ ਦੀ ਘੁਟ ਭਰੀ ਤੇ ਉਨਾਂ ਨੂੰ ਆਖਿਆ, "ਆਪਾਂ ਦੁੱਧ ਪੀਂਦੇ ਨਾਲ ਗੱਲਾਂ ਦਾ ਸਿਲਸਿਲਾ ਵੀ ਚਾਲੂ ਕਰ ਲਈਏ।" ਉਸ ਨੇ ਹਾਂ ਵਿਚ ਸਿਰ ਹਿਲਾ ਦਿੱਤਾ।

ਮੇਰਾ ਸਵਾਲ ਸੀ ਕਿ, "ਤੁਸੀ ਲਹਿਰ ਵਿਚ ਕਦੋਂ, ਕਿਵੇਂ ਤੇ ਕਿਉਂ ਜੁੜੇ। ਤੁਹਾਡੇ ਮਨ ਵਿਚ ਕੌਮ ਦੀ ਸੇਵਾ ਦਾ ਜਜਬਾ ਕਿਵੇਂ ਪੈਦਾ ਹੋਇਆ।"

"ਸਿੱਖੀ ਦਾ ਜਜਬਾ ਤਾਂ ਬਚਪਨ ਤੋ ਮਨ ਵਿਚ ਸੀ। ਮੇਰੇ ਮਾਤਾ ਜੀ ਹਮੇਸ਼ਾ ਹੀ ਛੋਟੇ ਸਾਹਿਬਜਾਦਿਆਂ ਦੀ ਸ਼ਹੀਦੀ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਸੁਖਾ ਸਿੰਘ, ਮਹਿਤਾਬ ਸਿੰਘ ਅਤੇ ਮਾਤਾ ਸੁਲੱਖਣੀ ਦੀਆਂ ਕਹਾਣੀਆਂ ਸੁਣਾਉਦੀ ਰਹਿੰਦੀ ਸੀ। ਪੜ੍ਹਨ ਲੱਗੇ ਤਾਂ ਕਿਤਾਬਾਂ ਪੜ੍ਹਨ ਦਾ ਸੌਂਕ ਪੈਦਾ ਹੋ ਗਿਆ। ਕਿਸੇ ਮੇਲੇ ਤੇ ਜਾਣ ਵੇਲੇ ਘਰਦਿਆਂ ਨੇ ਖਾਣ-ਪੀਣ ਨੂੰ ਪੈਸੇ ਦੇਣੇ। ਮੈ ਉਨਾਂ ਪੈਸਿਆ ਦੀ ਕੋਈ ਨਾ ਕੋਈ ਧਾਰਮਿਕ ਕਿਤਾਬ ਖਰੀਦ ਲਿਆਉਣੀ, ਜਿਨ੍ਹਾਂ ਨੂੰ ਪੜ ਕੇ ਮਨ ਹਮੇਸ਼ਾ ਅਨਿਆ ਦੇ ਵਿਰੁੱਧ ਲੜਨ ਲਈ ਪਰਪੱਕ ਹੁੰਦਾ ਰਿਹਾ। ਮੈ ਇਥੇ ਇਕ ਗੱਲ ਤਹਾਨੂੰ ਦੱਸਣੀ ਜਰੂਰੀ ਸਮਝੂੰਗਾ। ਕਿ ਕਿਸੇ ਨਾ ਕਿਸੇ ਕੰਮ ਵਿਚ ਪੈਣ ਲਈ ਕੋਈ ਨਾਂ ਕੋਈ ਕਾਰਨ ਜਰੂਰ ਬਣਦਾ ਹੈ। ਮੇਰੇ ਨਾਲ ਵੀ ਇਕ ਘਟਨਾ ਵਾਪਰੀ ਜਿਸਨੇ ਨੇ ਮੈਨੂੰ ਸੰਘਰਸ ਤੇ ਚੱਲਣ ਦੀ ਸਮਰੱਥਾ ਬਖਸੀ। ਉਹ ਇਹ ਸੀ ਬਾਪੂ ਜੀ ਹੋਰਾਂ ਦਾ ਸਾਡੇ ਖੇਤ ਦੇ ਗੁਆਂਢੀ ਨੰਬਰਦਾਰ ਨਾਲ ਪਾਣੀ ਦਾ ਰੌਲਾ ਪੈ ਗਿਆ। ਪਾਣੀ ਦੀ ਵਾਰੀ ਤੇ ਲੜਾਈ ਪੈ ਗਈ। ਸਾਡੇ ਸੀਰੀ ਤੋਂ ਨੰਬਰਦਾਰ ਦੇ ਮੁੰਡੇ ਦੀ ਲੱਤ ਟੁੱਟ ਗਈ। ਬਾਪੂ ਜੀ ਤੇ ਵੱਡੇ ਵੀਰ ਤੇ ਪਰਚਾ ਹੋ ਗਿਆ। ਉਨ੍ਹਾਂ ਨੂੰ ਪੁਲਿਸ ਨੇ ਫੜ ਕੇ ਜੇਲ ਭੇਜ ਦਿੱਤਾ। ਨੰਬਰਦਾਰ ਕਾ ਕੋਈ ਰਿਸ਼ਤੇਦਾਰ ਮੰਤਰੀ ਸੀ। ਉਸ ਨੇ ਉਸਦੀ ਸਿਫਾਰਸ਼ ਨਾਲ ਜ਼ਮਾਨਤ ਨਹੀ ਹੋਣ ਦਿੱਤੀ। ਉਲਟਾ ਪੁਲਿਸ ਨੇ ਮੈਨੂੰ ਵੀ ਆਕੇ ਤੰਗ ਕਰਨਾ ਸੁਰੂ ਕਰ ਦਿੱਤਾ। ਮੈ ਸਾਡੇ ਸਰਪੰਚ ਨੂੰ ਆਖਿਆ ਕਿ ਉਹ ਥਾਣੇਦਾਰ ਨੂੰ ਆਖੇ ਕਿ ਮੈ ਤਾਂ ਕਿਸੇ ਲੜਾਈ ਵਿਚ ਨਹੀ ਸੀ ਮੈਨੂੰ ਕਿਉਂ ਤੰਗ ਕਰਦੇ ਨੇ। ਜਦ ਸਰਪੰਚ ਨੇ ਥਾਣੇਦਾਰ ਨੂੰ ਆਖਿਆ ਤਾ ਉਸ ਨੇ ਅੱਗੋ ਇਹ ਗੱਲ ਆਖੀ ਕਿ ਮੰਤਰੀ ਸਾਹਿਬ ਦਾ ਫੋਨ ਆਇਆ ਹੈ ਕਿ ਇਸ ਤੇ ਕੋਈ ਅਸਲਾ ਪਾ ਕੇ ਖਾੜਕੂ ਬਣਾ ਕੇ ਜੇਲ ਭੇਜੋ। ਦੱਸੋ ਸਰਪੰਚ ਸਾਹਿਬ ਮੰਤਰੀ ਦੀ ਤਾਂ ਮੰਨਣੀ ਹੀ ਪਊ। ਮੈ ਆਪਣੇ ਮਨ ਵਿਚ ਫੈਸਲਾ ਕੀਤਾ। ਜੇ ਸਰਕਾਰ ਖੁਦ ਹੀ ਮੈਨੂੰ ਖਾੜਕੂ ਬਣ ਕੇ ਜੇਲ ਭੇਜਣਾ ਚਾਹੁੰਦੀ ਹੈ। ਕਿਉ ਆਪ ਹੀ ਨਾ ਕੌਮ ਦੀ ਸੇਵਾ ਵਿਚ ਜੁਟ ਜਾਈਏ। ਮੈ ਉਸੇ ਦਿਨ ਘਰੋ ਦੋ-ਤਿੰਨ ਸੂਟ ਝੋਲੇ ਵਿਚ ਪਾਏ। ਸ੍ਰੀ ਅੰਮ੍ਰਿਤਸਰ ਸਾਹਿਬ ਜਾਣ ਲਈ ਬੱਸ ਚੜ ਗਿਆ। ਮੈ ਦਰਬਾਰ ਸਾਹਿਬ ਗੁਰੂ ਦੇ ਚਰਨਾ ਵਿਚ ਅਰਦਾਸ ਕੀਤੀ। ਸੱਚੇ ਪਾਤਸਾਹ ਮੈਨੂੰ ਬਲ ਬਖਸਣਾ ਕਿ ਮੈ ਕੌਮ ਦੇ ਕੰਮ ਆ ਸਕਾ। ਮੇਰੇ ਸਿਰ ਤੇ ਮੇਹਰਾਂ ਭਰਿਆ ਹੱਥ ਰੱਖਣਾ, ਕਿ ਮੇਰਾ ਹੱਥ

ਕਦੇ ਮਜ਼ਲੂਮ, ਨਿਹੱਥੇ ਤੇ ਮੇਰੇ ਮੁਫਾਦ ਲਈ ਨਾ ਉੱਠੇ। ਇਹ ਹੱਥ ਹਮੇਸ਼ਾ ਮਜ਼ਲੂਮਾ ਦੀ ਰੱਖਿਆ ਤੇ ਕੌਮ ਦੇ ਜਾਲਮਾਂ ਨੂੰ ਸੋਧਣ ਤੋ ਕਦੇ ਵੀ ਵਾਝਿਆ ਨਾਂ ਰਹੇ। ਮੇਰਾ ਇਹ ਸਰੀਰ ਕੌਮ ਦੇ ਲੇਖੇ ਲੱਗ ਜਾਵੇ।
ਉਥੋ ਸੰਤਾ ਦੀ ਸੰਗਤ ਵਿਚ ਆ ਗਿਆ। ਉਨ੍ਹਾਂ ਨੂੰ ਆਪਣੇ ਮਨ ਦੀ ਗੱਲ ਦੱਸੀ। ਉਨਾਂ ਨੇ ਮੈਨੂੰ ਬਾਣੇ ਤੇ ਬਾਣੀ ਨਾਲ ਜੁੜਣ ਦੀ ਗੱਲ ਕੀਤੀ। ਅਗਲੇ ਦਿਨ ਐਤਵਾਰ ਸੀ। ਮੈ ਅੰਮ੍ਰਿਤ ਛੱਕ ਲਿਆ। ਇਕ ਸਿੰਘ ਦੀ ਡਿਊਟੀ ਸੰਤਾਂ ਤੋ ਲਵਾ ਲਈ। ਜਿਸਨੇ ਮੈਨੂੰ ਗੁਰਬਾਣੀ ਦੀ ਸੰਥਿਆ ਦਿੱਤੀ। ਉਥੇ ਹੀ ਸਿੰਘਾਂ ਤੋ ਗੱਤਕਾ ਤੇ ਹਥਿਆਰਾਂ ਦੀ ਸਿਖਲਾਈ ਲਈ। ਗੁਰੂ ਦੀ ਕਿਰਪਾ ਨਾਲ ਇਸ ਸਰੀਰ ਨੂੰ ਸੰਘਰਸ ਦੇ ਰਾਹ ਤੇ ਤੋਰ ਲਿਆ।"
"ਤੁਸੀ ਫਿਰ ਨੰਬਰਦਾਰ ਤੇ ਮੰਤਰੀ ਦਾ ਕੀ ਕੀਤਾ। ਅਰਦਾਸਾ ਸੋਧ ਦਿੱਤਾ ਕਿ ਨਹੀ।" ਮੈ ਉਸ ਨੂੰ ਪੁਛਿਆ।
"ਨੰਬਰਦਾਰ ਤੇ ਮੰਤਰੀ ਦਾ ਅਰਦਾਸਾ ਕਿਉਂ ਸੋਧਣਾ ਸੀ। ਮੈ ਤਾਂ ਰਿਣੀ ਹਾਂ ਉਨਾ ਦਾ ਜਿੰਨਾ ਇਕ ਪਤੰਗੇ ਲਈ ਸ਼ਮਾਂ ਜਲਾ ਦਿੱਤੀ। ਉਨਾਂ ਦੀ ਮਿਹਰ ਸਦਕਾ ਤਾਂ ਮੈਨੂੰ ਕੌਮ ਦੀ ਸੇਵਾ ਮਿਲੀ। ਉਨਾਂ ਨਾਲ ਮੇਰਾ ਆਪਣਾ ਘਰੇਲੂ ਮਸਲਾ ਸੀ।"
"ਇਹ ਵੀ ਸੁਣ ਲਵੋ, ਨੰਬਰਦਾਰ ਨੂੰ ਜਦੋ ਪਤਾ ਲੱਗਾ ਕਿ ਮੈ ਸੰਘਰਸ਼ ਦੇ ਰਾਹ ਤੇ ਚੱਲ ਪਿਆ ਹਾ। ਤਾਂ ਉਹ ਡਰ ਗਿਆ। ਉਹਨੇ ਮੰਤਰੀ ਨੂੰ ਆਖ ਕੇ ਸਰਪੰਚ ਨੂੰ ਨਾਲ ਲੈ ਕੇ ਬਾਪੂ ਤੇ ਵੀਰ ਜੀ ਦੀ ਜ਼ਮਾਨਤ ਕਰਵਾ ਦਿੱਤੀ। ਪਹਿਲੀ ਤਰੀਕ ਤੇ ਹੀ ਰਾਜ਼ੀਨਾਮਾ ਵੀ ਜੱਜ ਦੇ ਪੇਸ ਕਰ ਕੇ ਕੇਸ ਖਾਰਜ਼ ਕਰਵਾ ਦਿੱਤਾ। ਸਰਪੰਚ ਨੂੰ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਿਆ। ਮੇਰੇ ਕੋਲੋ ਮਾਫੀ ਮੰਗਣ ਲੱਗਾ। ਮੈ ਹੱਸ ਕੇ ਆਖਿਆ, ਤਾਇਆ ਜੀ ਹੱਕ ਤਾ ਮੇਰਾ ਬਣਦਾ ਹੈ ਮਾਫੀ ਮੰਗਣ ਦਾ ਤੁਹਾਡੇ ਚਰਨ ਛੂਹਾਂ। ਜਿਨ੍ਹਾਂ ਦੀ ਕਿਰਪਾ ਨਾਲ ਮੈਨੂੰ ਦੇਸ ਦੀ ਸੇਵਾ ਦਾ ਮੌਕਾ ਮਿਲਿਆ। ਮੈ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਸਾਰੇ ਪਿਆਰ ਨਾਲ ਰਹੋ। ਆਪਸੀ ਰੰਜਆਂ ਨੂੰ ਛੱਡ ਕੇ ਕੌਮ ਦੀ ਸੇਵਾ ਕਰੋ। ਸੱਚ ਦੇ ਮਾਰਗ ਦੇ ਪਾਧੀ ਬਣੋ।"

"ਸੱਚੇ ਮਾਰਗ ਚਲਦਿਆਂ ਉਸਤਿਤ ਕਰੇ ਜਹਾਨ॥"

"ਕੀ ਤੁਸੀ ਕੌਮ ਦੇ ਲੋਕਾਂ ਨੂੰ ਕੋਈ ਸੁਨੇਹਾ ਦੇਣਾ ਚਾਹੋਗੇ ?"
"ਮੇਰੀ ਤਾਂ ਸਿੱਖ ਕੌਮ ਦੇ ਚਰਨਾਂ ਵਿਚ ਇਹੀ ਬੇਨਤੀ ਹੈ ਕਿ ਆਪਣੇ ਆਪਸੀ ਵੈਰ-ਵਿਰੋਧ ਭੁਲਾ ਕੇ ਮਾੜੇ-ਮੋਟੇ ਲੜਾਈ ਝਗੜਿਆ ਨੂੰ ਆਪਸ ਵਿਚ ਬੈਠ ਕੇ ਨਬੇੜ ਲਈਏ। ਸਿੱਖ ਕੌਮ ਦੇ ਹੱਕਾਂ ਦੀ ਰਾਖੀ ਲਈ ਚੱਲ ਰਹੇ ਸੰਘਰਸ਼ ਵਿਚ ਵਧ ਚੜ੍ਹ ਕੇ ਹਿੱਸਾ ਲਈਏ। ਮੈ ਤਾ ਸਾਰੇ ਵੀਰਾਂ ਨੂੰ ਇਹੀ ਦਰਖਾਸਤ ਕਰਾਗਾਂ ਕਿ ਇਕ ਦੂਸਰੇ ਨੂੰ ਤੰਗ ਕਰਵਾਉਣ ਲਈ ਜੋ ਮਾਇਆ ਪੁਲਿਸ ਨੂੰ ਜਾਂ ਕਚਹਿਰੀਆਂ ਵਿਚ ਵਕੀਲਾ ਨੂੰ ਦਿੰਦੇ ਹਾਂ। ਉਸ ਨੂੰ ਕੌਮ ਦੀ ਚੜਦੀ ਕਲਾ ਲਈ ਖਰਚ ਕਰੀਏ। ਜਿਸ ਨਾਲ ਕੌਮ ਦੇ ਹੱਕਾ ਦੀ ਅਜ਼ਾਦੀ ਲਈ ਲੜੇ ਜਾ ਰਹੇ ਘੋਲ ਨੂੰ ਸਫਲਤਾ ਮਿਲੇ। ਸਿੱਖ ਕੌਮ ਜਲਦੀ ਤੋ ਜਲਦੀ ਆਪਣੇ ਸਿੱਧੇ ਮਿਥੇ ਹੋਏ ਟੀਚੇ ਤੇ ਪਹੁੰਚ ਸਕੇ। ਮੇਰੀ ਤਾਂ ਇਹੋ ਤਮੰਨਾ ਹੈ। ਗੁਰੂ ਪੂਰੀ ਕਰਨ। ਇਹ ਪੰਜ ਭੂਤਕ ਸਰੀਰ ਕੌਮ ਦੇ ਲੇਖੇ ਲੱਗ ਜਾਵੇ।"

"ਜਿਸ ਮਰਨੇ ਤੇ ਜੱਗ ਡਰੇ ਮੇਰੇ ਮਨ ਆਨੰਦ,
ਮਰਨੇ ਤੇ ਹੀ ਪਾਈਐ ਪੂਰਨ ਪਰਮਾਨੰਦ॥"

"ਅਮਰਜੀਤ ਸਿੰਘ ਸਿੱਧੂ"
ਬੱਧਨੀ ਵਾਲਾ"।

# ਸੰਜੋਗ

ਮਕੰਦਾ ਪੜਨ ਨੂੰ ਵੀ ਹੁਸ਼ਿਆਰ ਨਹੀ ਸੀ, ਸਕੂਲ ਹਰ ਰੋਜ਼ ਹੀ ਪੜ੍ਹਾਈ ਪਿੱਛੇ ਉਸਦੇ ਡੰਡੇ ਪੈਂਦੇ ਸਨ। ਹਿੰਦੀ ਤੇ ਅੰਗਰੇਜ਼ੀ ਵਾਲੀਆਂ ਟੀਚਰ ਤਾਂ ਕਲਾਸ ਵਿਚ ਆਉਣ ਸਾਰ ਹੀ ਮਕੰਦੇ ਨੂੰ ਖੜਾ ਕਰ ਲੈਦੀਆਂ ਸਨ। ਦੋਹਾਂ ਭਸ਼ਾਵਾਂ ਵੱਲੋ ਹੱਥ ਤੰਗ ਸੀ। ਇਸ ਲਈ ਮਕੰਦੇ ਨੂੰ ਪਿਛਲੇ ਪਾਸੇ ਇਕ ਬੈਂਚ ਤੇ ਖੜ੍ਹਾ ਕਰ ਦਿੱਤਾ ਜਾਂਦਾ। ਉਹਦਾ ਸਾਥੀ ਹੁੰਦਾ ਸੀ, ਜਿੰਦੂ। ਉਹ ਦੋਵੇਂ ਹੀ ਇਕੋ ਜਿਹੇ ਸਨ ਪੜ੍ਹਾਈ ਵਿਚ। ਅੱਠਵੀ ਕਲਾਸ ਤਾਂ ਨਕਲ ਮਾਰ ਕੇ ਪਾਸ ਕਰ ਲਈ ਸੀ।
ਜਿੰਦੂ ਦੇ ਬਾਪ ਦਾ ਕੰਮ ਤੱਕੜਾ ਸੀ। ਘਰ ਦੀ ਪੈਲੀ ਚੰਗੀ ਸੀ ਚਾਰ ਪੈਸੇ ਵੀ ਕੋਲ ਸਨ। ਮਕੰਦੇ ਦੇ ਘਰ ਤੰਗੀ ਸੀ। ਪੈਲੀ ਤਿੰਨ ਕਿਲ੍ਹੇ ਸਨ। ਘਰ ਦਾ ਗੁਜ਼ਾਰਾ ਮਸਾਂ ਹੀ ਚਲਦਾ ਸੀ।

ਮਕੰਦਾ ਸਕੂਲ ਜਾਣੋਂ ਟਾਲੇ ਮਾਰਨ ਲੱਗਾ। ਉਹਨੇ ਘਰੋ ਤਿਆਰ ਹੋ ਕੇ ਜਾਣਾ, ਸਕੂਲ ਦੇ ਸਾਮ੍ਹਣੇ ਪੰਚਾਇਤ ਵਾਲੀ ਪੈਲੀ ਵਿਚ ਕਾਨਿਆਂ ਵਿਚ ਲੁਕ ਕੇ ਬੈਠੇ ਰਹਿਣਾ। ਜਾਂ ਸਾਮਣੇ ਹੀ ਨੰਬਰਦਾਰਾਂ ਦੀ ਮੋਟਰ ਤੇ ਜਾ ਕੇ ਬੈਠ ਜਾਣਾ। ਛੁੱਟੀ ਮਿਲਣ ਸਾਰ ਘਰੇ ਆ ਜਾਣਾ।

ਮਕੰਦੇ ਕੇ ਅਗਵਾੜ ਦਾ ਇਕ ਮਾਸਟਰ ਪਿੰਡ ਹੀ ਪੜ੍ਹਾਉਦਾ ਸੀ। ਇਕ ਦਿਨ ਉਸਨੇ ਮਕੰਦੇ ਦੇ ਬਾਪੂ ਨੂੰ ਆਖਿਆ। "ਮਕੰਦੇ ਨੂੰ ਕਾਹਤੋ ਪੜਨੋ ਹਟਾ ਲਿਆ"। ਮਕੰਦ ਦੇ ਬਾਪੂ ਨੇ ਆਖਿਆ। "ਨਹੀ ਉਹ ਤਾਂ ਹਰ ਰੋਜ਼ ਸਕੂਲ ਜਾਦਾ ਹੈ"।

"ਨਹੀਂ ਬਾਈ ਅੱਜ ਦਸ ਦਿਨ ਹੋ ਗਏ, ਉਹ ਸਕੂਲ ਨਹੀ ਗਿਆ। ਅੱਜ ਉਸ ਦਾ ਨਾਮ ਵੀ ਕੱਟ ਦਿੱਤਾ ਹੈ। ਮੈਂ ਤਾਂ ਸੋਚਿਆ ਉਹਨੂੰ ਤੁਸੀਂ ਖੇਤੀ ਦੇ ਕੰਮ ਵਿਚ ਪਾਉਣਾ ਚਾਹੁੰਦੇ ਹੋਵੋਗੇ"।

ਘਰ ਆ ਕੇ ਉਸ ਦੇ ਬਾਪੂ ਨੇ ਆਖਿਆ, "ਉਏ ਤੂੰ ਸਕੂਲ ਤਾਂ ਜਾਦਾ ਨਹੀ। ਕਿਥੇ ਰਹਿੰਨਾ। ਤੇਰਾ ਨਾਮ ਵੀ ਸਕੂਲੋ ਕੱਟ ਦਿਤਾ ਹੈ"।

ਪਹਿਲਾ ਤਾਂ ਮਕੰਦਾ ਪਾਣੀ ਜਿਹਾ ਗੰਧਾਲਣ ਲੱਗਾ। ਫਿਰ ਉਸਨੇ ਆਖ ਦਿੱਤਾ। "ਬਾਪੂ ਮੈਂ ਨਹੀ ਪੜ੍ਹਨਾ। ਮੈਂ ਨਹੀ ਜਾਣਾ। ਮੇਰੇ ਹਰ ਰੋਜ਼ ਪੜ੍ਹਾਈ ਪਿੱਛੇ ਕੁੱਟ ਪੈਂਦੀ ਹੈ। ਮੈਂ ਤਾਂ ਕਾਨਿਆਂ ਵਿਚ ਬੈਠ ਕੇ ਹੀ ਮੁੜ ਆਉਂਦਾ ਸੀ"।

ਮਕੰਦ ਦੇ ਬਾਪੂ ਨੇ ਆਖਿਆ, "ਵੇਖ ਪੁੱਤ ਜੇ ਪੜ੍ਹ ਜਾਵੇਂਗਾ ਇਹਦੇ ਵਿਚ ਤੇਰਾ ਹੀ ਭਲਾ ਹੈ। ਚੱਜ ਦੀ ਰੋਟੀ ਖਾਲੇਂਗਾ। ਨਹੀਂ ਤਾਂ ਆਹ ਤਿੰਨ ਕਿੱਲਿਆ ਚੋ ਡੇਢ ਹੀ ਆਊਗਾ। ਇਹਦੇ ਨਾਲ ਤਾਂ ਟੱਬਰ ਨਹੀ ਪਲਣਾ। ਚੰਗੀ ਗੱਲ ਹੈ ਪੜ੍ਹ ਲੈ। ਵੱਡਾ ਹੋਇਆ ਪਛਤਾਵੇਂਗਾ। ਜੇ ਬਾਪੂ ਹੋਰਾ ਦੀ ਮੰਨ ਲੈਦਾ ਚੰਗਾ ਰਹਿਣਾ ਸੀ। "ਔਲੇ ਦਾ ਖਾਧਾ ਤੇ ਸਿਆਣੇ ਦਾ ਕਿਹਾ ਬਾਅਦ ਵਿਚ ਪਤਾ ਲੱਗਦਾ"। ਮੈਂ ਮਾਸਟਰਾ ਨੂੰ ਆਖ ਕੇ ਤੇਰਾ ਨਾਮ ਫਿਰ ਦਾਖਿਲ ਕਰਾ ਦਿੰਦਾ ਹਾਂ। ਮੇਰਾ ਪੁਤ 'ਡੁੱਲਿਆ ਬੇਰਾਂ ਦਾ ਅਜੇ ਕੁਝ ਨਹੀ ਵਿਗੜਿਆ'। ਆਖੇ ਲੱਗ ਕੇ ਸਵੇਰ ਤੋਂ ਸਕੂਲ ਜਾਇਆ ਕਰ"।

ਮਕੰਦੇ ਨੇ ਲੱਤ ਹੀ ਨਹੀ ਲਾਈ। ਉਸਨੇ ਸਿੱਧਾ ਹੀ ਆਖ ਦਿੱਤਾ। "ਮੈਂ ਦਿਹਾੜੀਆਂ ਕਰ ਲਊਂਗਾ ਪਰ ਸਕੂਲ ਨਹੀ ਜਾਣਾ"।

ਮਕੰਦੇ ਦੀ ਬੇਬੇ ਨੇ ਮਕੰਦੇ ਦੇ ਬਾਪੂ ਨਾਲ ਸਲਾਹ ਕੀਤੀ। ਕਿਉ ਨਾ ਆਪਾਂ ਇਹਨੂੰ ਗੁਰਦੁਆਰੇ ਵਾਲੇ ਭਾਈ ਨੂੰ ਪੁੱਛ ਕੇ ਪਾਠ ਕਰਨ ਹੀ ਲਾ ਦੇਈਏ। ਮੇਰੇ ਹਿਸਾਬ ਨਾਲ ਵਧੀਆ ਹੈ। ਵੇਖ ਲੈ ਬੈਰਾਗੀਆਂ ਦਾ ਮੰਗਤੂ ਕਿੰਨੀ ਵਧੀਆ ਜਿੰਦਗੀ ਜਿਉਂਦਾ। ਸਾਰਾ ਦਿਨ ਚਿੱਟੇ ਕੱਪੜੇ ਪਾ ਕੇ ਬਗਲਾ ਭਗਤ ਬਣਿਆ ਰਹਿੰਦਾ। ਪੈਸੇ ਵਾਧੂ ਨੇ ਕੋਲ। ਬਿਨਾਂ ਪਾਠਾਂ ਤੋ ਹੋਰ ਕੁਝ ਨਹੀ ਕਰਦਾ। ਦੂਜੇ ਭਰਾ ਮਿੱਟੀ ਨਾਲ ਮਿੱਟੀ ਹੋਏ ਰਹਿੰਦੇ ਨੇ। ਉਨ੍ਹਾਂ ਦਾ ਆਪਣੇ ਵਾਗੂੰ ਡੰਗ ਹੀ ਮਸਾਂ ਟੱਪਦਾ। ਇਹ ਮੰਗਤੂ ਪੈਸੇ ਵਿਆਜੂ ਦਿੰਦਾ ਹੈ। ਮੈਂ ਤਾਂ ਕਹਿੰਦੀ ਹਾਂ ਕਿ ਤੂੰ ਅੱਜ ਹੀ ਭਾਈ ਨੂੰ ਪੱਛ ਲੈ"।

"ਪਹਿਲਾਂ ਇਹਤੋ ਪੁੱਛ ਲੈ। ਇਹ ਰਾਜ਼ੀ ਵੀ ਹੈ ਕਿ ਨਹੀ ਇਸ ਵਿਚ। ਮੈਂ ਭਾਈ ਦੇ ਪੈਰੀਂ ਹੱਥ ਲਾਉਂਦਾ ਫਿਰਾਂ। ਇਹ ਫਿਰ ਲੱਤ ਚੱਕ ਜਾਵੇ। ਮੈਂ ਨਹੀ ਕਰਨਾ ਇਹ ਕੰਮ".

ਸ਼ਾਮ ਨੂੰ ਰੋਟੀ ਖਾਣ ਲੱਗਿਆ, ਮਕੰਦੇ ਦੀ ਮਾਂ ਨੇ ਗੱਲ ਤੋਰੀ। "ਵੇਖ ਪੁੱਤ ਜੇ ਤੂੰ ਪੜ੍ਹਨਾ ਨਹੀ ਹੋਰ ਦੱਸ ਕੀ ਕਰਨਾ ਚਾਹੁੰਨਾ। ਜੇ ਤੇਰੇ ਮਨ ਵਿਚ ਕੋਈ ਫੈਸਲਾ ਹੈ ਤਾਂ ਦੱਸ ਸਾਨੂੰ"।

ਮਕੰਦ ਕੀ ਦੱਸਦਾ। ਉਸਨੇ ਤਾਂ ਕੁਝ ਸੋਚਿਆ ਹੀ ਨਹੀ ਸੀ। ਉਸਨੇ ਤਾਂ ਮਾਸਟਰਾਂ ਦੀ ਕੁੱਟ ਤੋ ਡਰਦੇ ਨੇ ਸਕੂਲ ਛੱਡਿਆ ਸੀ। ਉਹ ਕੁਝ ਨਹੀਂ ਬੋਲਿਆ"।

ਉਸਦੇ ਬਾਪੂ ਨੇ ਆਖਿਆ, ਜੇ ਪੜ੍ਹਨਾ ਨਹੀ ਤਾਂ ਪਾਠ ਕਰਨਾ ਸਿੱਖ ਲੈ ਪਾਠੀ ਬਣ ਕੇ ਸਾਰੀ ਉਮਰ ਮੌਜ ਕਰੇਗਾ। ਕਹਿੰਨਾ ਤਾਂ, ਮੈ ਕੱਲ ਨੂੰ ਮੱਥਾ ਟੇਕਣ ਗਿਆ ਭਾਈ ਨੂੰ ਪੁੱਛ ਆਵਾਂ।

ਮਕੰਦੇ ਨੇ ਮਨ ਵਿਚ ਸੋਚਿਆ, ਬਾਪੂ ਦੀ ਗੱਲ ਤਾ ਠੀਕ ਹੈ। ਚੰਗਾ ਚੋਖਾ ਖਾਣ ਨੂੰ, ਚਿੱਟੇ ਦੁੱਧ ਵਰਗੇ ਕੱਪੜੇ। ਮਾਇਆ ਵਾਧੂ, ਨਾਲੇ ਹੁਣ ਤਾਂ ਅਗਲਾ ਇੱਕ ਰੁਪਿਆ ਮੱਥਾ ਟੇਕਣ ਲੱਗਾ ਵੀ ਸ਼ਰਮ ਮੰਨਦਾ, ਪੰਜ ਦਸ ਤਾਂ ਟੇਕਦਾ ਹੀ ਹੈ। ਕੰਮ ਵਧੀਆ ਚੁਣਿਆ ਬਾਪੂ ਨੇ। ਮਕੰਦ ਸਿਆਂ ਹਾਂ ਕਰਦੇ ਪਾਧਾ ਨਾ ਪੁੱਛ। ਮਕੰਦੇ ਨੇ ਕਿਹਾ "ਵੇਖ ਲਵੋ ਜਿਵੇ ਤੁਹਾਡੀ ਮਰਜ਼ੀ ਹੈ"।

ਅਗਲੇ ਦਿਨ ਸੁਭਾ ਮਕੰਦ ਦੇ ਬਾਪੂ ਨੇ ਗੁਰਦੁਆਰੇ ਮੱਥਾ ਟੇਕਣ ਗਏ ਨੇ ਗਰੰਥੀ ਨੂੰ ਪੁੱਛ ਲਿਆ। ਗਰੰਥੀ ਬੜਾ ਸ਼ਰੀਫ ਆਦਮੀ ਸੀ। ਵਿਦਵਾਨ ਵੀ ਚੰਗਾ ਸੀ। ਕੀਰਤਨੀਆਂ ਵੀ ਚੋਟੀ ਦਾ ਸੀ। ਉਸਨੇ ਆਖਿਆ, "ਭਾਈ ਸਾਹਿਬ ਇਹ ਤਾਂ ਬਹੁਤ ਚੰਗੀ ਗੱਲ ਹੈ। ਤੁਸੀਂ ਭਾਵੇ ਅੱਜ ਹੀ ਭੇਜ ਦਿਉ"।

ਨਹੀਂ ਜੀ, ਅੱਜ ਮੈਂ ਉਸਨੂੰ ਨਵੇ ਚਿੱਟੇ ਕੱਪੜੇ ਬਣਵਾ ਦਿੰਦਾ ਹਾਂ, ਕੱਲ ਤੋਂ ਉਹ ਆ ਜਾਵੇਗਾ"। ਮਕੰਦੇ ਨੂੰ ਨਾਲ ਲੈ ਕੇ ਉਹ ਸ਼ਹਿਰ ਚਲਿਆ ਗਿਆ। ਉਸਨੇ ਨੇ ਚਿੱਟੀ ਟੈਰੀਕਾਟ ਦਾ ਕਲੀਆਂ ਵਾਲਾ ਕੁੜਤਾ ਤੇ ਝੋਲੀ ਵਾਲਾ ਪਜ਼ਾਮਾ ਉਥੇ ਹੀ ਦਰਜ਼ੀ ਨੂੰ ਸਿਉਂਣੇ ਦੇ ਦਿੱਤੇ। ਦਰਜ਼ੀ ਨੇ ਆਖਿਆ "ਤਿੰਨ ਘੰਟੇ ਤੱਕ ਕੱਪੜੇ ਲੈ ਲਿਉ"। ਨੀਲੀ ਪੱਗ ਮਕੰਦੇ ਨੂੰ ਲੈ ਦਿਤੀ। ਇਕ ਚਿੱਟੀ ਪੱਗ ਗ੍ਰੰਥੀ ਲਈ ਵੀ ਲੈ ਲਈ। ਸ਼ਾਮ ਨੂੰ ਪਿਉ ਪੁੱਤ ਘਰ ਆ ਗਏ। ਮਕੰਦ ਅੱਜ ਮਨੋ ਪੂਰਾ ਖੁਸ਼ ਸੀ।

ਮਕੰਦੇ ਦੀ ਮਾਂ ਨੇ ਸਵੇਰੇ ਪੰਜ ਮਕੰਦੇ ਨੂੰ ਉਠਾ ਦਿੱਤਾ। ਉਸਨੂੰ ਕੇਸ਼ੀ ਇਸ਼ਨਾਨ ਕਰਵਾ ਕੇ ਨਵੇ ਕੱਪੜੇ ਪਵਾ ਦਿੱਤੇ। ਨੀਲੀ ਪੱਗ ਤੇ ਚਿੱਟੇ ਕੱਪੜਿਆ ਵਿਚ ਮਕੰਦਾ ਮਾਂ ਨੂੰ ਬਹੁਤ ਸੋਹਣਾ ਲੱਗਾ। ਉਸਨੇ ਮਨ ਵਿਚ ਸੋਚ ਕੇ ਥੁੱਕਿਆ, ਕਹਿੰਦੀ ਕਿਤੇ ਮੇਰੀ ਹੀ ਨਜ਼ਰ ਨਾ ਲੱਗ ਜਾਵੇ।

ਮਕੰਦ ਦੇ ਬਾਪੂ ਨੇ ਪੱਗ ਲਈ, ਮਕੰਦ ਨੂੰ ਨਾਲ ਲੈ ਕੇ ਗੁਰੂ ਘਰ ਚਲਿਆ ਗਿਆ। ਸੁਖਮਣੀ ਸਾਹਿਬ ਦੇ ਪਾਠ ਮਗਰੋ ਅਰਦਾਸ ਹੋਈ ਦੇਗ ਵਰਤ ਗਈ। ਲੋਕ ਘਰਾਂ ਨੂੰ ਤੁਰ ਗਏ। ਮਕੰਦ ਦੇ ਬਾਪੂ ਨੇ ਪੱਗ ਗ੍ਰੰਥੀ ਸਾਹਿਬ ਨੂੰ ਫੜਾਈ ਅਤੇ ਆਖਿਆ "ਜੀ ਆਹ ਲਵੋ ਨਾਲ ਹੀ ਮੁੰਡਾ। ਅੱਜ ਤੋ ਇਹ ਤੁਹਾਡਾ। ਬਸ ਪਾਰਸ ਬਣਾ ਦਿਉ ਇਹਨੂੰ।

ਗ੍ਰੰਥੀ ਆਪ ਗੁਰੁ ਸਾਹਿਬ ਦੇ ਮੂਹਰਲੇ ਪਾਸੇ ਹਾਲ ਵਿਚ ਬੈਠ ਗਿਆ। ਇਨਾਂ ਦੋਹਾ ਪਿਉ ਪੁੱਤਾ ਨੂੰ ਵੀ ਬੈਠਣ ਲਈ ਕਿਹਾ। ਗ੍ਰੰਥੀ ਨੇ ਮਕੰਦ ਨੂੰ ਆਖਿਆ। "ਵੇਖ ਬਈ ਕਾਕਾ, ਤੂੰ ਹਰ ਰੋਜ਼ ਘੱਟ ਤੋ ਘੱਟ ਸੱਤ-ਅੱਠ ਘੰਟੇ ਗੁਰੁ ਘਰ ਰਿਹਾ ਕਰਨਾ। ਮੈਂ ਤੈਨੂੰ ਪਾਠ ਕਰਵਾਇਆ ਕਰਾਂਗਾ। ਫਿਰ ਤੂੰ ਉਹ ਇਕੱਲੇ ਨੇ ਕਰਿਆ ਕਰਨਾ। ਜਿਥੇ ਵੀ ਤੈਨੂੰ ਔਖਾ ਲੱਗੇ ਉਹ ਮੇਰੇ ਕੋਲੋਂ ਪੁੱਛ ਲੈਣਾ। ਫਿਰ ਉਹ ਜਿੰਨੀ ਸੰਥਿਆ ਤੂੰ ਲਈ ਹੋਵੇਗੀ। ਉਹ ਮੈਨੂੰ ਸਨਾਉਣੀ ਹੋਵੇਗੀ। ਹੋਰ ਤੈਨੂੰ ਕੋਈ ਕੰਮ ਨਹੀਂ। ਚਾਹ ਪ੍ਰਸਾਦਾ ਇਥੋ ਲੰਗਰ ਚੋ ਛੱਕ ਲਿਆ ਕਰਨਾ। ਮੇਰੇ ਕੋਲ ਤਿੰਨ ਹੋਰ ਵੀ ਭੁਜੰਗੀ ਨੇ ਦੋ ਤਾਂ ਆਪਣੇ ਵੱਡੇ ਵਿਹੜਿਉਂ ਨੇ ਇਕ ਨੂੰ ਮੇਰੇ, ਉਸਤਾਦ ਨੇ ਸੰਤ ਉਹ ਇਥੇ ਛੱਡ ਗਏ। ਉਹ ਨਾਲੇ ਤਾ ਲੰਗਰ ਵਿਚ ਸੇਵਾ ਕਰਦਾ ਹੈ ਅਤੇ ਪੜ੍ਹਾਈ ਵੀ ਕਰਦਾ ਹੈ। ਤੁਸੀ ਸਾਰਿਆਂ ਨੇ ਪਿਆਰ ਨਾਲ ਰਹਿਣਾ ਹੈ। ਕੋਈ ਵੀ ਤਹਾਨੂੰ ਕੁਝ ਪੁੱਛੇ, ਜੀ ਤੋਂ ਬਿਨਾਂ ਗੱਲ ਨਹੀ ਕਰਨੀ"। ਇਹ ਕਹਿੰਦੇ ਹੋਏ ਭਾਈ ਨੇ ਦੋਹਾ ਪਿਉ-ਪੁਤਾਂ ਨੂੰ ਉਠਾਇਆ ਤੇ ਲੰਗਰ ਵਿਚੋਂ ਚਾਹ ਛਕਣ ਲਈ ਨਾਲ ਲੈ ਗਿਆ। ਚਾਹ ਛੱਕ ਕੇ ਮਕੰਦੇ ਨੂੰ ਉਥੇ ਛੱਡ ਕੇ ਉਸਦਾ ਬਾਪ ਘਰ ਆ ਗਿਆ।

ਮਕੰਦਾ ਪੂਰੇ ਮਨ ਨਾਲ ਪਾਠ ਸਿੱਖਣ ਲੱਗਾ। ਉਹਨੇ ਕਦੇ ਵੀ ਕਿਸੇ ਨੂੰ ਆਪਣੀ ਸਿਕਾਇਤ ਦਾ ਮੌਕਾ ਨਾ ਦਿੱਤਾ। ਗ੍ਰੰਥੀ ਵੀ ਖੁਸ਼ ਸੀ। ਗ੍ਰੰਥੀ ਸਿੰਘ ਦੇ ਬਿਨਾਂ ਕਹਿਣ ਤੋ ਹੀ ਮਕੰਦ ਗੁਰੁ ਘਰ ਦੇ ਸਾਰੇ ਕੰਮ ਕਰਦਾ। ਉਹ ਗ੍ਰੰਥੀ ਸਿੰਘ ਨੂੰ ਚਾਹ ਤੋਂ ਲੈ ਕੇ ਰੋਟੀ ਪਾਣੀ ਤੱਕ ਆਪ ਛਕਾਉਦਾ। ਗ੍ਰੰਥੀ ਸਿੰਘ ਨੇ ਉਸਨੂੰ ਪਾਠ ਦੇ ਨਾਲ-ਨਾਲ ਜੋੜੀ ਅਤੇ ਹਰਮੋਨੀਅਮ ਵੀ ਸਿਖਾਉਣੇ ਸੁਰੂ ਕਰ ਦਿੱਤੇ। ਮਕੰਦ ਦੀ ਅਵਾਜ਼ ਬੜੀ ਸੁਰੀਲੀ ਸੀ। ਉਹ ਪਾਠ ਵੀ ਸੁੱਧ ਤੇ ਬੜੇ ਇਕਾਗਰ ਮਨ ਨਾਲ ਕਰਦਾ ਸੀ। ਗ੍ਰੰਥੀ ਸਿੰਘ ਨੇ ਮਕੰਦ ਸਿੰਘ ਦੀ ਡਿਊਟੀ ਸਵੇਰ ਨੂੰ ਸਪੀਕਰ ਵਿਚ ਸੁਖਮਣੀ ਸਾਹਿਬ ਕਰਨ ਦੀ ਲਾ ਦਿੱਤੀ। ਹੌਲੀ-ਹੌਲੀ ਸਾਮ ਨੂੰ ਰਹਿਰਾਸ ਸਾਹਿਬ ਵੀ ਮਕੰਦ ਕਰਨ ਲੱਗਾ। ਗ੍ਰੰਥੀ ਨਾਲ ਕੀਰਤਨ ਵੇਲੇ ਜੋੜੀ ਵਜਾਉਂਣੀ ਅਤੇ ਨਾਲ ਸਬਦ ਵੀ ਗਾਇਨ ਕਰਨ ਲੱਗ ਗਿਆ। ਗ੍ਰੰਥੀ ਸਿੰਘ ਨੇ ਇਕ ਸਾਲ ਵਿਚ ਮਕੰਦ ਨੂੰ ਵਧੀਆ ਪਾਠੀ ਬਣਾ ਦਿੱਤਾ। ਕੀਰਤਨ ਕਰਨ ਲਈ ਹਰਮੋਨੀਅਮ ਅਤੇ ਜੋੜੀ ਦੀ ਸਿਖਲਾਈ ਵੀ ਦੇ ਦਿੱਤੀ।

ਮਕੰਦ ਨੂੰ ਪੰਜ ਬਾਣੀਆਂ ਜੁਬਾਨੀ ਕੰਠ ਹੋ ਚੁਕੀਆਂ ਸਨ। ਉਹ ਨਿਤਨੇਮ ਬਿਨਾਂ ਨਾਗਾ ਕਰਦਾ ਸੀ। ਗ੍ਰੰਥੀ ਸਿੰਘ ਇਕ ਦਿਨ ਮਕੰਦ ਤੇ ਦੂਸਰੇ ਸਿਖਿਆਰਥੀਆਂ ਨੂੰ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਗਿਆ। ਜਿਥੇ ਉਸਨੇ ਉਨਾਂ ਨੂੰ ਅੰਮ੍ਰਿਤ ਛਕਾ ਦਿੱਤਾ। ਅੰਮ੍ਰਿਤ ਛੱਕ ਕੇ ਉਪਰਦੀ ਗਾਤਰੇ ਪਾਏ ਹੋਏ ਮਕੰਦ ਹੋਰਾਂ ਨੂੰ ਬਹੁਤ ਸੋਹਣੇ ਲੱਗਦੇ ਸਨ। ਮਕੰਦ ਦੀ ਉਮਰ ਵੀਹ ਸਾਲ ਦੀ ਹੋ ਗਈ ਸੀ। ਛੇ ਫੁੱਟ ਕੱਦ, ਕਣਕ ਵੰਨਾ ਰੰਗ, ਮੋਟੀਆਂ ਅੱਖਾ, ਖੱਟੀ ਕੇਸਗੀ ਉਪਰ ਨੀਲੀ ਜਾਂ ਕਾਲੀ ਪੱਗ ਚਿੱਣ ਕੇ ਬੰਨੀ ਇੰਨੀ ਸੋਹਣੀ ਲੱਗਦੀ। ਹਰ ਵੇਖਣ ਵਾਲੀ ਅੱਖ ਮਨ ਵਿਚ ਸਿਫਤ ਕਰਨੋਂ ਨਾ ਰਹਿ ਸਕਦੀ।

ਮਕੰਦ ਹੁਣ ਨੇੜੇ-੨ ਪਿੰਡਾਂ ਵਿਚ ਵੀ ਪਾਠ ਤੇ ਕੀਰਤਨ ਕਰਨ ਜਾਣ ਲੱਗ ਗਿਆ। ਮਕੰਦ ਨੂੰ ਲੋਕ ਗਿਆਨੀ ਮਕੰਦ ਸਿੰਘ ਆਖਣ ਲੱਗੇ। ਮਕੰਦ ਪਾਠ ਤੇ ਕੀਰਤਨ ਦੀ ਪੂਜਾ ਜਿੰਨੀ ਹੁੰਦੀ ਸਾਰੀ ਦੀ ਸਾਰੀ ਗ੍ਰੰਥੀ ਸਿੰਘ ਨੂੰ ਲਿਆ ਕੇ ਫੜਾਉਦਾ। ਗ੍ਰੰਥੀ ਸਿੰਘ ਗਿਆਰਾਂ ਜਾਂ ਇੱਕੀ ਰੁਪੈ ਗੁਰੂ ਘਰ ਦੀ ਗੋਲਕ ਵਿਚ ਪਾਉਦਾ ਤੇ ਬਾਕੀ ਸਾਰੀ ਮਾਇਆ ਮਕੰਦ ਨੂੰ ਦੇ ਦਿੰਦਾ। ਗ੍ਰੰਥੀ ਸਿੰਘ ਇਕੱਲਾ ਹੀ ਸੀ। ਲੰਗਰ ਪਾਣੀ ਗੁਰੂ ਘਰੋ ਤੇ ਤਨਖਾਹ ਨਾਲ ਉਹਦੀ ਆਪਣੀ ਆਈ-ਚਲਾਈ ਵਧੀਆ ਚੱਲੀ ਜਾਦੀ ਸੀ।

ਮਕੰਦ ਨੇ ਘਰ ਦੀ ਹਾਲਤ ਸੁਧਾਰ ਦਿੱਤੀ। ਮਕੰਦ ਦੀ ਮਾਂ ਉਸ ਦੇ ਪਿਉ ਨੂੰ ਆਖਿਆ ਕਰੇ। "ਕਿੰਨੇ ਵਧੀਆ ਰਹਿ ਗਏ ਮਕੰਦ ਨੂੰ ਗੁਰੂ ਘਰ ਛੱਡ ਕੇ। ਪੜ੍ਹ ਕੇ ਕਿਹੜਾ ਪਟਵਾਰੀ ਲੱਗ ਜਾਦਾ। ਕਿੰਨੀ ਸੋਭਾ ਕਰਦੇ ਨੇ ਲੋਕ ਮੇਰੇ ਮਕੰਦ ਦੀ। ਉਹ ਫੁੱਲੀ ਨਾਂ ਸਮਾਉਦੀ"।
ਗੁਰੂ ਘਰ ਵਾਲੇ ਗ੍ਰੰਥੀ ਦੇ ਉਸਤਾਦ ਸੰਤਾਂ ਨੇ ਨਵੇ ਸ਼ਹਿਰ ਕੋਲ ਕਿਸੇ ਪਿੰਡ ਵਿਚ ਕੋਤਰੀ ਖੋਲਣੀ ਸੀ। ਉਨਾਂ ਗ੍ਰੰਥੀ ਸਿੰਘ ਕੋਲ ਇਕ ਸਿੰਘ ਭੇਜਿਆ। ਉਸ ਕੋਤਰੀ ਦੀ ਸਾਰੀ ਜੁੰਮੇਵਾਰੀ ਸੌਪਣ ਦੇ ਲਈ ਉਨ੍ਹਾਂ ਚਿੱਠੀ ਉਸ ਸਿੰਘ ਕੋਲ ਭੇਜ ਦਿੱਤੀ। ਗਰੰਥੀ ਸਿੰਘ ਦੀ ਸਿਹਤ ਕੁਝ ਢਿੱਲੀ ਸੀ। ਉਨਾਂ ਨੂੰ ਟਾਈਫਾਈਡ ਹੋ ਕੇ ਹਟਿਆ ਸੀ। ਉਨਾਂ ਆਪਣੀ ਜਗਾ ਤੇ ਮਕੰਦ ਸਿੰਘ ਨੂੰ ਤਿਆਰ ਕਰ ਦਿੱਤਾ। ਮਕੰਦ ਸਿੰਘ ਨੂੰ ਸਾਰਾ ਸਮਝਾ ਕੇ ਤੋਰ ਦਿੱਤਾ। ਮਕੰਦ ਸੰਤਾਂ ਕੋਲ ਪਹੁੰਚ ਗਿਆ। ਸੰਤਾਂ ਨੇ ਜਿਸ ਤਰ੍ਹਾਂ ਦੀ ਮਰਿਯਾਦਾ ਮਕੰਦ ਨੂੰ ਦੱਸੀ। ਇਸਨੇ ਉਸੇ ਤਰਾ ਹੀ ਸਾਰੀ ਜੁੰਮੇਵਾਰੀ ਨਿਭਾਉਣੀ ਸੁਰੂ ਕਰ ਦਿੱਤੀ। ਮਕੰਦ ਨੇ ਸੰਤਾਂ ਕੋਲੋਂ ਆਗਿਆ ਲੈ ਕੇ ਸਵੇਰ ਨੂੰ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਸ਼ਾਮ ਨੂੰ ਇਕ ਘੰਟਾ ਕਥਾ ਕਰਨ ਤੇ ਲਾਉਂਦਾ। ਉਥੇ ਮਕੰਦ ਦਾ ਚੰਗਾ ਮਾਣ-ਤਾਣ ਬਣ ਗਿਆ।
ਗੁਰੂ ਘਰ ਦੇ ਸਾਹਮਣੇ ਡਿਸਪੈਂਸਰੀ ਸੀ। ਉਸ ਡਿਸਪੈਂਸਰੀ ਦੀ ਇੰਨਚਾਰਜ ਇਕ ਡਾਕਟਰ ਕੁੜੀ ਸੀ। ਉਸ ਦੀ ਇਸ ਪਿੰਡ ਵਿਚ ਨਵੀ ਪੁਆਇੰਟ ਮਿੰਟ ਹੋਈ ਸੀ। ਇਹ ਡਾਕਟਰ ਦੀ ਉਮਰ ਚੌਵੀ ਕੁ ਸਾਲ ਦੀ ਸੀ। ਰੰਗ ਤਾਂ ਕੁਝ ਪੱਕਾ ਸੀ। ਪਰ ਨੈਣ ਨਕਸ਼ ਤੇ ਸਰੀਰ ਨੂੰ ਕਿਸੇ ਪੱਖੋ ਕੋਈ ਨਿੰਦ ਨਹੀ ਸੀ ਸਕਦਾ। ਉਹਦੀ ਤੋਰ ਵੇਖ ਕੇ ਤਾਂ ਹਰ ਕੋਈ ਕਹਿੰਦਾ 'ਤੇਰੀ ਤੋਰ ਨੇ ਪੱਟੇ ਪਟਵਾਰੀ'। ਉਹਦੀ ਬੋਲੀ ਇੰਨੀ ਮਿੱਠੀ। ਜਦੋਂ ਉਹ ਗੱਲ ਕਰਦੀ ਮੂੰਹੋਂ ਫੁੱਲ ਕਿਰਦੇ। ਪਿੰਡ ਦੇ ਕਈ ਭੂੰਡ ਆਸ਼ਕ ਉਸ ਨੂੰ ਵੇਖਣ ਦੇ ਲਈ ਬਿਮਾਰੀ ਦਾ ਬਹਾਨਾ ਲਾ ਕੇ ਉਸ ਕੋਲ ਆਉਂਦੇ। ਉਹ ਸਭ ਨਾਲ ਹੱਸ ਕੇ ਪਿਆਰ ਨਾਲ ਬੋਲਦੀ। ਦਵਾਈ ਦੇ ਕੇ ਤੋਰ ਦਿੰਦੀ।
ਮਕੰਦ ਬਾਰਾਂ ਤੌਂ ਦੋ ਆਪਣੀ ਰੌਲ ਲਾ ਕੇ ਉੱਠਿਆ। ਉਸ ਦੇ ਮਨ ਵਿਚ ਆਇਆ ਕਿਉਂ ਨਾ ਬਾਹਰ ਸੈਰ ਕਰਨ ਜਇਆ ਜਾਵੇ। ਉਸਨੇ ਕਾਲੀ ਲੋਈ ਦੀ ਬੁੱਕਲ ਮਾਰੀ ਅਤੇ ਗੁਰੂ ਘਰ ਵਿਚੋ ਬਾਹਰ ਨੂੰ ਤੁਰ ਪਿਆ। ਉਹ ਡਿਸਪੈਂਸਰੀ ਕੋਲ ਦੀ ਲੰਘਣ ਲੱਗਾ ਤਾਂ ਡਾਕਟਰ ਵੀ ਧੁੱਪੇ ਕੁਰਸੀ ਡਾਹੀ ਧੁੱਪ ਸੇਕ ਰਹੀ ਸੀ। ਜਦੋਂ ਡਾਕਟਰ ਨੇ ਮਕੰਦ ਵੱਲ ਵੇਖਿਆ। ਉਸਨੇ ਦੋਵੇ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾ ਦਿੱਤੀ। ਮਕੰਦ ਨੇ ਵੀ ਸਤਿ ਸ੍ਰੀ ਅਕਾਲ ਦਾ ਉਤਰ ਦਿੱਤਾ। ਉਸਦੇ ਦਿਮਾਗ ਵਿਚ ਕੋਈ ਗੱਲ ਨਹੀ ਸੀ ਉਹ ਚੁੱਪ ਕਰਕੇ ਅੱਗੇ ਤੁਰ ਗਿਆ। ਜਿਵੇ ਰਾਣੀ ਸੁੰਦਰਾਂ ਪੂਰਨ ਭਗਤ ਨੂੰ ਵੇਖ ਕੇ ਮੋਹਿਤ ਹੋ ਗਈ ਸੀ। ਉਹ ਹੀ ਹਾਲ ਡਾਕਟਰ ਦਾ ਹੋ ਗਿਆ ਸੀ। ਲਾਲ ਰੱਤਾ ਗੋਲ ਚੇਹਰਾ, ਲੰਮਾ ਕੱਦ, ਪੈਰਾ ਤੱਕ ਚਿੱਟੇ ਚੋਲੇ ਦੇ ਉੱਪਰ ਦੀ ਕਾਲੀ ਲੋਈ। ਚਾਰ-੨ ਉਗਲਾਂ ਦਾਹੜੀ। ਮਕੰਦ ਨੂੰ ਤੱਕ ਕੇ ਡਾਕਟਰ ਆਪਣੀ ਸੁੱਧ ਬੁੱਧ ਖੋਹ ਬੈਠੀ। ਉਹ ਕੁਰਸੀ ਤੋ ਉਠ ਕੇ ਕੰਧ ਨਾਲ ਖੜ੍ਹੀ, ਜਾਂਦੇ ਮਕੰਦ ਵੱਲ ਤੱਕਣ ਲੱਗੀ। ਕੋਲ ਦੀ ਇਕ ਸਾਇਕਲ ਵਾਲਾ ਲੰਘਿਆ। ਜਿਸਨੂੰ ਵੇਖ ਕੇ ਉਹ ਫਿਰ ਕੁਰਸੀ ਤੇ ਬੈਠ ਗਈ। ਡਾਕਟਰ ਬਿੰਦ-ਬਿੰਦ ਪਿਛੌਂ ਉੱਠ ਕੇ ਉਸ ਪਾਸੇ ਨੂੰ ਤੱਕਣ ਤੋ ਬਿਨਾਂ ਨਾ ਰਹਿ ਸਕਦੀ ਜਿੱਧਰ ਮਕੰਦ ਗਿਆ ਸੀ। ਅੱਗੇ ਡਾਕਟਰ ਤਿੰਨ ਤੇ ਸੂਈ ਨਹੀ ਸੀ ਚੜਨ ਦਿੰਦੀ ਡਿਸਪੈਂਸਰੀ ਬੰਦ ਕਰ ਦਿੰਦੀ ਸੀ। ਅੱਜ ਸਾਢੇ ਤਿੰਨ ਵੱਜ ਗਏ ਸਨ। ਅੱਜ ਤਾਂ ਜਿਵੇ ਉਸ ਨੂੰ ਜਾਣ ਦੀ ਕੋਈ ਕਾਹਲ ਨਹੀ ਸੀ। ਉਹ ਤਾਂ ਇਕ ਵਾਰ ਫਿਰ ਮਕੰਦ ਦੇ ਦਰਸ਼ਨ ਕਰਨੇ ਚਾਹੁੰਦੀ ਸੀ।
ਡਾਕਟਰ ਨੂੰ ਮਕੰਦ ਮੁੜਿਆ ਆਉਂਦਾ ਦਿੱਸਿਆ। ਉਹਨੇ ਘੜੀ ਵੇਖੀ ਪੌਣੇ ਚਾਰ ਹੋ ਚੁੱਕੇ ਸਨ। ਉਸਨੇ ਮਨ ਵਿਚ ਕਿਹਾ। ਚੰਗਾ ਹੈ ਕਲਾਸ ਫੋਰ ਨਹੀ ਹੈ। ਨਹੀ ਤਾਂ ਬਿਨਾਂ ਵੇਖੇ ਹੀ ਜਾਣਾ ਪੈਣਾ ਸੀ। ਕਲਾਸ ਫੋਰ ਹਫਤੇ ਦੀ ਛੁੱਟੀ ਤੇ ਸੀ।
ਡਾਕਟਰ ਨੇ ਡਿਸਪੈਂਸਰੀ ਨੂੰ ਤਾਲਾ ਲਾ ਦਿੱਤਾ। ਉਹ ਐਵੇਂ ਹੀ ਤਲੇ ਨੂੰ ਫੜੀ ਖੜੀ ਸੀ। ਉਹ ਉਡੀਕ ਕਰਦੀ ਸੀ ਕਿ ਕਦੋਂ ਉਹ ਦਰਵਾਜ਼ੇ ਦੇ ਸਾਮ੍ਹਣੇ ਆਵੇ। ਉਸ ਸਮੇਂ ਹੀ ਮੈ ਦਰਵਾਜ਼ੇ ਕੋਲ ਜਾ ਕੇ ਉਸਦੇ ਰੱਜ ਕੇ ਦਰਸ਼ਨ ਕਰਾਂ।
ਮਕੰਦ ਤੇ ਉਸਦੇ ਦਰਵਾਜ਼ੇ ਵਿਚ ਮੇਲ ਹੋ ਗਏ। ਡਾ: ਨੇ ਫਿਰ ਹੱਥ ਜੋੜ ਕੇ ਫਤਹਿ ਬੁਲਾਈ। ਮਕੰਦ ਨੇ ਜਦੋਂ ਮੂੰਹ ਉਪਰ ਚੁਕ ਕੇ ਫਤਹਿ ਦਾ ਜਵਾਬ ਦਿੱਤਾ। ਦੋਹਾਂ ਦੇ ਨੈਣ ਮਿਲੇ। ਨੈਣਾਂ ਦੇ ਤੀਰ ਦੋਹਾਂ ਦੇ ਦਿਲਾਂ ਵਿਚ ਉਤਰ ਗਏ। ਡਾ: ਮੁਸਕਰਾ ਕੇ ਬੱਸ ਅੱਡੇ ਵੱਲ ਨੂੰ ਚਲੀ ਗਈ। ਮਕੰਦ ਸਿੰਘ ਸੋਚਾਂ ਦੀ ਲੜੀ ਲੈ ਕੇ ਗੁਰੂ ਘਰ ਚਲਿਆ ਗਿਆ।
ਉਸ ਰਾਤ ਨਾ ਹੀ ਮਕੰਦ ਨੂੰ ਨੀਂਦ ਆਈ। ਉਧਰ ਡਾਕਟਰ ਦਾ ਵੀ ਇਹੋ ਹਾਲ ਸੀ। ਉਹ ਵੀ ਜਿਵੇਂ ਪਈ ਸੀ ਉਸੇ ਤਰ੍ਹਾਂ ਦੀ ਉਠ ਖੜ੍ਹੀ। ਜਦੋਂ ਕਦੇ ਵੀ ਅੱਖ ਲੱਗੀ ਉਹ ਇਕ ਦੂਜੇ ਨੂੰ ਆਪਣੇ ਨਜ਼ਦੀਕ ਵੇਖ ਕੇ ਦਰਸ਼ਨ ਕਰਨ ਲਈ ਅੱਖਾਂ ਖੋਲ੍ਹਦੇ। ਪਰ ਫਿਰ ਨਿਰਾਸ ਜਿਹੇ, ਸੋਚਾਂ ਦੇ ਸਮੁੰਦਰ ਵਿਚ ਛਲਾਂਗਾ ਮਾਰ ਦਿੰਦੇ।

ਦੂਸਰੇ ਦਿਨ ਫਿਰ ਉਨਾਂ ਦੀ ਸਧਾਰਨ ਜਿਹਾ ਪਹਿਲੇ ਦਿਨ ਵਾਂਗ ਮੇਲ ਹੋਇਆ। ਅੱਜ ਦੋਹਾਂ ਨੇ ਇਕ ਦੂਜੇ ਨੂੰ ਪੂਰੇ ਪਿਆਰ ਨਾਲ ਫਤਹਿ ਬੁਲਾਈ। ਅੱਖਾਂ-ਅੱਖਾਂ ਵਿਚ ਇਕ ਦੂਸਰੇ ਦੇ ਦਿਲ ਵਿਚ ਉਤਰੇ। ਡਾ: ਮਕੰਦ ਦੇ ਦਰਸ਼ਨ ਕਰਨ ਲਈ ਗੁਰਦੁਆਰੇ ਮੱਥਾ ਟੇਕਣ ਵੀ ਗਈ। ਸਬੱਬ ਨਾਲ ਮਕੰਦ ਉਸ ਸਮੇਂ ਪਾਠ ਕਰ ਰਿਹਾ ਸੀ। ਉਸਨੇ ਵੀ ਡਾ: ਨੂੰ ਵੇਖ ਲਿਆ ਸੀ। ਉਹ ਲੰਮੀ ਹੇਕ ਕਰਕੇ ਬੈਠੀ ਡਾਕਟਰ ਨੂੰ ਚੋਰ ਅੱਖ ਨਾਲ ਵੇਖ ਲੈਂਦਾ ਸੀ। ਡਾਕਟਰ ਅੱਧਾ ਘੰਟਾ ਬੈਠੀ ਮਕੰਦ ਦੇ ਦਰਸ਼ਨ ਕਰਦੀ ਰਹੀ। ਦੂਸਰਾ ਗ੍ਰੰਥੀ ਰੌਲ ਤੇ ਆ ਗਿਆ। ਮਕੰਦ ਉਠ ਕੇ ਮੱਥਾ ਟੇਕ ਕੇ ਹਾਲ ਤੋਂ ਬਾਹਰ ਆਉਣ ਲੱਗਾ। ਡਾਕਟਰ ਵੀ ਮਗਰੇ ਉਠ ਕੇ ਆ ਗਈ। ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾ ਕੇ ਡਾਕਟਰ ਡਿਸਪੈਂਸਰੀ ਨੂੰ ਚਲੀ ਗਈ।

ਰਾਤ ਨੂੰ ਮਕੰਦ ਨੇ ਸੰਤਾਂ ਨੂੰ ਆਖਿਆ। "ਮੈਨੂੰ ਹੱਡ ਭੰਨਣੀ ਜਿਹੀ ਲੱਗੀ ਹੋਈ ਹੈ। ਬੁਖਾਰ ਵੀ ਲੱਗਦਾ ਹੈ"। ਸੰਤਾਂ ਨੇ ਮਕੰਦ ਨੂੰ ਇਕ ਗੋਲੀ ਦਿੰਦਿਆਂ ਆਖਿਆ। "ਆਹ ਗੋਲੀ ਕੋਸੇ ਜਿਹੇ ਦੁੱਧ ਨਾਲ ਲੈ ਕੇ ਪੈਜਾ। ਰਾਤ ਨੂੰ ਤੇਰੀ ਡਿਊਟੀ ਕੋਈ ਹੋਰ ਸਿੰਘ ਕਰ ਲਵੇਗਾ। ਸਵੇਰ ਤੱਕ ਸਾਰਾ ਕੁਝ ਠੀਕ ਹੋ ਜਾਊ"।

ਪਰ ਸੰਤਾਂ ਨੂੰ ਕੀ ਪਤਾ ਸੀ ਕਿ ਇਸ ਨੂੰ ਤਾ ਹੋਰ ਬੁਖਾਰ ਚੜ੍ਹਨ ਲੱਗ ਗਿਆ ਹੈ।

ਸਵੇਰ ਨੂੰ, ਕੀਰਤਨ ਦੀ ਡਿਊਟੀ ਨਿਭਾ ਕੇ ਮਕੰਦ ਫਿਰ ਆਪਣੇ ਕਮਰੇ ਵਿਚ ਚਲਿਆ ਗਿਆ। ਸੰਤਾਂ ਨੇ ਆ ਕੇ ਪੁੱਛਿਆ, "ਮਕੰਦ ਸਿੰਘ ਹੁਣ ਤਬੀਅਤ ਕਿਵੇਂ ਹੈ"।

ਮਹਾਰਾਜ "ਕੋਈ ਵਾਹਲਾ ਫਰਕ ਨਹੀ ਪਿਆ। ਕੀਰਤਨ ਵੀ ਮਸਾਂ ਹੀ ਕੀਤਾ"।

"ਕੋਈ ਨਹੀ ਠੀਕ ਹੋ ਜਾਊ। ਆਹ ਸਾਹਮਣੇ ਹੱਸਪਤਾਲ ਹੈ। ਨੌ ਵਜੇ ਖੁਲ੍ਹੇਗਾ। ਜਾ ਕੇ ਡਾਕਟਰ ਨੂੰ ਵਖਾ ਕੇ ਦਵਾਈ ਲੈ ਲਈਂ"।

"ਚੰਗਾ ਜੀ", ਮਕੰਦ ਨੇ ਬਿਮਾਰਾਂ ਵਾਲੀ ਅਵਾਜ਼ ਵਿਚ ਆਖਿਆ। ਮਨੋ ਉਹ ਵੀ ਖੁਸ਼ ਸੀ ਕਿ ਸੰਤਾਂ ਨੇ ਆਪ ਹੀ ਆਖ ਦਿੱਤਾ। ਮੇਰੇ ਦਿਲ ਦੀ ਮੁਰਾਦ ਪੂਰੀ ਕਰ ਦਿੱਤੀ। ਉਹਨੇ ਘੜੀ ਵੇਖੀ ਅਜੇ ਤਾ ਅੱਠ ਹੀ ਵੱਜੇ ਸਨ। ਉਹ ਹਰ ਦੋ ਮਿੰਟਾਂ ਬਾਅਦ ਘੜੀ ਵੇਖਦਾ। ਅੱਜ ਉਹਨੂੰ ਇਹ ਇਕ ਘੰਟਾ ਵੀ ਇਕ ਸਦੀ ਵਰਗਾ ਲੱਗ ਰਿਹਾ ਸੀ।

ਪੌਣੇ ਨੌ ਵਜਦੇ ਨੂੰ ਮਕੰਦ ਲੋਈ ਲੈ ਕੇ ਗੁਰਦੁਆਰੇ ਦੇ ਮੇਨ ਗੇਟ ਮੂਹਰੇ ਆ ਖੜ੍ਹਾ। ਨੌ ਵੱਜਣ ਤੋ ਦਸ ਮਿੰਟ ਪਹਿਲਾਂ ਹੀ ਡਾਕਟਰ ਆ ਗਈ। ਉਹ ਮਕੰਦ ਨੂੰ ਗੇਟ ਮੂਹਰੇ ਖੜ੍ਹੇ ਨੂੰ ਵੇਖ ਕੇ ਫੁੱਲ ਵਾਂਗ ਖਿੜ੍ਹ ਗਈ। ਉਸਨੇ ਡਿਸਪੈਂਸਰੀ ਦੇ ਗੇਟ ਕੋਲ ਆ ਕੇ ਫਤਹਿ ਬੁਲਾਈ ਤੇ ਅੰਦਰ ਚਲੀ ਗਈ।

ਮਕੰਦ ਵੀ ਗੇਟ ਮੂਹਰਿਓਂ ਤੁਰਿਆ। ਡਿਸਪੈਂਸਰੀ ਵਿੱਚ ਜਾ ਕੇ ਉਸ ਕਮਰੇ ਦੇ ਮੂਹਰੇ ਚਲਿਆ ਗਿਆ ਜਿਥੇ ਡਾ: ਬੈਠੀ ਸੀ। ਡਾ: ਅਜੇ ਆਪਣੇ ਰਜਿਸਟਰ ਹੀ ਦਰਾਜ ਵਿਚੋਂ ਕੱਢ ਕੇ ਮੇਜ ਉਪਰ ਟਿਕਾ ਰਹੀ ਸੀ। ਮਕੰਦ ਨੂੰ ਵੇਖ ਕੇ ਮਸਕਰਾਂਉਦੀ ਡਾਕਟਰ ਨੇ ਆਖਿਆ। "ਆਜੋ ਅੰਦਰ ਲੰਘ ਆਵੋ, ਬੈਠੋ" ਉਸਨੇ ਸਾਮ੍ਹਣੇ ਪਈ ਕੁਰਸੀ ਵੱਲ ਇਸ਼ਾਰਾ ਕਰਕੇ ਆਖਿਆ। ਮਕੰਦ ਨੂੰ ਕੁਰਸੀ ਤੇ ਬੈਠਦੇ ਨੂੰ ਪੁੱਛਿਆ "ਦੱਸੋ ਕੀ ਪੀਵੋਗੇ। ਚਾਹ ਜਾਂ ਪਾਣੀ"।

"ਨਹੀ ਜੀ, ਕਿਸੇ ਚੀਜ਼ ਦੀ ਜ਼ਰੂਰਤ ਨਹੀ" ਮਕੰਦ ਨੇ ਆਖਿਆ।

"ਜੇ ਕਿਸੇ ਚੀਜ਼ ਦੀ ਜ਼ਰੂਰਤ ਨ੍ਹੀ, ਆਪ ਫਿਰ ਇੱਧਰ ਦਰਸ਼ਨ ਕਿਵੇਂ ਦਿੱਤੇ"। ਮਸਕਰਾਂਉਦੀ ਡਾਕਟਰ ਨੇ ਆਖਿਆ।

"ਮੇਰਾ ਮਤਲਬ ਚਾਹ-ਪਾਣੀ ਤੋ ਸੀ, ਆਇਆ ਤਾਂ ਮੈਂ ਦਵਾਈ ਲੈਣ ਹਾਂ"। ਮਕੰਦ ਨੇ ਉਸ ਦੀਆਂ ਅੱਖਾਂ ਨਾਲ ਅੱਖਾਂ ਮਿਲਾਉਂਦੇ ਨੇ ਆਖਿਆ।

"ਹੱਛਾ-ਹੱਛਾ ਤਾਂ ਆਪ ਬਿਮਾਰ ਹੋ। ਦੱਸੋ ਕੀ ਤਕਲੀਫ ਹੈ"।

"ਕੱਲ੍ਹ ਦਾ ਸਾਰਾ ਸਰੀਰ ਦੁਖ ਰਿਹਾ ਹੈ। ਤੋੜ ਜਿਹੀ ਲੱਗੀ ਪਈ ਹੈ। ਮੈਨੂੰ ਲੱਗਦਾ ਬੁਖਾਰ ਵੀ ਹੋਵੇਗਾ"। ਮਕੰਦ ਨੇ ਦੱਸਿਆ।

ਮਕੰਦ ਨੂੰ ਕੋਲ ਪਏ ਸਟੂਲ ਤੇ ਆ ਕੇ ਬੈਠਣ ਲਈ ਕਿਹਾ। ਮਕੰਦ ਦਾ ਖੱਬਾ ਗੁਟ ਫੜਕੇ ਨਬਜ਼ ਤੇ ਹੱਥ ਰੱਖਦੀ ਨੇ ਆਖਿਆ। "ਹੱਡ ਭੰਨਣੀ ਕੱਲ ਦੀ ਹੈ ਜਾਂ ਪਰਸੋਂ ਦੀ ਲੱਗੀ ਹੈ"। ਇਹ ਆਖਦੀ ਉਗਲਾਂ ਦਾ ਦਬਾਅ ਵਧਾ ਕੇ ਮਕੰਦ ਦੇ ਚਿਹਰੇ ਵੱਲ ਤੱਕਣ ਲੱਗੀ।

"ਥੋੜਾ-੨ ਤਾਂ ਪਰਸੋਂ ਹੀ ਸੀ। ਪਰ ਕੱਲ ਦੋ ਕੁ ਵਜੇ ਦਾ ਤਾਂ ਬਾਹਲਾ ਹੀ ਬੁਰਾ ਹਾਲ ਹੈ, ਸਾਰੀ ਰਾਤ ਨੀਂਦ ਨਹੀ ਆਈ। ਪਾਸੇ ਮਾਰਦਿਆਂ ਹੀ ਰਾਤ ਲੰਘੀ ਹੈ"। ਮਕੰਦ ਨੇ ਵੀ ਅੱਖਾਂ ਵਿੱਚੀਂ ਹੱਸਦਿਆਂ ਆਖਿਆ।

"ਨਬਜ਼ ਤਾਂ ਠੀਕ ਚਲ ਰਹੀ ਹੈ। ਫਿਰ ਵੀ ਥਰਮਾਂਮੀਟਰ ਨਾਲ ਚਿੱਕ ਕਰ ਲੈਂਦੇ ਹਾਂ। ਕਈ ਵਾਰ ਕਿਸੇ ਟੈਨਸ਼ਨ ਨਾਲ ਵੀ ਹੋ ਜਾਦਾ ਹੈ। ਮਨ ਵਿਚ ਕੋਈ ਟੈਨਸ਼ਨ ਤਾ ਨਹੀ। ਜਾ ਕਿਸੇ ਖਾਸ ਗੱਲ ਨੂੰ ਲੈ ਕੇ ਸੋਚਣ ਦੇ ਨਾਲ ਵੀ

ਹੋ ਜਾਦਾ ਹੈ। ਡਾਕਟਰ ਨੇ ਦਿਲ ਦੀ ਆਖ ਦਿੱਤੀ। ਵੇਖੋ ਜਕਣ ਦੀ ਕੋਈ ਗੱਲ ਨਹੀ। ਡਾਕਟਰ ਤੋ ਬਿਮਾਰੀ ਲਕੋਣੀ ਨਹੀ ਚਾਹੀਦੀ। ਜੇ ਆਪਾਂ ਡਾਕਟਰ ਨੂੰ ਸਹੀ ਨਹੀ ਦੱਸਾਂਗੇ ਤਾਂ ਬਿਮਾਰੀ ਤੋ ਛੁਟਕਾਰਾ ਪਾਉਣਾ ਔਖਾ ਹੁੰਦਾ ਹੈ"। ਡਾਕਟਰ ਆਪਣੀ ਕੁਰਸੀ ਤੋ ਉਠ ਕੇ ਅਲਮਾਰੀ ਵਿਚੋ ਸਟੈਥੋ ਤੇ ਥਰਮਾਂਮੀਟਰ ਚੱਕਣ ਖੜ੍ਹੀ ਹੋਣ ਲੱਗੀ ਜਾਣ ਕੇ ਮਕੰਦ ਨਾਲ ਖਹਿ ਕੇ ਲੰਘੀ। ਜਿਸ ਨਾਲ ਮਕੰਦ ਨੂੰ ਅਨੋਖਾ ਜਿਹਾ ਸਵਾਦ ਆਇਆ। ਡਾਕਟਰ ਨੇ ਥਰਮਾਂਮੀਟਰ ਨੂੰ ਪਾਣੀ ਨਾਲ ਧੋ ਕੇ ਮਕੰਦ ਨੂੰ ਆਖਿਆ, "ਮੂੰਹ ਅੱਡੋ" ਤੇ ਥਰਮਾਮੀਟਰ ਜੀਭ ਦੇ ਥੱਲੇ ਰੱਖਣ ਲੱਗੀ ਨੇ ਆਪਣਾ ਇਕ ਹੱਥ ਮਕੰਦ ਦੇ ਮੋਢੇ ਤੇ ਰੱਖ ਦਿੱਤਾ। ਮਕੰਦ ਨੂੰ ਝੁਣਝਣੀ ਜਿਹੀ ਆਈ। ਡਾਕਟਰ ਨੇ ਆਖਿਆ "ਘਬਰਾਵੋ ਨਹੀਂ" ਥਰਮਾਂਮੀਟਰ ਮੂੰਹ ਚੋ ਕੱਢ ਕੇ ਵੇਖਦੀ ਨੇ ਆਖਿਆ, "ਤਹਾਨੂੰ ਹੁਣ ਤਾਂ ਬੁਖਾਰ ਨਹੀ"।

"ਡਾਕਟਰ ਸਾਹਿਬ, ਜਦੋਂ ਦਾ ਤੁਹਾਡੇ ਕੋਲੇ ਆਇਆਂ, ਉਦੋ ਦਾ ਦਰਦਾਂ ਨੂੰ ਅਰਾਮ ਹੈ"।

"ਪਹਿਲਾਂ ਤਾਂ ਇਹ ਹੈ ਕਿ ਮੇਰਾ ਨਾਲ ਡਾਕਟਰ ਸਾਹਿਬ ਨਹੀ ਦਿਲਪ੍ਰੀਤ ਹੈ। ਤੁਸੀਂ ਦਿਲਪ੍ਰੀਤ ਹੀ ਆਖਣਾ ਹੈ। ਜੇ ਇਥੇ ਆਉਣ ਨਾਲ ਫਰਕ ਪਿਆ ਹੈ ਤਾਂ ਬਿਮਾਰੀ ਕੁਝ ਸਮਝ ਵਿਚ ਆਉਂਦੀ ਲੱਗਦੀ ਹੈ। ਇੱਹਦਾ ਇਲਾਜ ਹੈ। ਪਰ ਮੈ ਸੱਚ ਦੱਸਾਂ ਤਹਾਨੂੰ। ਤੁਸੀਂ ਕਹਿੰਦੇ ਹੋ ਪਰਸੋਂ ਦੀ ਇਹ ਹਾਲਤ ਹੈ, ਉਸ ਦਿਨ ਤੋਂ ਮੇਰੀ ਵੀ ਇਹ ਹਾਲਤ ਹੈ ਮੈਨੂੰ ਵੀ ਤੁਹਾਡੇ ਵਾਗੂੰ ਸਾਰੀ ਰਾਤ ਨੀਂਦ ਨਹੀ ਆਈ। ਸੱਚ ਦੱਸੋ ਜਦੋਂ ਤੋਂ ਆਪਾਂ ਇਕ ਦੂਸਰੇ ਨੂੰ ਵੇਖਿਆ ਉਸ ਸਮੇਂ ਤੋਂ ਹੀ ਇਸ ਤਰਾਂ ਮਹਿਸੂਸ ਕਰਦੇ ਹੋ ਨਾਂ"?

"ਵੇਖੋ ਮੇਰਾ ਨਾਮ ਮਕੰਦ ਸਿੰਘ ਹੈ, ਤੁਸੀ ਤੇ ਆਪ ਕਹਿਣ ਦੀ ਬਜਾਏ ਮਕੰਦ ਹੀ ਆਖੋ ਵਧੀਆ ਹੈ। ਬਾਕੀ ਜੋ ਤੁਸੀਂ ਕਿਹਾ ਸੱਚ ਹੈ"।

"ਆਪ ਤੇ ਮੇਰਾ ਨਾਮ ਲਿਆ ਨਹੀ, ਤੇ ਮੈਨੂੰ ਕਹਿੰਦੇ ਨੇ ਨਾਮ ਲੈ ਕੇ ਬੁਲਾਵਾਂ। ਤਹਾਨੂੰ ਇਹ ਪਤਾ ਹੈ ਨਾਂ ਸਮਾਜ ਵਿਚ ਔਰਤਾ ਨਾਮ ਨਹੀ ਲੈਦੀਆਂ"। ਆਖਦੀ ਹੋਈ ਦਿਲਪ੍ਰੀਤ ਨੇ ਮਕੰਦ ਦੇ ਹੱਥ ਉੱਤੇ ਆਪਣਾ ਹੱਥ ਰੱਖ ਲਿਆ। ਮਸਕਰਾਂਉਣ ਲੱਗੀ ਕਹਿੰਦੀ "ਜੇ ਆਖਦੇ ਹੋ ਤਾਂ ਮੈਂ ਤਹਾਨੂੰ ਮੱਕਾ, ਜਾਣੀ ਆਪਣਾ ਆਖਰੀ ਮੁਕਾਮ ਹੀ ਆਖੂਗੀ"।

"ਠੀਕ ਹੈ ਮੈਂ ਅੱਜ ਤੋ ਆਪ ਨੂੰ ਦਿਲ ਆਖ ਕੇ ਬੁਲਾਇਆ ਕਰਾਂਗਾ"।

"ਫਿਰ ਤਾਂ ਤਹਾਨੂੰ ਦਿਲ ਦਾ ਰੋਗ ਹੀ ਹੈ। ਇਸ ਦੀ ਦਵਾਈ ਤਾਂ ਦਿਲ ਦੇ ਕੋਲ ਦਿਲ ਰਹਿ ਕੇ ਹੀ ਕਰ ਸਕਦੀ ਹੈ"।

ਗੱਲਾ ਕਰਦਿਆਂ ਤੋ ਇਕ ਮਾਈ ਦਵਾਈ ਲੈਣ ਆ ਗਈ। ਦਿਲਪ੍ਰੀਤ ਨੇ ਉਠ ਕੇ ਚਾਰ ਗੋਲੀਆਂ ਲਈਆਂ। ਉਹ ਮਕੰਦ ਨੂੰ ਇਕ ਲਫਾਫੇ ਚ ਪਾਕੇ ਫੜਾਉਦੀ ਕਹਿਣ ਲੱਗੀ। ਆਹ ਇਕ ਗੋਲੀ ਹੁਣ, ਇਕ ਸ਼ਾਮ ਨੂੰ ਤੇ ਆਹ ਦੋ ਗੋਲੀਆਂ ਸਵੇਰ ਨੂੰ ਕੁਝ ਖਾਣ ਤੋ ਬਾਅਦ ਅੱਠ ਵਜੇ ਲੈਣੀਆਂ ਹਨ।ਲੋੜ ਪਈ ਕੱਲ ਨੂੰ ਫਿਰ ਆ ਕੇ ਵਿਖਾ ਜਾਣਾਂ। ਸਵੇਰ ਵਾਲੀਆਂ ਗੋਲੀਆਂ ਨਿਰਨੇ ਕਾਲਜੇ ਨਹੀ ਖਾਣੀਆਂ"। ਮਕੰਦ ਦਵਾਈ ਲੈ ਕੇ ਗੁਰੂ ਘਰ ਆ ਗਿਆ।

ਦੋ-ਤਿੰਨ ਦਿਨ ਉਨਾਂ ਦੀਆਂ ਮਿਲਣੀਆਂ ਹੁੰਦੀਆਂ ਰਹੀਆਂ, ਉਨਾਂ ਨੇ ਇਕ ਦੂਸਰੇ ਨਾਲ ਜਿੰਦਗੀ ਬਿਤਾਉਂਣ ਦੀਆ ਕਸਮਾਂ ਖਾ ਲਈਆਂ। ਡਾ: ਨੇ ਮਕੰਦ ਨੂੰ ਦੱਸ ਦਿੱਤਾ ਸੀ ਕਿ ਉਹ ਜੱਟਾਂ ਦੀ ਕੁੜੀ ਨਹੀ। ਉਹ ਮਿਸਤਰੀਆਂ ਦੀ ਕੁੜੀ ਹੈ।

ਫਿਰ ਮਕੰਦ ਨੇ ਆਖਿਆ। "ਮੈਂ ਜਾਤਾਂ-ਪਾਤਾ ਨੂੰ ਨਹੀ ਮੰਨਦਾ। ਗੁਰਬਾਣੀ ਦਾ ਫੁਰਮਾਣ ਹੈ। "ਸਭ ਮਹਿ ਜੋਤਿ, ਜੋਤਿ ਹੈ ਸੋਇ"॥ ਜਾਤਾਂ ਤਾਂ ਸਾਡੀਆਂ ਬਣਾਈਆਂ ਹੋਈਆਂ ਹਨ। ਜਦ ਅਸੀਂ ਜਿਨਾਂ ਨੇ ਇਕ ਦੂਸਰੇ ਨਾਲ ਰਹਿਣਾ ਹੈ ਦੋਵੇ ਇਸ ਗੱਲ ਤੋ ਵਾਕਫ ਹਾਂ। ਫਿਰ ਦੱਸ ਕੋਈ ਆਪਾਂ ਨੂੰ ਕੀ ਕਰ ਲਊ"।

"ਜਦ ਮੀਆਂ ਬੀਬੀ ਰਾਜੀ, ਫਿਰ ਕੀ ਕਰੂਗਾ ਕਾਜੀ", ਦਿੱਲ ਪ੍ਰੀਤ ਨੇ ਵੀ ਹੱਸ ਕੇ ਆਖਿਆ ।"ਵੇਖੋ ਕੱਲ ਨੂੰ ਐਤਵਾਰ ਹੈ। ਮੈਂ ਤਾਂ ਆਉਣਾ ਨਹੀ। ਜੇ ਤੁਸੀ ਖੇਚਲ ਕਰਕੇ ਕੱਲ ਨੂੰ ਦਸ ਵਜੇ ਮੈਨੂੰ ਸ਼ਹਿਰ ਬੱਸ ਸਟੈਡ ਆ ਕੇ ਮਿਲੋ ਤਾਂ ਵਧੀਆ ਗੱਲ ਹੈ। ਉਥੇ ਦੋ ਘੰਟੇ ਬੈਠ ਕੇ ਗੱਲਾਂ ਕਰਾਂਗੇ" ।

ਮਕੰਦ ਨੇ ਦਿੱਲਪ੍ਰੀਤ ਦੀ ਹਾਂ ਵਿੱਚ ਹਾਂ ਮਿਲਾ ਦਿੱਤੀ।ਸੰਤਾਂ ਤੋ ਮਕੰਦ ਨੇ ਬਹਾਨਾਂ ਬਣਾ ਕੇ ਛੁੱਟੀ ਲੈ ਲਈ, ਸਾਂਮ ਦੇ ਦਿਵਾਨ ਵੇਲੇ ਨੂੰ ਮੁੜਨ ਦਾ ਵਾਅਦਾ ਕਰ ਲਿਆ।

ਮਕੰਦ ਦਸ ਵਜਦੇ ਨੂੰ ਸ਼ਹਿਰ ਪੁਜ ਗਿਆ ।ਦਿੱਲਪ੍ਰੀਤ ਤਾਂ ਪਹਿਲਾਂ ਹੀ ਬੱਸ ਅੱਡੇ ਤੇ ਖੜ੍ਹੀ ਉਸਨੂੰ ਉਡੀਕ ਰਹੀ ਸੀ। ਦਿਲਪ੍ਰੀਤ ਨੇ ਮਕੰਦ ਨੂੰ ਨਾਲ ਲਿਆ। ਆਪਣੇ ਕਮਰੇ ਵਿਚ ਲੈ ਗਈ ਜਿਥੇ ਉਹ ਕਿਰਾਏ ਤੇ ਰਹਿੰਦੀ ਸੀ। ਘਰ ਵਾਲਿਆਂ ਨੂੰ ਆਖਿਆ ਕਿ ਇਹ ਸਾਡਾ ਰਿਸ਼ਤੇਦਾਰ ਹੈ।

ਮਕੰਦ ਦਾ ਲਿਬਾਸ ਦੇਖ ਕੇ ਘਰ ਵਾਲਿਆ ਨੇ ਵੀ ਸ਼ੱਕ ਨਹੀ ਕੀਤਾ। ਉਨਾਂ ਵਿਹੜੇ ਵਿਚ ਖੁਲਣ ਵਾਲਾ ਦਰਵਾਜ਼ਾ ਵੀ ਖੋਲ ਦਿੱਤਾ ਸੀ। ਦਰਵਾਜ਼ਾ ਖੁਲ੍ਹਾ ਵੇਖ ਕੇ ਘਰ ਵਾਲਿਆਂ ਨੇ ਉਧਰ ਕੋਈ ਗੌਰ ਵੀ ਨਹੀ ਕੀਤੀ।
ਮਕੰਦ ਨੇ ਆਖਿਆ "ਕਿ ਅਗਲੇ ਐਤਵਾਰ ਕੋਤਰੀ ਦੇ ਭੋਗ ਪੈ ਜਾਣੇ ਹਨ। ਉਸ ਤੋ ਮਗਰੋਂ ਅਸੀਂ ਚਲੇ ਜਾਣਾ ਹੈ"।
"ਫਿਰ ਮੇਰਾ ਕੀ ਬਣੂ ਮੈਨੂੰ ਵੀ ਦੱਸ ਕੇ ਜਾਇਓ"।
"ਤੇਰਾ ਕੀ ਬਣਨਾ ਤੂੰ ਵੀ ਨਾਲ ਹੀ ਚੱਲ, ਜਿਥੋ ਮੈਨੂੰ ਮਿਲਣਗੀਆਂ ਉਥੋ ਤੂੰ ਖਾਈ ਜਾਈਂ"।
"ਵੇਖ ਲਵੋ ਮੈਂ ਤਿਆਰ ਹਾਂ ਸਾਂਭਣ ਵਾਲੇ ਬਣੋ। ਇਹ ਨਾ ਹੋਵੇ ਘਰ ਦੇ ਦੋਹਾਂ ਨੂੰ ਹੀ ਘਰੋ ਕੱਢ ਦੇਣ। ਆਖਣ ਕਿਧਰੋ ਤਰਖਾਣੀ ਲੈ ਆਇਆਂ। ਅਸੀਂ ਤਾਂ ਜੱਟਾ ਦੀ ਧੀ ਲਿਆਵਾਂਗੇ"।
"ਕਹਿੰਦੇ ਨ੍ਹੀ ਹੁੰਦੇ ਜੇ ਵਾਗੀਆਂ ਟਾਹਤੀ, ਮਾਲਕਾਂ ਨੂੰ ਤਾਂ ਸਾਂਭਣੀ ਪੈਂਦੀ ਹੈ। ਮੈ ਤਾਂ ਨਹੀ ਕਿਧਰੇ ਛੱਡ ਕੇ ਜਾਂਦਾ"।
"ਇਉਂ ਕਰੀਏ, ਭੋਗ ਤੋ ਮਗਰੌਂ ਤੁਸੀ ਵਿਹਲੇ ਹੋ। ਮੈਂ ਵੀ ਹਫਤੇ ਦੀ ਛੁੱਟੀ ਲੈ ਲੈਂਦੀ ਹਾਂ। ਆਪਾਂ ਚੰਡੀਗੜ ਇਕ ਹਫਤਾ ਰਹੀਏ। ਉਥੇ ਹੀ ਸਾਰਾ ਪ੍ਰੋਗਰਾਂਮ ਬਣਾ ਲਵਾਂਗੇ"। ਦਿਲਪ੍ਰੀਤ ਨੇ ਆਖਿਆ।
"ਜੇ ਕਰ, ਮੇਰੇ ਘਰ ਦੇ ਮੰਨ ਜਾਣ ਤਾਂ ਤੇਰੇ ਮੰਨ ਜਾਣਗੇ ਕਿ ਨਹੀ"? ਮਕੰਦ ਨੇ ਪੁੱਛਿਆ।
"ਨਹੀਂ ਮੇਰੇ ਪਿਤਾ ਨੇ ਤਾਂ ਕਿਸੇ ਹਾਲਤ ਵਿਚ ਨਹੀ ਮੰਨਣਾ। ਮੇਰੇ ਮਾਮੇ ਦੇ ਮੁੰਡੇ ਨੇ ਅੰਤਰ ਜਾਤੀ ਵਿਆਹ ਕਰਵਾਇਆ ਸਾਰੇ ਮੰਨਦੇ ਸਨ। ਪਰ ਮੇਰੇ ਪਿਤਾ ਜੀ ਨਹੀ ਮੰਨੇ। ਇਹ ਨਾਂ ਹੀ ਉਸ ਵਿਆਹ ਵਿਚ ਗਏ ਤੇ ਨਾਂ ਹੀ ਉਸ ਤੋ ਮਗਰੋ ਮੇਰੇ ਨਾਨਕੀ। ਆਪਣੇ ਵਲੋਂ ਤਾਂ ਸਿੱਧਾ ਹੈ ਆਪਾਂ ਤਾਂ ਨਾ ਹੀ ਪੁੱਛਣਾ ਆਪਣੀ ਮਰਜ਼ੀ ਕਰਨੀ ਹੈ। ਇਸ ਲਈ ਆਪਾਂ ਨੂੰ ਕੋਰਟ-ਮੈਰਿਜ ਕਰਵਾਉਣੀ ਪਵੇਗੀ। ਚੰਡੀਗੜ ਹਾਈ-ਕੋਰਟ ਵਿਚ ਦੋ ਘੰਟਿਆਂ ਵਿਚ ਵਕੀਲ ਸਾਰਾ ਕੰਮ ਕਰਵਾ ਦਿੰਦੇ ਹਨ। ਉਸ ਤੋ ਮਗਰੋਂ ਕਿਸੇ ਦੀ ਕੋਈ ਜੁਰਤ ਨਹੀ ਕਿ ਸਾਨੂੰ ਕੁਝ ਆਖ ਸਕੇ"।
"ਵੇਖ ਦਿਲ ਜੇ ਤੂੰ ਮੇਰੇ ਨਾਲ ਰਹਿਣਾ ਤਾਂ ਤੈਨੂੰ ਅੰਮ੍ਰਿਤ ਜ਼ਰੂਰ ਛੱਕਣਾ ਪਵੇਗਾ। ਕਿਉਂ ਕਿ ਆਪਾਂ ਨੂੰ ਤਾਂ ਇਸ ਕੰਮ ਤੋ ਬਿਨਾਂ ਹੋਰ ਕੁਝ ਆਉਦਾ ਨਹੀ। ਜੇ ਤੈਂ ਅੰਮ੍ਰਿਤ ਨਹੀ ਛੱਕਿਆ ਹੋਊ ਤਾਂ ਹਰ ਥਾਂ ਆਪਣੇ ਉਪਰ ਉਗਲਾਂ ਉਠਿਆ ਕਰਨਗੀਆਂ"।
ਮੈਨੂੰ ਇਸ ਵਿਚ ਕੋਈ ਇਤਰਾਜ਼ ਨਹੀ। ਇਹ ਤਾਂ ਵੈਸੇ ਵੀ ਬਹੁਤ ਵਧੀਆ ਗੱਲ ਹੈ। ਇਸ ਨਾਲ ਮੈਂ ਵੀ ਰੱਬ ਦਾ ਨਾਮ ਲੈਣ ਲੱਗ ਜਾਵਾਂਗੀ"।
ਉਨਾਂ ਦਾ ਫੈਸਲਾ ਹੋ ਗਿਆ ਕਿ ਕੋਤਰੀ ਦੇ ਭੋਗ ਤੋ ਅਗਲੇ ਸ਼ਨੀਵਾਰ ਉਹ ਜਲੰਧਰ ਬੱਸ ਸਟੈਂਡ ਤੇ ਦਸ ਵਜੇ ਇਕੱਠੇ ਹੋਣਗੇ। ਉਥੋ ਸ੍ਰੀ ਅੰਮ੍ਰਿਤਸਰ ਜਾ ਕੇ ਦਿਲ ਅੰਮ੍ਰਿਤ ਛਕੇਗੀ। ਫਿਰ ਸਿਧੇ ਚੰਡੀਗੜ ਜਾ ਕੇ ਕੋਰਟ-ਮੈਰਿਜ ਕਰਵਾ ਲੈਣਗੇ। ਅਗਲਾ ਪ੍ਰੋਗਰਾਮ ਹਲਾਤ ਦੇ ਮੁਤਾਬਕ ਵੇਖਿਆ ਜਾਵੇਗਾ। ਫੈਸਲਾ ਕਰਕੇ ਮਕੰਦ ਵਾਪਸ ਸੰਤਾਂ ਕੋਲ ਔਣ ਲੱਗਿਆ। ਉਸ ਨੇ ਆਖਿਆ, "ਦਿਲ ਉਨੇ ਦਿਨ ਇਕ ਦੂਸਰੇ ਨੂੰ ਸਤਿ ਸ੍ਰੀ ਅਕਾਲ ਹੀ ਬਲਾਉਣੀ ਹੈ। ਗੱਲਾਂ ਨਹੀ ਕਰਨੀਆਂ। ਤੈਨੂੰ ਪਤਾ ਹੈ ਆਪਾਂ ਨੂੰ ਗੱਲਾਂ ਕਰਦਿਆਂ ਵੇਖ ਕੇ ਲੋਕਾਂ ਨੇ ਤਰ੍ਹਾਂ-ਤਰ੍ਹਾਂ ਦੀਆਂ ਗੱਲਾਂ ਕਰਨੀਆਂ ਹਨ। ਜਿਸ ਨਾਲ ਆਪਣੀ ਦੋਹਾਂ ਦੀ ਬਦਨਾਮੀ ਹੋਵੇਗੀ"। ਦੋਵੇਂ ਇਸ ਗੱਲ ਨਾਲ ਸਹਿਮਤ ਹੋ ਗਏ। ਸ਼ਾਮ ਨੂੰ ਡਿਉਟੀ ਵੇਲੇ ਮਕੰਦ ਸੰਤਾਂ ਕੋਲ ਪਹੁੰਚ ਗਿਆ।
ਕੋਤਰੀ ਦੇ ਭੋਗ ਪੈਣ ਤੋ ਮਗਰੋ ਮਕੰਦ ਪਿੰਡ ਆ ਗਿਆ। ਉਸ ਨੇ ਗ੍ਰੰਥੀ ਸਿੰਘ ਨੂੰ ਆ ਕੇ ਸਾਰੀ ਗੱਲ ਦੱਸੀ। ਇਹ ਵੀ ਦੱਸ ਦਿੱਤਾ ਕਿ ਉਹ ਤਰਖਾਣਾਂ ਦੀ ਕੁੜੀ ਹੈ। "ਗਰੰਥੀ ਸਿੰਘ ਨੇ ਆਖਿਆ, ਜਾਤਾਂ ਤਾਂ ਲੋਕਾਂ ਦੀਆਂ ਬਣਾਈਆਂ ਹੋਈਆਂ ਹਨ। ਜੇ ਭਾਈ ਤੇਰੇ ਕੁੜੀ ਪਸੰਦ ਹੈ ਤਾਂ ਵਧੀਆ ਹੈ, ਵਿਆਹ ਕਰਵਾ ਲਵੋ। ਮੈਂ ਅੱਜ ਤੇਰੇ ਘਰਦਿਆਂ ਨਾਲ ਗੱਲ ਕਰਕੇ ਵੇਖਦਾ ਹਾਂ"।
ਸ਼ਾਮ ਨੂੰ ਭਾਈ ਮਕੰਦ ਦੇ ਘਰ ਆ ਗਿਆ। ਮਕੰਦ ਦੀ ਮਾਂ ਨੇ ਦੁੱਧ ਗਰਮ ਕਰਕੇ ਭਾਈ ਨੂੰ ਪਿਆਇਆ। ਮਕੰਦ ਦਾ ਬਾਪੂ ਵੀ ਘਰ ਸੀ। ਭਾਈ ਨੇ ਦੋਹਾਂ ਨੂੰ ਪੁੱਛਿਆ, "ਭਾਈ ਜੇ ਆਪਾ ਮਕੰਦ ਨੂੰ ਵਿਆਹ ਲਈਏ। ਤੁਹਾਡਾ ਕੀ ਵਿਚਾਰ ਹੈ"।
ਦੋਵੇਂ ਜੀਅ ਸੁਣ ਕੇ ਖੁਸ਼ ਹੋ ਗਏ। "ਹੋਰ ਆਪਾਂ ਨੂੰ ਕੀ ਚਾਹੀਦਾ ਹੈ, ਬਾਬਾ ਜੀ। ਜਿਵੇਂ ਤੁਸੀਂ ਚਾਹੁੰਦੇ ਹੋ ਅਸੀਂ ਤੁਹਾਡੇ ਨਾਲ ਹਾਂ"।
"ਪਰ ਇਹਦੇ ਵਿਚ, ਇਕ ਗੱਲ ਹੈ, ਭਾਈ"।
ਇਹ ਸੁਣ ਕੇ ਦੋਵੇ ਹੈਰਾਨ ਜਿਹੇ ਹੋ ਕੇ ਪੁੱਛਣ ਲੱਗੇ, "ਉਹ ਕੀ ਬਾਬਾ ਜੀ?"

"ਭਾਈ ਕੁੜੀ ਮਿਸਤਰੀ ਸਿੰਘਾਂ ਦੀ ਹੈ। ਤਹਾਨੂੰ ਕੋਈ ਇਤਰਾਜ ਤਾਂ ਨਹੀ। ਕੁੜੀ ਦੀ ਡਾਕਟਰੀ ਕੀਤੀ ਹੈ"। ਭਾਈ ਤੋਂ ਸੁਣ ਕੇ ਦੋਵੇਂ ਇਕ-ਦੂਜੇ ਦੇ ਮੂੰਹ ਵੱਲ ਵੇਖਣ ਲੱਗੇ। ਮਕੰਦ ਦੇ ਬਾਪੂ ਨੇ ਆਖਿਆ, "ਮਕੰਦ ਦੀ ਕੀ ਰਾਏ ਹੈ ਉਸ ਨੂੰ ਪੁੱਛ ਲਈਏ। ਦੂਸਰਾ ਕੁੜੀ ਦੇ ਮਾਪੇ ਮੰਨ ਜਾਣਗੇ। ਜੱਟਾਂ ਦੇ ਵਿਆਉਣ ਨੂੰ"।
"ਇਹ ਤਾਂ ਗੱਲ ਅਗਾਂਹ ਦੀ ਹੈ, ਤੁਸੀਂ ਪਹਿਲਾਂ ਆਪਣਾ ਦੱਸੋ। ਜੇ ਆਪਣੀ ਮਰਜੀ ਹੋਊ ਤਾਂ ਗੱਲ ਅਗਲੇ ਪਾਸੇ ਚਲਾਵਾਂਗੇ। ਬਾਕੀ ਮਕੰਦ ਦੀ ਗੱਲ ਮੇਰੇ ਤੇ ਛੱਡੋ"।
ਦੋਵੇ ਜੀਅ ਅੰਦਰ ਚਲੇ ਗਏ। ਦੋਹਾਂ ਨੇ ਸਲਾਹ ਕੀਤੀ। ਮਕੰਦ ਦੀ ਮਾਂ ਨੇ ਆਖਿਆ, "ਕੁੜੀ ਡਾਕਟਰਨੀ ਹੈ। ਇਹ ਗ੍ਰੰਥੀ ਹੈ। ਦੋਵੇ ਕਮਾਉਂਣਗੇ। ਆਪਾਂ ਨੂੰ ਕੀ ਇਤਰਾਜ ਹੈ। ਨਾਲੇ ਤੈਨੂੰ ਪਤਾ ਭਾਈ ਤੇ ਮਕੰਦ ਦੀ ਇਕ ਗੱਲ ਹੈ"। ਉਨਾਂ ਨੇ ਭਾਈ ਨੂੰ ਹਾ ਆਖ ਦਿੱਤੀ।
ਭਾਈ ਨੇ ਆ ਕੇ ਮਕੰਦ ਨੂੰ ਦੱਸ ਦਿੱਤਾ ਕਿ ਤੇਰੇ ਘਰ ਦੇ ਰਾਜ਼ੀ ਹੋ ਗਏ ਹਨ, ਗੱਲ ਅੱਗੇ ਤੁਹਾਡੇ ਸੰਯੋਗਾਂ ਦੀ ਹੈ, ਜੇ ਉਸ ਦੇ ਘਰ ਦੇ ਮੰਨ ਜਾਣ ਤਾਂ?
"ਭਾਈ ਸਾਹਿਬ ਉਸਨੇ ਤਾਂ ਪਹਿਲਾਂ ਹੀ ਦੱਸ ਦਿੱਤਾ ਕਿ ਉਸ ਦੇ ਘਰਦਿਆਂ ਨੇ ਨਹੀ ਮੰਨਣਾ, ਉਸਦਾ ਬਾਪ ਬਹੁਤ ਸਖਤ ਸੁਭਾ ਦਾ ਹੈ, ਦੂਸਰੀ ਜਾਤ ਵਿਚ ਵਿਆਹ ਕਰਵਾਉਣ ਕਰਕੇ ਉਹ ਆਪਣੇ ਸਹੁਰਿਆਂ ਨਾਲ ਨਹੀ ਵਰਤਦਾ, ਕੁੜੀ ਹਰ ਤਰਾਂ ਰਾਜ਼ੀ ਹੈ, ਉਹ ਕੋਰਟ-ਮੈਰਿਜ ਕਰਵਾਉਂਣ ਲਈ ਤਿਆਰ ਹੈ"।
ਮਕੰਦ ਤੇ ਭਾਈ ਸਾਹਿਬ ਮਿਥੇ ਟਾਇਮ ਤੇ ਜਲੰਧਰ ਪਹੁੰਚ ਗਏ। ਦਿਲਪ੍ਰੀਤ ਪਹਿਲਾਂ ਹੀ ਪਹੁੰਚੀ ਹੋਈ ਸੀ। ਮਕੰਦ ਨੇ ਭਾਈ ਸਾਹਿਬ ਦੀ ਜਾਣ-ਪਛਾਣ ਕਰਵਾਈ। ਉਹ ਇਕ ਢਾਬੇ ਵਿਚ ਬੈਠੇ ਚਾਹ ਪੀ ਰਹੇ ਸਨ। ਭਾਈ ਸਾਹਿਬ ਨੇ ਆਖਿਆ, "ਕਿ ਇਥੇ ਮੇਰਾ ਇਕ ਦੋਸਤ ਗੁਰੂ ਘਰ ਵਿਚ ਗ੍ਰੰਥੀ ਹੈ। ਜੇ ਕਰ ਆਪਾ ਸ੍ਰੀ ਅੰਮ੍ਰਿਤਸਰ ਜਾਣ ਤੋ ਪਹਿਲਾਂ ਇਥੇ ਆਨੰਦ ਕਾਰਜ ਦੀ ਰਸਮ ਕਰ ਲਈਏ ਤਾਂ ਵਧੀਆ ਰਹੂ। ਫਿਰ ਅੰਮ੍ਰਿਤ ਛੱਕ ਕੇ ਕੋਰਟ ਮੈਰਿਜ ਕਰਵਾ ਲਿਓ। ਮੇਰੇ ਹਿਸਾਬ ਨਾਲ ਪਹਿਲਾ ਗੁਰੂ ਸਾਹਿਬ ਦੀ ਹਜੂਰੀ ਵਿਚ ਵਿਆਹ ਕਰਨਾ ਚਾਹੀਦਾ ਹੈ"।
ਦਿਲਪ੍ਰੀਤ ਨੇ ਕਿਹਾ,"ਜਿਵੇ ਤਹਾਨੂੰ ਠੀਕ ਲੱਗਦਾ ਹੈ ਕਰ ਲਵੋ, ਮੈਨੂੰ ਕੋਈ ਇਤਰਾਜ ਨਹੀ"। ਚਾਹ ਪੀ ਕੇ ਉਨਾਂ ਆਟੋ ਰਿਕਸ਼ਾ ਲਿਆ। ਗੁਰਦੁਆਰੇ ਜਾ ਕੇ ਭਾਈ ਸਾਹਿਬ ਨੇ ਆਪਣੇ ਦੋਸਤ ਨੂੰ ਸਾਰੀ ਗੱਲ ਦੱਸੀ। ਉਸਨੇ ਇਨਾਂ ਦੇ ਆਨੰਦ ਕਾਰਜ ਕਰ ਦਿੱਤੇ। ਉਥੋ ਲੰਗਰ ਛੱਕ ਕੇ ਤਿੰਨੇ ਅੰਮ੍ਰਿਤਸਰ ਸਾਹਿਬ ਚਲੇ ਗਏ।
ਅੰਮ੍ਰਿਤਸਰ ਪਹੁੰਚ ਕੇ ਬੱਸ ਅੱਡੇ ਤੋਂ ਉਨਾਂ ਦਰਬਾਰ ਸਾਹਿਬ ਲਈ ਰਿਕਸ਼ਾ ਲਿਆ, ਜਲ੍ਹਿਆ ਵਾਲੇ ਬਾਗ ਤੋਂ ਪਹਿਲਾ ਹੀ ਪੁਲਿਸ ਨੇ ਰਿਕਸ਼ਾ ਰੋਕ ਲਿਆ, ਕਿਉਕਿ ਅੱਗੇ ਕੋਈ ਰਿਕਸ਼ਾ ਜਾ ਆਟੋ ਰਿਕਸ਼ਾ ਜਾਣ ਤੇ ਮਨਾਹੀ ਸੀ। ਦਰਬਾਰ ਸਾਹਿਬ ਵਿਚ ਪ੍ਰਵੇਸ਼ ਕਰਨ ਤੋ ਪਹਿਲਾਂ ਉਨ੍ਹਾਂ ਦੀ ਦੋ ਵਾਰ ਤਲਾਸ਼ੀ ਲਈ ਗਈ। ਦਰਬਾਰ ਸਾਹਿਬ ਦੇ ਚਾਰੇ ਪਾਸੇ ਪੁਲਿਸ ਤੇ ਮਿਲਟਰੀ ਫਿਰ ਰਹੀ ਸੀ, ਵੇਖਣ ਨੂੰ ਇਹ ਮਿਲਟਰੀ ਦੀ ਛਾਉਂਣੀ ਲੱਗ ਰਹੀ ਸੀ।
ਮਕੰਦ ਹੋਰਾ ਨੇ ਦੁਖ ਭੰਜਣੀ ਬੇਰੀ ਥੱਲੇ ਇਸ਼ਨਾਨ ਕੀਤਾ। ਦਰਬਾਰ ਸਾਹਿਬ ਮੱਥਾ ਟੇਕ ਕੇ ਸ੍ਰੀ ਅਕਾਲ ਤਖਤ ਸਾਹਿਬ ਤੇ ਆਪਣੇ ਨਾਮ ਅੰਮ੍ਰਿਤ ਛੱਕਣ ਲਈ ਲਿਖਵਾ ਦਿੱਤੇ।ਇਹ ਰਾਮਦਾਸ ਸਰਾਂ ਵਿਚ ਕਮਰਾ ਲੈਣ ਲਈ ਚਲੇ ਗਏ। ਪੰਜਵੇ ਪਾਤਸ਼ਾਹ ਦਾ ਸ਼ਹੀਦੀ ਗੁਰਪੁਰਬ ਹੋਣ ਕਰਕੇ ਸੰਗਤ ਬਹੁਤ ਆਈ ਹੋਈ ਸੀ। ਫਿਰ ਵੀ ਭਾਈ ਦੀ ਜਾਣ-ਪਛਾਣ ਕਰਕੇ ਇਨਾਂ ਨੂੰ ਕਮਰਾ ਮਿਲ ਗਿਆ। ਸ਼ਾਮ ਨੂੰ ਮੰਜੀ ਸਾਹਿਬ ਦੀਵਾਨ ਹਾਲ ਵਿਚ ਸ਼ਾਮ ਦੇ ਦੀਵਾਨ ਸੁਣੇ। ਮੌਰਚੇ ਵਿਚ ਗ੍ਰਿਫਤਾਰੀ ਦੇਣ ਵਾਲੇ ਜੱਥੇ ਨੂੰ ਤੁਰਨ ਵੇਲੇ ਇਨਾਂ ਵੇਖਿਆ ਕਿ ਕਿਵੇਂ ਸੰਗਤ ਵਿਚ ਉਤਸ਼ਾਹ ਹੈ। ਜੰਨ ਚੜਨ ਵਾਗੂੰ ਬੈਡ ਵਾਜੇ ਵੱਜ ਰਹੇ ਸਨ ਕਈ ਨੇਤਾ ਉਸ ਜੱਥੇ ਨੂੰ ਤੋਰਨ ਵੇਲੇ ਨਾਹਰੇ ਲਾ ਰਹੇ ਸਨ। ਦਿਲਪ੍ਰੀਤ ਇਹ ਸਾਰਾ ਕੁਝ ਵੇਖ ਰਹੀ ਸੀ ਤੇ ਹੈਰਾਨ ਹੋ ਰਹੀ ਸੀ। ਕਿ ਇਹ ਲੋਕ ਜੇਲ੍ਹ ਕਿੰਨੀ ਖੁਸ਼ੀ ਨਾਲ ਜਾ ਰਹੇ ਹਨ। ਉਹਨੇ ਭਾਈ ਨੂੰ ਪੁੱਛਿਆ, "ਬਾਬਾ ਜੀ ਕੀ ਇਨਾਂ ਨੂੰ ਜੇਲ੍ਹ ਤੋ ਡਰ ਨਹੀ ਲੱਗਦਾ"।
"ਨਹੀਂ ਪੁੱਤਰ, ਡਰ ਕਾਹਦਾ। ਜੁਲਮ ਦੇ ਖਿਲਾਫ ਲੜਨ ਦੀ ਗੁੜ੍ਹਤੀ ਤਾਂ ਸਾਨੂੰ ਵਿਰਸੇ ਵਿੱਚ ਮਿਲੀ ਹੈ। ਇਹ ਤਾਂ ਸਿਰਫ ਜੇਲ੍ਹ ਨੂੰ ਜਾ ਰਹੇ ਹਨ। ਸਿੰਘ ਤਾਂ ਚਰਖੜੀਆਂ ਤੇ ਚੜਨ ਲੱਗੇ ਤੇ ਫਾਂਸੀ ਦੇ ਰੱਸੇ ਗੱਲ ਚ ਪਾਉਣ ਲੱਗੇ ਵੀ ਕਦੇ ਪਿੱਛੇ ਨਹੀ ਹਟੇ। "ਤੇਰਾ ਭਾਣਾ ਮੀਠਾ ਲਾਗੇ" ਸਬਦ ਉਚਾਰਦੇ ਉਹ ਤਾਂ ਮੌਤ ਨੂੰ ਮਖੌਲਾਂ ਕਰਨੋ ਨਹੀ ਹੱਟਦੇ। ਪੁੱਤ ਇਹ ਅੰਮ੍ਰਿਤ ਦੀ ਦਾਤ ਹੀ ਅਜਿਹੀ ਹੈ। ਇਹ ਪਾਹੁਲ ਛੱਕ ਕੇ ਆਦਮੀ ਸ਼ੇਰ ਬਣ ਜਾਦਾ ਹੈ। ਉਸਦਾ ਸਾਰਾ ਕੁਝ ਗੁਰੂ ਦਾ ਹੋ ਜਾਂਦਾ ਹੈ। ਜਦ ਤੇਰਾ ਸਾਰਾ ਕੁਝ ਗੁਰੂ ਦਾ ਹੋਇਆ ਫਿਰ ਡਰ ਕਾਹਦਾ। 'ਕਰਨ ਕਰਾਵਣ ਹਾਰਾ ਆਪੇ'। ਜੋ ਮਰਜ਼ੀ ਕਰੇ ਜੋ ਮਰਜ਼ੀ ਕਰਾਵੇ। ਕੱਲ ਨੂੰ ਜਦ ਤੂੰ ਅੰਮ੍ਰਿਤ ਛੱਕ ਲਿਆ ਤੈਨੂੰ ਆਪੇ ਹੀ ਪਤਾ ਲੱਗ ਜਾਵੇਗਾ। ਪੰਜ ਪਿਆਰੇ ਸਾਰੀ ਸਿੱਖਿਆ ਦੇਣਗੇ। ਇਹ ਗੱਲਾਂ ਕਰਦੇ ਉਹ ਕਮਰੇ ਵਿਚ ਚਲੇ ਗਏ"।

ਸਵੇਰੇ ਉਹ ਚਾਰ ਵਜੇ ਉੱਠੇ। ਇਸ਼ਨਾਨ ਕੀਤਾ। ਦੇਗ ਲੈ ਕੇ ਸ੍ਰੀ ਦਰਬਾਰ ਸਾਹਿਬ ਮੱਥਾ ਟੇਕ ਕੇ ਉਹ ਵਾਪਸ ਲੰਗਰ ਹਾਲ ਵੱਲ ਆ ਰਹੇ ਸਨ। ਪ੍ਰਕਰਮਾ ਵਿਚ ਹੀ ਉਹ ਬੇਰ ਬਾਬਾ ਬੁੱਢਾ ਕੋਲ ਆਏ ਸਨ ਕਿ ਅਨਾਊਂਸ ਮਿੰਟ ਹੋਈ ਕਿ ਸਾਰੇ ਲੋਕ ਦਰਬਾਰ ਸਾਹਿਬ ਵਿਚੋ ਬਾਹਰ ਆ ਜਾਣ। ਦੋ ਸਿੰਘ ਆਖ ਰਹੇ ਸਨ, "ਖਾਲਸਾ ਜੀ ਡਰਨ ਦੀ ਲੋੜ ਨਹੀ। ਪੂਰੀ ਨਿਹਚਾ ਨਾਲ ਇਸ਼ਨਾਨ ਕਰੋ, ਮੱਥਾ ਟੇਕੋ। ਇਹ ਸਰਕਾਰੀ ਕੁੱਤੇ ਤਾਂ ਹਰ ਰੋਜ਼ ਹੀ ਭੌਂਕਦੇ ਰਹਿੰਦੇ ਹਨ। ਇਹ ਭੌਂਕਣ ਵਾਲੇ ਹਨ, ਇਹ ਵੱਢਣ ਵਾਲੇ ਨਹੀ"। ਕੋਲ ਖੜੇ ਸਿੰਘ ਨੇ 'ਬੋਲੇ ਸੋ ਨਿਹਾਲ' ਦਾ ਜੈਕਾਰਾ ਲਾ ਦਿੱਤਾ। ਸਾਰੇ ਸਿੰਘਾਂ ਨੇ "ਸਤਿ ਸ੍ਰੀ ਅਕਾਲ" ਉਚੀ ਅਵਾਜ਼ ਵਿਚ ਕਿਹਾ। ਸਾਰੇ ਬੇਫਿਕਰ ਹੋ ਕੇ ਵਾਹਿਗੁਰੂ ਦਾ ਜਾਪ ਕਰਦੇ ਆਪੋ-ਆਪਣੇ ਆਹਰੇ ਲੱਗ ਗਏ।
ਮਕੰਦ ਹੋਰੀ ਲੰਗਰ ਹਾਲ ਵਿਚ ਬੈਠੇ ਚਾਹ ਛੱਕ ਰਹੇ ਸਨ। ਤੀਸਰੀ ਵਾਰ ਅਨਾਊਸ ਹੋਈ ਤੇ ਨਾਲ ਹੀ ਗੋਲੀਆਂ ਚੱਲਣ ਦੀ ਅਵਾਜ਼ ਆਈ। ਇਹ ਚਾਹ ਪੀ ਕੇ ਬਾਹਰ ਨਿਕਲ ਹੀ ਰਹੇ ਸਨ ਕਿ ਇਕ ਹੱਥ ਗੋਲਾ ਇਨਾਂ ਕੋਲ ਆ ਡਿੱਗਿਆ। ਜਿਸ ਦੇ ਫੱਟਣ ਨਾਲ ਮਕੰਦ ਗੰਭੀਰ ਜ਼ਖਮੀ ਹੋ ਗਿਆ ਉਸ ਦੀਆਂ ਲੱਤਾਂ, ਬਾਹਾਂ ਚੋਂ ਖੂਨ ਚੋ ਰਿਹਾ ਸੀ। ਦਿਲਪ੍ਰੀਤ ਵੀ ਥੋੜੀ ਜਿਹੀ ਜ਼ਖਮੀ ਹੋ ਗਈ ਸੀ। ਜਦ ਦਿਲਪ੍ਰੀਤ ਨੇ ਮਕੰਦ ਵੱਲ ਵੇਖਿਆ ਉਹ ਧਾਹ ਮਾਰ ਕੇ ਉਸ ਕੋਲ ਚਲੀ ਗਈ। ਮਕੰਦ ਨੇ ਪਾਣੀ ਮੰਗਿਆ। ਦਿਲਪ੍ਰੀਤ ਪਾਣੀ ਲਈ ਉੱਠੀ। ਉਸੇ ਵੇਲੇ ਇਕ ਫਾਇਰ ਉਸ ਦੀ ਛਾਤੀ ਵਿੱਚ ਆ ਲੱਗਾ। ਉਸਦੇ ਮੂੰਹ ਚੋ ਮੱਕਾ ਹੀ ਨਿਕਲਿਆ। ਉਹ ਮਕੰਦ ਦੇ ਉੱਪਰ ਹੀ ਡੇਰੀ ਹੋ ਗਈ। ਮਕੰਦ ਦੇ ਸਰੀਰ ਦਾ ਖੂਨ ਤਾਂ ਪਹਿਲਾ ਹੀ ਵਹਿ ਚੁੱਕਾ ਸੀ। ਦਿਲਪ੍ਰੀਤ ਦੇ ਉੱਪਰ ਡਿੱਗਣ ਨਾਲ ਉਸਦੇ ਮੂੰਹੋ ਵਾਹਿਗੁਰੂ ਨਿਕਲਿਆ। ਉਸ ਦੇ ਪ੍ਰਾਣ ਪੰਖੇਰੂ ਬਣ ਕੇ ਉਡਾਰੀ ਲਾ ਗਏ। ਭਾਈ ਸਾਹਿਬ ਦੀ ਸੱਜੀ ਬਾਹ ਕਾਫੀ ਜ਼ਖਮੀ ਹੋ ਗਈ। ਜਦ ਉਸਨੇ ਸਿਰ ਉਪਰ ਚੁਕ ਕੇ ਵੇਖਿਆ। ਮਕੰਦ ਤੇ ਦਿਲਪ੍ਰੀਤ ਇਸ ਸੰਸਾਰ ਵਿਚੋ ਕੂਚ ਕਰ ਗਏ ਸਨ। ਭਾਈ ਸਾਹਿਬ ਉਥੋ ਰਿੜਦਾ-ਰੁੜਦਾ ਸਰਾਂ ਵਿਚ ਪਹੁੰਚ ਗਿਆ। ਇਥੋ ਸਮਾਂ ਲੱਗਦੇ ਹੀ ਉਹ ਇਥੋ ਬਾਬੇ ਟੱਲ ਵਾਲੀ ਸਾਈਡ ਦੀ ਬਾਹਰ ਨਿਕਲ ਗਿਆ। ਭਾਈ ਸਾਹਿਬ ਇਕ ਡਾਕਟਰ ਕੋਲ ਚਲੇ ਗਏ। ਉਸ ਨੇ ਬਾਂਹ ਦੀ ਹਾਲਤ ਵੇਖ ਕੇ ਆਖਿਆ। ਤਹਾਨੂੰ ਹਸਪਤਾਲ ਜਾਣਾ ਪਵੇਗਾ। ਬਾਂਹ ਦਾ ਆਪਰੇਸ਼ਨ ਕਰਨਾ ਪਵੇਗਾ। ਡਾਕਟਰ ਨੇ ਨੇੜੇ ਹੀ ਪ੍ਰਾਈਵੇਟ ਹਸਪਤਾਲ ਵਿਚ ਭਾਈ ਸਾਹਿਬ ਨੂੰ ਭੇਜ ਦਿੱਤਾ। ਜਿਥੇ ਡਾਕਟਰਾਂ ਨੇ ਬਾਂਹ ਵੇਖ ਕੇ ਕਿਹਾ "ਬਾਂਹ ਕੱਟਣੀ ਪਵੇਗੀ"। ਉਨਾਂ ਨੂੰ ਭਾਈ ਸਾਹਿਬ ਨੇ ਆਖਿਆ, "ਵੇਖ ਲਵੋ ਜਿਸ ਤਰਾ ਤਹਾਨੂੰ ਠੀਕ ਲੱਗਦਾ ਕਰ ਲਵੋ"। ਬਾਹ ਕੱਟਣ ਤੋ ਇਕ ਹਫਤੇ ਬਾਅਦ ਜਦ ਬੱਸਾਂ ਚੱਲਣ ਲੱਗੀਆਂ। ਭਾਈ ਸਾਹਿਬ ਛੁੱਟੀ ਲੈ ਕੇ ਪਿੰਡ ਆ ਗਏ। ਬੰਗਣੇ ਵਿਚ ਕੂਹਣੀ ਦਾ ਟੁੰਡ ਰੱਖੀ ਭਾਈ ਸਾਹਿਬ ਜਦੋ ਮਕੰਦ ਦੇ ਘਰ ਪਹੁੰਚੇ। ਮਕੰਦ ਦੇ ਬੇਬੇ ਤੇ ਬਾਪੂ ਦੀ ਤਰਾਹ ਜਿਹੀ ਨਿਕਲ ਗਈ। ਉਨਾਂ ਭਾਈ ਸਾਹਿਬ ਦਾ ਹਾਲ ਪੁੱਛਣ ਤੋਂ ਪਹਿਲਾ ਮਕੰਦ ਦਾ ਪੁੱਛਿਆ। ਭਾਈ ਸਾਹਿਬ ਨੇ ਉਨਾਂ ਨੂੰ ਸਾਰੀ ਕਹਾਣੀ ਦੱਸ ਦਿੱਤੀ। ਘਰ ਵਿਚ ਚੀਕ-ਚਹਾੜਾ ਮੱਚ ਗਿਆ। ਆਂਢ-ਗੁਆਂਢ ਇਕੱਠਾ ਹੋ ਗਿਆ। ਭਾਈ ਸਾਹਿਬ ਲੋਕਾਂ ਵਿਚ ਬੈਠਾ ਲੋਕਾਂ ਨੂੰ ਅੰਮ੍ਰਿਤਸਰ ਦਾ ਹਾਲ ਦੱਸ ਰਿਹਾ ਸੀ। ਭਾਈ ਸਾਹਿਬ ਨੇ ਘਰਦਿਆਂ ਨੂੰ ਧੀਰਜ ਦਿੱਤਾ। ਉਨਾਂ ਦੋਹਾਂ ਰੂਹਾਂ ਦੀ ਸਾਂਤੀ ਲਈ ਸ੍ਰੀ ਆਖੰਡ ਪਾਠ ਦਾ ਆਰੰਭ ਕਰਨ ਲਈ ਦਿਨ ਮਿਥ ਲਿਆ। ਭੋਗ ਸਮੇਂ ਭਾਈ ਸਾਹਿਬ ਬੋਲ ਰਹੇ ਸਨ, ਭਾਈ ਉਨਾਂ ਦੀ ਆਪਣੇ ਨਾਲ ਇੰਨੀ ਹੀ ਸਾਂਝ ਸੀ। ਇਹ ਸਭ ਸੰਜੋਗਾਂ ਦੇ ਵੱਸ ਹੈ। ਗੁਰੂ ਸਾਹਿਬ ਦਾ ਫੁਰਮਾਨ ਹੈ।

ਜੋ ਹੋਆ ਹੋਵਤ ਸੋ ਜਾਨੈ,
ਪ੍ਰਭ ਅਪਨੇ ਦਾ ਹੁਕਮ ਪਛਾਨੈ॥

ਆਪਾਂ ਗੁਰੂ ਦੇ ਭਾਣੇ ਨੂੰ ਸਤਿ ਕਰ ਕੇ ਮੰਨੀਏ।

"ਅਮਰਜੀਤ ਸਿੰਘ ਸਿੱਧੂ
ਬੱਧਨੀ ਵਾਲਾ"

# ਯਾਦਾਂ ਦੇ ਨਸੂਰ

ਤਿੰਨ ਨਵੰਬਰ ਸੋਮਵਾਰ ਦਾ ਦਿਨ ਸੀ ਦੋ ਛੁਟੀਆਂ ਤੋ ਬਾਅਦ ਸਾਰੇ ਇਕ ਦੂਜੇ ਨੂੰ ਖੁਸ਼ੀ-ਖੁਸ਼ੀ ਮਿਲ ਰਹੇ ਸਨ। ਰਣਜੋਧ ਸਿੰਘ ਕੁਝ ਉਖੜਿਆ ਜਿਹਾ ਮਹਿਸੂਸ ਹੋ ਰਿਹਾ ਸੀ। ਉਹ ਹੱਥ ਸਭ ਨਾਲ ਮਿਲਾ ਰਿਹਾ ਸੀ। ਉਸ ਦੇ ਚੇਹਰੇ ਤੇ ਪਹਿਲਾਂ ਵਾਲੀ ਰੌਣਕ ਤੇ ਹਾਸਾ ਨਹੀ ਸੀ। ਮੈਨੂੰ ਅੱਜ ਉਹ ਰਣਜੋਧ ਪਹਿਲਾਂ ਵਾਲਾ ਨਹੀ ਸੀ ਲੱਗ

ਰਿਹਾ। ਮੈਂ ਸੋਚਦਾ ਸਾਂ ਕਿ ਵੀਕ ਐਂਡ ਤੇ ਹੋ ਸਕਦਾ, ਕਿਸੇ ਪਾਰਟੀ ਵਿਚ ਹੋਵੇ ਹੋ ਸਕਦਾ ਵੱਧ ਪੀ ਲਈ ਹੋਵੇਗੀ। ਜਿਸ ਕਰਕੇ ਤਬੀਅਤ ਠੀਕ ਨਹੀ ਹੋਵੇਗੀ। ਕਿਉਂਕਿ ਜਦ ਮੈਂ ਵੱਧ ਪੀ ਲੈਂਦਾ ਹਾਂ ਤਾਂ ਮੇਰੀ ਹਾਲਤ ਅਜੀਬ ਜਿਹੀ ਹੋ ਜਾਂਦੀ ਹੈ।
ਨੌਂ ਮਹੀਨੇ ਤੋ ਰਣਜੋਧ ਸਿੰਘ ਤੇ ਮੈ ਇਕੱਠੇ ਹੀ ਕੰਮ ਕਰਦੇ ਸਾਂ। ਸਾਡੀ ਸਿਫਟ ਵੀ ਇਕ ਹੀ ਸੀ। ਉਹ ਤਾਂ ਅਜਿਹਾ ਹੱਸਮੁਖ ਸੁਭਾ ਤੇ ਮਜਾਕੀਆ ਇੰਨਾ ਕਿ ਰੋਂਦੇ ਨੂੰ ਹਸਾਉਣ ਦੀ ਮੁਹਾਰਤ ਰੱਖਦਾ ਸੀ।
ਅੱਧੇ ਘੰਟੇ ਦੀ ਰਿਸਟ ਸੀ। ਅਸੀਂ ਸਾਰੇ ਕੰਟੀਨ ਵਿਚੋ ਕਾਫੀ ਪੀਣ ਲਈ ਜਾ ਰਹੇ ਸਾਂ। ਮੈਂ ਰਣਜੋਧ ਦੇ ਮੋਢੇ ਤੇ ਹੱਥ ਰੱਖ ਕੇ ਪੁੱਛਿਆ। "ਕਿਉਂ ਬਈ ਵਤਨੀਆਂ ਕੁਝ ਢਿੱਲਾ ਜਿਹਾ ਲੱਗ ਰਿਹਾਂ। ਵੀਕ ਐਂਡ ਤੇ ਕਿਸੇ ਵੱਡੀ ਪਾਰਟੀ ਵਿਚ ਹੀ ਫਸ ਗਿਆ ਲੱਗਦਾਂ। ਕਿਵੇ ਚਿਹਰਾ ਉਤਰਿਆ ਜਿਹਾ ਪਿਆ"।
"ਨਹੀ ਬਾਈ ਜੀ, ਐਹੋ ਜਿਹੀ ਕੋਈ ਗੱਲ ਨਹੀ। ਸ਼ਰਾਬ ਤਾ ਮੈ ਬਾਈ ਜੀ ਬਿਲਕੁਲ ਹੀ ਨਹੀ ਵਰਤਦਾ। ਤਹਾਨੂੰ ਐਵੇ ਹੀ ਲੱਗ ਰਿਹਾ ਹੈ"। ਉਸਨੇ ਚਿਹਰੇ ਤੇ ਖੁਸ਼ੀ ਲਿਆਉਣ ਦੀ ਕੋਸ਼ਿਸ਼ ਕੀਤੀ। ਪਹਿਲਾਂ ਵਾਲੀ ਗੱਲ ਨਹੀ ਬਣੀ। ਮੈਂ ਉਮਰ ਵਿਚ ਵੱਡਾ ਹੋਣ ਕਰਕੇ ਮੇਰੇ ਨਾਲ ਦੇ ਚਾਰੇ-ਪੰਜੇ ਇੰਡੀਅਨ ਮੈਨੂੰ ਬਾਈ ਜੀ ਹੀ ਆਖਦੇ ਸਨ। ਦਿਲ ਦੇ ਜ਼ਖਮ ਜਿਹੜੇ ਨਸੂਰ ਬਣਕੇ ਰਿਸਣ ਲੱਗ ਜਾਣ। ਉਹ ਗੱਲਾਂ ਦੀ ਮੱਲਮ ਨਾਲ ਕਾਹਨੂੰ ਭਰਦੇ ਹਨ। ਉਨ੍ਹਾਂ ਦੀ ਪੀੜ ਦੇ ਹੰਝੂਆਂ ਨਾਲ ਹੀ ਉਨ੍ਹਾਂ ਨੂੰ ਧੋਤਿਆਂ ਕੁਝ ਰਾਹਤ ਮਿਲਦੀ ਹੈ।
"ਹੋਰ ਪਿੰਡ ਸਭ ਸੁੱਖ ਸਾਂਦ ਹੈ। ਫੋਨ ਕੀਤਾ ਸੀ"।
"ਹਾਂ ਬਾਈ ਜੀ, ਨਾਨਕੀ ਗੱਲ ਕੀਤੀ ਸੀ। ਸਭ ਠੀਕ-ਠਾਕ ਹਨ। ਸਾਰੇ ਮਸਤੀਆਂ ਮਾਰਦੇ ਨੇ"।
"ਰਣਜੋਧ ਤੇਰੇ ਮੰਮੀ, ਡੈਡੀ, ਭੈਣ-ਭਰਾ ਸਭ ਨਾਨਕੀ ਰਹਿੰਦੇ ਹਨ"? ਮੇਰੇ ਇਸ ਸਵਾਲ ਨਾਲ ਉਸ ਦੀਆਂ ਅੱਖਾਂ ਵਿਚੋ ਦੋ ਹੰਝੂ ਟੱਪਕੇ, ਪਰ ਉਸਨੇ ਉਹ ਝੱਟ ਹੀ ਪੂੰਝ ਲਏ ਤਾਂ ਕਿ ਮੈਨੂੰ ਪਤਾ ਨਾ ਲੱਗੇ ਕਿ ਉਹ ਰੋ ਰਿਹਾ ਹੈ। ਨਹੀ ਆਖ ਕੇ ਰਣਜੋਧ ਬਾਥਰੂਮ ਵਿਚ ਚਲਾ ਗਿਆ।
ਮੈਂ ਉਸ ਦੀਆਂ ਅੱਖਾ ਵਿਚੋ ਡਿੱਗਦੇ ਹੰਝੂ ਵੇਖ ਲਏ ਸਨ। ਮੈਂ ਉਸਦੇ ਮਗਰ ਹੀ ਚਲਾ ਗਿਆ। ਰਣਜੋਧ ਬਾਥਰੂਮ ਬੜਨ ਦੀ ਬਜਾਏ ਸਿੱਧਾ ਹੀ ਲੰਘ ਕੇ ਬਾਹਰ ਘਾਹ ਤੇ ਬੈਠ ਕੇ ਗੋਡਿਆਂ ਵਿਚ ਸਿਰ ਪਾ ਕੇ ਰੋਈ ਜਾ ਰਿਹਾ ਸੀ। ਮੈ ਵੀ ਚੁੱਪ ਕਰਕੇ ਉਸ ਦੇ ਕੋਲ ਜਾ ਬੈਠਾ।
ਚਾਰ-ਪੰਜ ਮਿੰਟ ਉਹ ਰੋਂਦਾ ਰਿਹਾ। ਦਿਲ ਦੀਆਂ ਪੀੜਾਂ ਨੂੰ ਹੰਝੂਆਂ ਰਾਹੀ ਬਾਹਰ ਕੱਢ ਕੇ। ਉਸਨੇ ਜਦ ਸਿਰ ਗੋਡਿਆ ਵਿਚੋ ਚੱਕ ਕੇ ਰੁਮਾਲ ਨਾਲ ਅੱਖਾਂ ਸਾਫ ਕੀਤੀਆਂ। ਬਰਾਬਰ ਮੈਨੂੰ ਬੈਠਾ ਵੇਖ ਕੇ ਆਖਿਆ।
"ਬਾਈ ਤੂੰ ਕਦੋ ਆਇਆਂ। ਤੂੰ ਕਾਫੀ ਪੀ ਲੈਣੀ ਸੀ। ਫਿਰ ਟਾਇਮ ਹੋ ਜਾਣਾ"।
ਰਣਜੋਧ ਪਹਿਲਾਂ ਤੂੰ ਦੱਸ। "ਕੀ ਪ੍ਰੌਬਲਮ ਹੈ? ਕਾਫੀ ਨੂੰ ਮਾਰ ਗੋਲੀ"।
"ਬਾਈ ਜੀ ਮੇਰੀ ਪ੍ਰੌਬਲਮ ਬੜੀ ਅਨੋਖੀ ਹੈ। ਇਹ ਕਿਸੇ ਤੋ ਵੀ ਹੱਲ ਹੋਣ ਵਾਲੀ ਨਹੀ"।
"ਵੇਖ ਰਣਜੋਧ ਸਿਆਣੇ ਕਹਿੰਦੇ ਨੇ ਦੁੱਖ ਕਿਸੇ ਨੂੰ ਦੱਸਿਆਂ ਵੰਡਿਆ ਜਾਦਾ ਹੈ ਤੇ ਖੁਸ਼ੀ ਕਿਸੇ ਨੂੰ ਦੱਸਿਆਂ ਦੂਣੀ-ਚੌਣੀ ਹੋ ਜਾਦੀ ਹੈ"।
"ਬਾਈ ਜੀ ਮੇਰਾ ਦੁੱਖ ਦੱਸਣ ਨਾਲ ਹਮੇਸ਼ਾ ਵੱਧਦਾ ਹੈ। ਮੈਂ ਤਾਂ ਦੁਖੀ ਹਾਂ ਹੀ। ਮੈ ਨਹੀ ਚਾਹੁੰਦਾ ਕਿ ਤੈਨੂੰ ਵੀ ਸੁਣਾ ਕੇ ਦੁਖ ਦੇਵਾਂ"।
"ਨਹੀ ਰਣਜੋਧ। ਵਤਨ ਤੋ ਹਜ਼ਾਰਾ ਮੀਲ ਦੂਰ ਜੇ ਆਪਾਂ ਇਕ-ਦੂਸਰੇ ਦਾ ਦੁੱਖ ਨਹੀ ਵੰਡਾਣਾ ਤਾਂ ਹੋਰ ਕੌਣ ਵੰਡਾਏਗਾ। ਤੂੰ ਗੱਲ ਤਾਂ ਦੱਸ ਕੀ ਹੈ। ਕੋਈ ਪੈਸੇ ਧੇਲੇ ਦੀ ਲੋੜ ਤਾਂ ਨਹੀ"।
"ਨਹੀ ਬਾਈ ਜੀ, ਆਖ ਕੇ ਉਹ ਦੱਸਣ ਲੱਗਾ ਅੱਜ ਤੋ ਵੀਹ-ਬਾਈ ਸਾਲ ਪਹਿਲਾਂ। ਅਸੀਂ ਸਾਰੇ ਪ੍ਰਵਾਰ ਵਿਚ ਇਕੱਠੇ ਰਹਿੰਦੇ ਸਾਂ ਪਿੰਡ। ਮੈਂ ਅਜੇ ਛੋਟਾ ਜਿਹਾ ਸਾਂ। ਬਾਪੂ ਜੀ ਨੇ ਦੱਸਿਆ ਸੀ ਕਿ ਸਾਡੀ ਪੈਲੀ ਵਿਚ ਪੱਕੀ ਮੰਡੀ ਬਣਨੀ ਸੀ। ਇਸ ਲਈ ਸਰਕਾਰ ਵਲੋ ਨੋਟਿਸ ਆ ਗਿਆ। ਜ਼ਮੀਨ ਦਾ ਸਾਨੂੰ ਉਸ ਸਮੇ ਵਿਚ ਸੱਤ-ਸੱਤ ਲੱਖ ਕਿਲੇ ਦਾ ਮੁਆਵਜਾ ਦਿੱਤਾ ਗਿਆ। ਬਾਪੂ ਜੀ ਟਰੱਕ ਚਲਾਉਦੇ ਸਨ ਤੇ ਉਨਾਂ ਤੋ ਛੋਟਾ ਮੇਰਾ ਚਾਚਾ ਖੇਤੀ ਕਰਦਾ ਸੀ। ਚਾਚਾ ਕਹਿਣ ਲੱਗਾ ਕਿ ਗੰਗਾ ਨਗਰ ਵੱਲ ਜ਼ਮੀਨ ਸੱਸਤੀ ਹੈ, ਉਧਰ ਚੱਲ ਕੇ ਜ਼ਮੀਨ ਖ਼ੀਦ ਲਈਏ। ਪਰ ਬਾਪੂ ਜੀ ਨੇ ਕਿਹਾ ਗੱਡੀਆਂ ਪਾ ਲਈਏ। ਤੈਨੂੰ ਪਤਾ ਬਾਈ ਜਿਹੜਾ ਕੋਈ ਕੰਮ ਕਰਦਾ ਹੋਵੇ। ਉਹ ਹੀ ਕੰਮ ਵਧੀਆ ਲੱਗਦਾ ਹੈ। ਬਾਪੂ ਤੇ ਚਾਚੇ ਦੀ ਰੈਅ ਨਹੀ ਰਲੀ। ਬਾਪੂ ਦੇ ਫੁੱਫੜ ਤੇ ਮਾਮੇ ਨੇ ਆ ਕੇ ਦੋਹਾਂ ਨੂੰ ਅੱਡੋ-ਅੱਡ ਕਰ ਦਿੱਤਾ। ਚਾਚਾ ਤਾਂ ਗੰਗਾ ਨਗਰ ਚਲਾ ਗਿਆ। ਬਾਪੂ ਨੇ ਦਿੱਲੀ ਆ ਕੇ ਘਰ ਖ਼ੀਦ ਲਿਆ। ਤਿੰਨ ਨਵੀਆਂ ਗੱਡੀਆਂ ਪਾ ਲਈਆਂ। ਬਾਪੂ ਦੋ ਗੱਡੀਆਂ ਲੈ ਕੇ ਪਿੰਡ ਆ ਗਿਆ। ਘਰ ਦਾ ਸਾਰਾ ਸਮਾਨ ਵਿਚ ਲੱਦ ਲਿਆ। ਇਕ ਮੱਝ ਸੀ ਉਹ ਗਵਾਂਢੀਆਂ ਨੂੰ ਉਧਾਰ ਹੀ ਵੇਚ ਦਿੱਤੀ। ਮੈਂ ਬੇਬੇ, ਭੈਣ ਤੇ ਛੋਟਾ ਵੀਰ ਅਸੀਂ ਸਾਰੇ ਖੁਸ਼ ਸਾਂ ਕਿ ਅਸੀਂ ਦਿੱਲੀ ਜਾ ਰਹੇ ਹਾਂ।

ਦਿੱਲੀ ਜਮਨਾਂ ਪਾਰ ਜਿਥੇ ਬਾਪੂ ਨੇ ਘਰ ਖ੍ਰੀਦਿਆ ਸੀ ਉਥੇ ਹੋਰ ਵੀ ਵਹੁਤ ਪੰਜਾਬੀ ਪ੍ਰਵਾਰ ਰਹਿੰਦੇ ਸਨ। ਸਾਨੂੰ ਬਾਪੂ ਨੇ ਸਕੂਲ ਪੜਨ ਲਾ ਦਿੱਤਾ। ਮੈਂ ਦਸਵੀਂ ਦੇ ਪੇਪਰ ਦੇ ਕੇ ਬਾਪੂ ਨੂੰ ਆਖਿਆ, ਕਿ ਮੈ ਗੱਡੀ ਤੇ ਗੇੜਾ ਲਾਉਣ ਜਾਣਾ ਹੈ। ਬੇਬੇ ਨੇ ਵੀ ਆਖ ਦਿੱਤਾ। ਚੱਲ ਜਾ ਆਉਣ ਦਿਉ। ਹੁਣ ਵਿਹਲਾ ਹੈ ਐਵੇਂ ਇਥੇ ਸਾਰਾ ਦਿਨ ਕੀ ਕਰਿਆ ਕਰੂ। ਬਾਪੂ ਜੀ ਨੇ ਆਪਣੀ ਹਾਣ ਦੀ ਉਮਰ ਦੇ ਡਰਾਇਵਰ ਨਾਲ ਮੈਨੂੰ ਤਿਆਰ ਕਰ ਦਿੱਤਾ। ਮੈਂ ਉਸ ਨੂੰ ਤਾਇਆ ਜੀ ਆਖ ਕੇ ਬਲਾਉਦਾ ਸੀ।

ਪਹਿਲੇ ਗੇੜੇ ਮੈ ਤਾਏ ਨਾਲ ਫਿਰੋਜ਼ਪੁਰ ਆਉਣਾ ਸੀ। ਬਾਪੂ ਨੇ ਤਾਏ ਨੂੰ ਆਖਿਆ ਕਿ ਆਉਂਦਾ ਇਹਨੂੰ ਪਿੰਡ ਮਿਲਾ ਲਿਆਵੀਂ। ਤਾਏ ਦਾ ਪਿੰਡ ਵੀ ਸਾਡੇ ਪਿੰਡ ਤੋਂ ਦਸ ਮੀਲ ਤੇ ਸੀ। ਚਾਰ ਕੁ ਵੱਜਦੇ ਨੂੰ ਸਾਡਾ ਟਰੱਕ ਖਾਲੀ ਹੋ ਗਿਆ। ਤਾਏ ਨੇ ਗੱਡੀ ਆਪਣੇ ਪਿੰਡ ਨੂੰ ਖਿੱਚ ਦਿੱਤੀ। ਮੋਗਿਓਂ ਉਸਨੇ ਜਵਾਕਾਂ ਲਈ ਕੇਲੇ, ਸੰਤਰੇ ਲਏ। ਅਸੀਂ ਸੱਤ ਵੱਜਦੇ ਨੂੰ ਤਾਏ ਦੇ ਦਰਾਂ ਅੱਗੇ ਗੱਡੀ ਲਿਆ ਲਾਈ। ਬਾਈ ਮੈਨੂੰ ਅੱਜ ਤੱਕ ਤਾਈ ਦੇ ਹੱਥਾਂ ਦੀ ਮੱਕੀ ਦੀ ਰੋਟੀ ਤੇ ਸਰੋ ਦਾ ਸਾਗ ਜੀਹਦੇ ਵਿਚ ਤਾਜੀ ਮੱਖਣੀ ਕੌਲੀ ਦੀਆ ਕੰਨੀਆ ਨੂੰ ਛੂਹਦੀ ਸੀ ਅੱਜ ਤੱਕ ਨਹੀ ਭੁੱਲੀ।

ਸੁਭਾ ਅਸੀਂ ਪਿੰਡ ਆ ਗਏ। ਮੈਂ ਬਾਪੂ ਦੇ ਚਾਚੇ ਤਾਏ ਦੇ ਮੁੰਡਿਆ ਦੇ ਘਰੀਂ, ਸਾਰਿਆ ਨੂੰ ਮਿਲਿਆ। ਚਾਚੀਆਂ-ਤਾਈਆਂ ਨੇ ਬੇਬੇ-ਬਾਪੂ, ਭੈਣ-ਭਰਾ ਦੀ ਸੁਖ ਸਾਂਦ ਪੁੱਛੀ। ਉਨਾਂ ਦੇ ਬੱਚੇ ਸਕੂਲ ਗਏ ਹੋਏ ਸਨ। ਚਾਚੇ ਹੋਰਾਂ ਨੇ ਆਖਿਆ ਬਾਈ ਤੇ ਭਾਬੀ ਹੋਰਾਂ ਨੂੰ ਆਖੀਂ ਆ ਕੇ ਮਿਲ ਜਾਣ। ਦੋ ਘੰਟੇ ਅਸੀਂ ਪਿੰਡ ਰਹੇ। ਰੋਟੀ ਖਾ ਕੇ ਅਸੀਂ ਦਿੱਲੀ ਨੂੰ ਤੁਰ ਪਏ। ਮੈਂ ਕਈ ਗੇੜੇ ਤਾਏ ਨਾਲ ਲਾਏ। ਮੈਂ ਤਾਏ ਨੂੰ ਗੱਡੀ ਚਲਾਉਦੇ ਨੂੰ ਵੇਖਦਾ ਰਹਿੰਦਾ ਅਤੇ ਪੁੱਛਦਾ ਰਹਿੰਦਾ। ਇਕ ਤਾਂ ਮਾਲਿਕ ਦਾ ਪੁੱਤ ਹੋਣ ਕਰਕੇ, ਦੂਜਾ ਮੇਰੀ ਦਿਲਚਸਪੀ ਵੇਖ ਕੇ, ਤਾਇਆ ਮੈਨੂੰ ਸਾਫ ਰਸਤੇ ਗੱਡੀ ਫੜਾਉਣ ਲੱਗ ਗਿਆ। ਦੋ ਕੋ ਮਹੀਨੇ ਵਿਚ ਮੈਂ ਵਧੀਆ ਗੱਡੀ ਚਲਾਉਣ ਲੱਗ ਗਿਆ।

ਮੇਰਾ ਦਸਵੀ ਦਾ ਰਿਜਲਟ ਆ ਗਿਆ। ਮੈਂ ਪਾਸ ਹੋ ਗਿਆ। ਮਾਪੇ ਮੈਨੂੰ ਅੱਗੇ ਪੜ੍ਹਾਉਣਾ ਚਾਹੁੰਦੇ ਸਨ। ਪਰ ਮੈਂ ਨਹੀ ਮੰਨਿਆ। ਮੈਂ ਡਰਾਇਵਰੀ ਨੂੰ ਤਰਜੀਹ ਦਿੱਤੀ। ਬਾਪੂ ਨੂੰ ਤਾਏ ਨੇ ਦੱਸ ਦਿੱਤਾ ਸੀ ਕਿ ਇਹ ਬਹੁਤ ਵਧੀਆ ਗੱਡੀ ਚਲਾ ਲੈਂਦਾ ਹੈ। ਪੜ੍ਹਨ ਨੂੰ ਨਹੀ ਮੰਨਦਾ ਤਾਂ ਇਕ ਦਾ ਸਟੇਰਿੰਗ ਸੰਭਾਲ ਦਿੰਦੇ ਹਾਂ। ਪੰਜ-ਚਾਰ ਲੰਬੇ ਗੇੜੇ, ਤਿੰਨੇ ਗੱਡੀਆਂ ਇਕੋ ਪਾਸੇ ਦੇ ਲਾਉਦੇ ਹਾਂ। ਤੈਨੂੰ ਵੀ ਪਤਾ ਲੱਗ ਜਾਵੇਗਾ। ਅੱਖੀ ਵੇਖ ਕੇ।

ਮੈਂ ਬਾਈ ਬਹੁਤ ਮਿਹਨਤ ਕੀਤੀ। ਚਾਰ ਕੋ ਸਾਲ ਵਿਚ ਅਸੀਂ ਸੱਤ ਗੱਡੀਆਂ ਕਰ ਲਈਆਂ। ਸਾਰੀਆਂ ਹੀ ਫਰੀ ਸਨ। ਅਸੀਂ ਦੋ ਚਾਸੀਆਂ ਹੋਰ ਲੈ ਲਈਆਂ। ਬਾਪੂ ਜੀ ਨੂੰ ਮੈਂ ਡਰਾਇਵਰੀ ਕਰਨੋ ਹਟਾ ਕੇ ਉਨਾਂ ਨੂੰ ਉਤਲੇ ਕੰਮ ਕਰਨ ਲਈ ਆਖ ਦਿੱਤਾ ਸੀ।

ਬਾਈ ਜੀ ਬੜੇ ਵਧੀਆ, ਖੁਸ਼ ਸਾਂ। ਕਿਸੇ ਗੱਲੋ ਕੋਈ ਘਾਟ ਨਹੀ ਸੀ। ਮੈ ਜੈਪੁਰ ਗਿਆ ਸਾਂ ਗੇੜਾ ਲੈ ਕੇ। ਖਬਰ ਸੁਣੀ ਕਿ ਇੰਦਰਾ ਗਾਂਧੀ ਮਾਰ ਦਿੱਤੀ। ਅਸੀਂ ਖਾਲੀ ਗੱਡੀਆਂ ਲੈ ਕੇ ਦਿੱਲੀ ਨੂੰ ਤੁਰੇ। ਦਿੱਲੀ ਪਹੁੰਚੇ ਤਾਂ ਅੱਧੀ ਦਿੱਲੀ ਵਿਚੋ ਅੱਗ ਦੀਆਂ ਲੱਪਟਾ ਨਿੱਕਲ ਰਹੀਆਂ ਸਨ। ਅਸੀਂ ਘਰ ਪਹੁੰਚ ਗਏ। ਅੱਗੇ ਸਾਰੇ ਆਢੀ-ਗਵਾਂਢੀ ਇਕੱਠੇ ਬੈਠੇ ਮੀਟਿੰਗ ਕਰ ਰਹੇ ਸਨ। ਕਿ ਕਿਸੇ ਵੇਲੇ ਵੀ ਲੁਟੇਰੇ ਹਮਲਾ ਕਰ ਸਕਦੇ ਹਨ। ਇਸ ਲਈ ਆਪਾਂ ਨੂੰ ਆਪਣੀ ਰੱਖਿਆ ਲਈ, ਹਥਿਆਰ ਬੰਦ ਹੋ ਕੇ ਬਸਤੀ ਵਿਚ ਆਉਣ ਵਾਲੀਆਂ ਗਲੀਆਂ ਤੇ ਪਹਿਰਾ ਦੇਣਾ ਚਾਹੀਦਾ ਹੈ। ਵੀਰ ਜੀ ਦੋ ਦਿਨ ਵਿੱਚ ਦਸ ਕੁ ਵਾਰ ਲੁਟੇਰੇ ਪਏ ਹੋਣਗੇ। ਉਨ੍ਹਾਂ ਨੂੰ ਸਿੱਖਾਂ ਨੇ ਆਪਣੇ ਘਰਾਂ ਦੇ ਨੇੜੇ ਨਹੀ ਫੱਟਕਣ ਦਿੱਤਾ। ਪਰ ਵੀਰ ਤਿੰਨ ਨਵੰਬਰ ਨੂੰ ਸੁਭਾ ਚਾਰ ਕੁ ਵਜੇ ਪੰਜ-ਸੱਤ ਹਜ਼ਾਰ ਦੇ ਇਕੱਠ ਨੇ ਇਕੱਠਿਆਂ ਹੀ ਹੱਲਾ ਬੋਲ ਦਿੱਤਾ। ਆਪਣੇ ਆਦਮੀਆਂ ਨੇ ਆਪਣੀ ਹਿਫਾਜਤ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। ਪਰ ਐਡੇ ਵੱਡੇ ਇਕੱਠ ਅੱਗੇ ਤੀਹ-ਚਾਲੀ ਆਦਮੀ ਕਿੰਨਾਂ ਚਿਰ ਅੜਦੇ। ਉਨਾਂ ਨੇ ਤੇਜਾਬ ਦੀਆਂ ਬੋਤਲਾਂ ਤੇ ਬੋਤਲਾਂ ਵਿਚ ਪੈਟਰੋਲ ਭਰ ਕੇ ਘਰਾਂ ਨੂੰ ਅੱਗ ਲਾਉਣੀ ਸੁਰੂ ਕਰ ਦਿੱਤੀ। ਅੱਖੀਂ ਵੇਖਦਿਆਂ-ਵੇਖਦਿਆਂ ਸਾਰੀ ਬਸਤੀ ਅੱਗ ਦੀਆਂ ਲਪਟਾਂ ਵਿਚ ਘਿਰ ਗਈ। ਲੁਟੇਰੇ ਜਿਸ ਘਰ ਵੜਦੇ ਸਾਰੇ ਪ੍ਰਵਾਰ ਨੂੰ ਕੋਹ-ਕੋਹ ਕੇ ਮਾਰਦੇ। ਘਰ ਦਾ ਸਾਰਾ ਸਮਾਨ ਲੁਟ ਲੈਂਦੇ। ਸਾਡੇ ਘਰ ਨੂੰ ਚਾਰੇ ਪਾਸੇ ਤੋ ਘੇਰਾ ਪਾ ਲਿਆ। ਮੈਂ ਤੇ ਬਾਪੂ ਨੇ ਹਥਿਆਰਾਂ ਨਾਲ ਮੁਕਾਬਲਾ ਕਰਨਾ ਚਾਹਿਆ। ਅਸੀਂ ਕਿਸੇ ਨੂੰ ਬੂਹੇ ਦੇ ਅੱਗੇ ਨਹੀ ਸੀ ਆਉਣ ਦਿੰਦੇ। ਪਰ ਇੰਨੇ ਨੂੰ ਘਰ ਦੇ ਪਿਛਲੇ ਪਾਸੇ ਦੀ ਪੌੜੀ ਲਾ ਕੇ ਉਹ ਕੋਠੇ ਤੇ ਚੜ੍ਹ ਗਏ। ਉਪਰੋ ਉਨਾਂ ਨੇ ਪੈਟਰੌਲ ਦੀਆ ਭਰੀਆਂ ਬੋਤਲਾਂ ਅੱਗ ਲਾ ਕੇ ਸਾਡੇ ਉਪਰ ਸਿੱਟੀਆਂ। ਅਸੀਂ ਅੱਗ ਤੋਂ ਬਚਨ ਲਈ ਪਿੱਛੇ ਹਟੇ। ਬੱਸ ਅੱਖ ਦੇ ਫੋਰ ਵਿਚ ਧਾੜ ਦੀ ਧਾੜ ਆ ਪਈ। ਮੇਰੀਆਂ ਅੱਖਾਂ ਦੇ ਸਾਮ੍ਹਣੇ ਮਾਂ ਅਤੇ ਭੈਣ ਦੀ ਉਹ ਦੁਰਦਸਾ ਕੀਤੀ ਕਿ ਮੈ ਦੱਸ ਨਹੀ ਸਕਦਾ। ਕਹਿੰਦਾ ਰਣਜੋਧ ਰੋਣ ਲੱਗਿਆ। ਰੋਦੇ ਨੇ ਆਖਿਆ, ਮੇਰੇ ਵੇਖਦੇ ਦੇ ਸਾਹਮਣੇ ਬਾਪੂ ਦੀਆਂ ਅੱਖਾਂ ਵਿਚ

ਸਰੀਏ ਖੁਭੋ ਦਿੱਤੇ। ਤੇਲ ਛਿੜਕ ਕੇ ਜਿਉਂਦੇ ਨੂੰ ਅੱਗ ਲਾ ਦਿੱਤੀ। ਮੈਂ ਤੇ ਮੈਥੋ ਛੋਟਾ ਦੂਸਰੇ ਕਮਰੇ ਵਿਚ ਦਰਵਾਜ਼ੇ ਬੰਦ ਕਰਕੇ ਵਿਥਾਂ ਥਾਂਣੀ ਆਪਣੀ ਕੁਲ ਦਾ ਨਾਸ ਹੁੰਦਾ ਵੇਖ ਦੇ ਕੁਝ ਕਰਨ ਤੋ ਅਸਮਰਥ ਸਾਂ। ਜਦ ਉਨਾਂ ਨੇ ਸਾਡੇ ਵਾਲੇ ਕਮਰੇ ਦੇ ਦਰਵਾਜ਼ੇ ਭੰਨਣੇ ਸੁਰੂ ਕੀਤੇ ਤਾਂ ਅਸੀਂ ਦੋਵੇਂ ਭਰਾ ਡਰਦੇ ਇਕ ਮੰਜੇ ਥੱਲੇ ਲੁਕ ਗਏ। ਦਰਵਾਜ਼ਾ ਭੰਨ ਕੇ ਉਹ ਅੰਦਰ ਬੜ ਗਏ ਜੋ ਸਮਾਨ ਸੀ ਉਨਾਂ ਨੇ ਸਾਰਾ ਲੁਟ ਲਿਆ। ਮੁੜਦਿਆਂ ਇਕ ਨੇ ਮੰਜੇ ਹੇਠੋਂ ਛੋਟੇ ਨੂੰ ਖਿੱਚ ਕੇ ਬਾਹਰ ਵੇਹੜੇ ਵਿਚ ਸੁੱਟ ਦਿੱਤਾ। ਉਨਾਂ ਨੇ ਭੁੱਖੀਆਂ ਗਿਰਝਾ ਵਾਗੂੰ ਉਹਦੀ ਬੋਟੀ-ਬੋਟੀ ਕਰ ਦਿੱਤੀ।
ਜਮਾਂ ਦੇ ਹਜੂਮ ਨੇ ਸਾਡੇ ਘਰੋ ਨਿਕਲ ਕੇ ਹੋਰ ਕਿਸੇ ਘਰ ਜਾ ਤਾਂਡਵ ਨਾਚ ਨੱਚਿਆ। ਸਾਡੇ ਗਵਾਂਢ ਰਹਿੰਦਾ ਹਿੰਦੂ ਪ੍ਰਵਾਰ ਦਾ ਬਜੁਰਗ ਹਜੂਮ ਦੇ ਚਲੇ ਜਾਣ ਪਿਛੋ ਸਾਡੇ ਘਰ ਆਇਆ। ਉਸਨੇ ਵਿਹੜੇ ਵਿਚ ਪਈਆਂ ਚਾਰੇ ਲਾਸਾਂ ਨੂੰ ਵੇਖ ਕੇ ਧਾਹ ਮਾਰੀ। ਉਹਦੀ ਅਵਾਜ਼ ਸੁਣ ਕੇ ਉਹਦੇ ਬੱਚੇ ਵੀ ਆ ਗਏ। ਉਸ ਸਾਰੇ ਰੋਈ ਜਾ ਰਹੇ ਸਨ। ਉਨਾਂ ਨੂੰ ਵੇਖ ਕੇ ਮੈ ਮੁੜਕੋ-ਮੁੜਕੀ ਹੋਇਆ ਸਹਿਮਿਆ ਜਿਹਾ ਬਾਹਰ ਆ ਗਿਆ। ਮੈ ਪਈਆਂ ਲਾਸਾਂ ਦੇ ਉੱਪਰ ਡਿੱਗ ਪਿਆ। ਮੈ ਡਿੱਗਣ ਸਾਰ ਬੇਹੋਸ਼ ਹੋ ਗਿਆ। ਫਿਰ ਮੈਨੂੰ ਨਹੀ ਪਤਾ ਕੀ ਹੋਇਆ ਕੀ ਨਹੀ ਹੋਇਆ।
ਜਦੋ ਸੁਰਤ ਆਈ ਮੈਂ ਹਸਪਤਾਲ ਦੇ ਵਿਚ ਸਾਂ। ਉਹ ਗਵਾਂਢੀ ਬਜੁਰਗ ਮੇਰੇ ਸਰਾਣੇ ਬੈਠਾ ਰਾਮ-ਰਾਮ ਦਾ ਜਾਪ ਕਰ ਰਿਹਾ ਸੀ। ਮੈ ਸਾਮ੍ਹਣੇ ਲੱਗੀ ਘੜੀ ਵੱਲ ਨਿਗਾ ਮਾਰੀ ਜੋ ਛੇ ਨਵੰਬਰ ਦੱਸ ਰਹੀ ਸੀ ਤੇ ਸ਼ਾਮ ਦੇ ਚਾਰ ਵੱਜ ਚੁੱਕੇ ਸਨ। ਉਹ ਮੈਨੂੰ ਆਪਣੇ ਨਾਲ ਘਰ ਲੈ ਆਇਆ। ਉਨਾਂ ਨੇ ਹੀ ਲਾਸਾਂ ਦਾ ਸਸਕਾਰ ਕੀਤਾ। ਮੈਂ ਸਾਰਾ ਦਿਨ ਅੰਦਰੇ ਹੀ ਪਿਆ ਰਹਿੰਦਾ ਸਾਂ। ਕੁਝ ਦਿਨਾਂ ਬਾਅਦ ਮਾਮਾ ਜੀ ਦਿੱਲੀ ਆਏ। ਸੁਣ ਕੇ ਉਹ ਵੀ ਸਿਵਾਏ ਰੋਣ ਦੇ ਕੁਝ ਨਹੀ ਕਰ ਸਕਦੇ ਸਨ। ਮੈ ਮਾਮਾ ਜੀ ਨਾਲ ਪਿੰਡ ਆ ਗਿਆ।
ਗਵਾਂਢੀਆਂ ਦੀ ਮੱਦਦ ਨਾਲ ਮੈਨੂੰ ਕਾਫੀ ਸਾਰਾ ਪੈਸਾ ਗੱਡੀਆਂ ਦਾ ਤੇ ਘਰ ਦਾ ਮੁਆਵਜਾ ਮਿਲ ਗਿਆ। ਮਾਮੇ ਹੋਰੀ ਚਾਹੁੰਦੇ ਸਨ ਕਿ ਮੈ ਕੋਈ ਹੋਰ ਵਿਜਨਸ ਕਰ ਲਵਾਂ। ਪਰ ਮੇਰਾ ਮਨ ਨਹੀ ਸੀ ਮੰਨਦਾ। ਇਸ ਲਈ ਬਾਈ ਜੀ ਇਧਰ ਆ ਗਿਆ। ਬਾਈ ਅੱਜ ਉਹ ਹੀ ਤਿੰਨ ਨਵੰਬਰ ਹੈ ਜਿਸ ਦਿਨ ਮੇਰਾ ਹੱਸਦਾ ਖੇਡਦਾ ਸੰਸਾਰ ਮਿੱਟੀ ਦੀ ਢੇਰੀ ਹੋ ਗਿਆ ਸੀ। ਅੱਜ ਉਨਾਂ ਯਾਦਾਂ ਦੇ ਨਸੂਰ ਦੀ ਪੀੜ ਨਾਲ ਹੀ ਤਨ ਤੇ ਮਨ ਦੀ ਇਹ ਦਸ਼ਾ ਹੈ।

"ਅਮਰਜੀਤ ਸਿੰਘ ਸਿੱਧੂ
ਬੱਧਨੀ ਵਾਲਾ"

# ਬਦਲੇ ਦੀ ਅੱਗ

ਸ: ਦਲੀਪ ਸਿੰਘ ਦੀ ਮੌਤ ਤੋ ਮਗਰੋ ਉਸ ਦਾ ਵੱਡਾ ਲੜਕਾ ਹਰਪ੍ਰੀਤ ਕਨੇਡਾ ਚਲਿਆ ਗਿਆ ।ਛੋਟੇ ਦੋਵੇ ਜਸਵੀਰ ਤੇ ਰਣਜੀਤ ਪੜ੍ਹਨ ਤੋਂ ਮਗਰੋਂ ਆਪਣੇ ਆਪਣੇ ਕੰਮਾਂ ਵਿੱਚ ਲੱਗ ਗਏ । ਜਸਵੀਰ ਨੇ ਆਈ ਟੀ ਆਈ ਕਰਕੇ ਆਪਣੀ ਵਰਕਸਾਪ ਬਣਾ ਲਈ , ਰਣਜੀਤ ਨੇ ਟੀ ਵੀ ਫਰਿਜਾਂ ਤੇ ਵਾਸਿੰਗ ਮਸੀਨਾਂ ਦਾ ਹੋਲ ਸੇਲ ਦਾ ਕੰਮ ਕਰ ਲਿਆ । ਉਹਨਾਂ ਦੀ ਮਾਂ ਬਸੰਤ ਕੌਰ ਪ੍ਰਮਾਤਮਾਂ ਦਾ ਲੱਖ ਲੱਖ ਸੁਕਰਾਨਾਂ ਕਰਦੀ , ਜਿੱਸ ਨੇ ਬੱਚਿਆਂ ਦੇ ਸਿਰ ਤੋ ਪਿਉ ਦਾ ਸਾਇਆ ਉਠ ਜਾਣ ਤੌ ਮਗਰੋਂ ਵੀ ਉਹਨਾਂ ਨੂੰ ਰਸਤੇ ਤੋ ਭਟਕਣ ਨਹੀ ਦਿੱਤਾ । ਦਲਜੀਤ ਨੇ ਕਨੇਡਾ ਜਾ ਕੇ ਮਿਹਨਤ ਕਰਕੇ ਬਹੁਤ ਪੈਸਾ ਕਮਾਇਆ। ਉਸ ਨੇ ਆਪਣੇ ਵੀਰਾਂ ਨੂੰ ਬੇ-ਹਿਸਾਬ ਪੈਸਾ ਭੇਜਿਆ ।ਜਿਹਨਾਂ ਨੇ ਉਹ ਪੈਸਾ ਘਰ ਦੀ ਪ੍ਰਾਪਰਟੀ ਤੇ ਆਪਣਾ ਵਿੱਜਨਸ ਵਧਾਉਣ ਵਿੱਚ ਲਾਇਆ। ਵਰਕਸਾਪ ਅਤੇ ਦੁਕਾਨ ਵਿੱਚੋ ਚੰਗੀ ਕਮਾਈ ਸੀ। ਉਹ ਮਹੱਲੇ ਦੇ ਸਾਂਝੇ ਕੰਮਾਂ ਵਿੱਚ ਵਧ ਚੜ ਕੇ ਹਿੱਸਾ ਲੈਂਦੇ। ਸਾਰੇ ਲੋਕ ਉਹਨਾਂ ਦਾ ਸਤਿਕਾਰ ਕਰਦੇ ਸਨ।
ਦਲਜੀਤ ਨੇ ਕਨੇਡਾ ਕਿੱਸੇ ਦੋਸਤ ਨਾਲ ਸਾਂਝਾ ਫਾਰਮ ਬਣਾ ਲਿਆ। ਦਲਜੀਤ ਦੀ ਸਾਦੀ ਵੀ ਕਨੇਡਾ ਵਿੱਚ ਹੀ ਲੁਧਿਆਣੇ ਵਾਲੇ ਕਰਤਾਰ ਸਿੰਘ ਦੀ ਲੜਕੀ ਨਾਲ ਹੋ ਗਈ। ਕਰਤਾਰ ਸਿੰਘ ਦੇ ਤਿੰਨ ਫਾਰਮ ਸਨ। ਇੱਕਲੀ ਲੜਕੀ ਹੋਣ ਕਰਕੇ ਉਨਾਂ ਫਾਰਮਾਂ ਦਾ ਮਾਲਕ ਦਲਜੀਤ ਹੀ ਬਣ ਗਿਆ। ਦਲਜੀਤ ਨੇ ਭਰਾਵਾਂ ਨੂੰ ਪੈਸਾ ਭੇਜਣ ਵਾਲੀ ਕਸਰ ਕੱਢ ਦਿੱਤੀ ।ਉਹ ਖੁਦ ਇੰਹ ਗੱਲ ਆਖਦਾ ਸੀ, ਪੈਸਾ ਬੈਂਕ ਦੀ ਜਗਾ ਵਿਜਨਸ ਵਿੱਚ ਲਾਵੋ। ਆਪ ਦਲਜੀਤ ਜਦ ਦਾ ਕਨੇਡਾ ਗਿਆ ਸੀ ਇੱਕ ਵਾਰ ਵੀ ਵਤਨ ਨਹੀ ਸੀ ਆਇਆ।
ਇੱਹ ਗੱਲ ਕਿਸੇ ਦੇ ਯਾਦ ਚਿੱਤ ਵੀ ਨਹੀ ਸੀ, ਕਿ ਜਿਸ ਕਾਰੋਬਾਰ ਨੂੰ ਅਸੀਂ ਦਿੱਨ ਰਾਤ ਇੱਕ ਕਰਕੇ

ਵਧਾ ਰਹੇ ਹਾਂ, ਇੱਹ ਇੱਕ ਦਿੱਨ ਸਾਰਾ ਹੀ ਨਸ਼ਟ ਹੋ ਜਾਵੇਗਾ ।
ਦੋ, ਤਿੰਨ ਨਵੰਬਰ ਦਾ ਦਿੱਨ ਇੱਸ ਪ੍ਰਵਾਰ ਤੇ ਕੀ ਪੰਜਾਬ ਤੋ ਬਾਹਰ ਵੱਸਦੇ ਸਿੱਖ ਪ੍ਰਵਾਰਾਂ ਤੇ ਮਨਹੂਸ ਚੜ੍ਹਿਆ। ਰਣਜੀਤ ਦੀ ਦੁਕਾਂਨ ਨੂੰ ਲੁੱਟ ਕੇ ਅੱਗ ਲਗਾ ਦਿੱਤੀ। ਜਸਵੀਰ ਦੀ ਵਰਕਸਾਪ ਨੂੰ ਵੀ ਸਾੜ ਕੇ ਰਾਖ ਕਰ ਦਿੱਤਾ। ਘਰ ਦਾ ਸਾਰਾ ਸਮਾਨ ਲੁੱਟ ਕੇ ਘਰ ਨੂੰ ਅੱਗ ਲਗਾ ਦਿੱਤੀ। ਬਸੰਤ ਕੌਰ ਦੀਆਂ ਦੋਵੇ ਨੂੰਹਾਂ ਨੂੰ ਘਰ ਦੇ ਵੇਹੜੇ ਵਿੱਚ ਹੀ ਬੇਪੱਤ ਕਰ ਕੇ ਛੁਰਿਆਂ ਨਾਲ ਕੋਹ ਕੋਹ ਕੇ ਮਾਰ ਦਿੱਤਾ । ਬਸੰਤ ਕੌਰ , ਜਸਵੀਰ ਤੇ ਰਣਜੀਤ ਨੇ ਗਵਾਂਢੀ ਮੁਸਲਮਾਨਾਂ ਦੇ ਘਰ ਲੁਕ ਕੇ ਜਾਨ ਬਚਾਈ । ਪ੍ਰਵਾਰ ਕੋਲ ਕੁਝ ਵੀ ਨਹੀਂ ਸੀ ਬਚਿਆ । ਤਿੰਨੇ ਮਾਂ ਪੁਤ ਇੱਕ ਕੈਂਪ ਵਿੱਚ ਚਲੇ ਗਏ । ਸ਼ਾਮ ਨੂੰ ਗੁੰਡਿਆਂ ਨੇ ਕੈਂਪ ਤੇ ਹਮਲਾ ਬੋਲ ਦਿੱਤਾ । ਉਥੇ ਤਾਇਨਾਤ ਪੁਲਿਸ ਖੜ੍ਹੀ ਤਮਾਸ਼ਾ ਵੇਖਦੀ ਰਹੀ। ਇੱਸ ਹਮਲੇ ਵਿੱਚ ਰਣਜੀਤ ਵੀ ਵਿਛੋੜਾ ਦੇ ਗਿਆ । ਜਸਵੀਰ ਤੇ ਬਸੰਤ ਕੌਰ ਖੂਨ ਦੇ ਹੰਝੂ ਬਹਾਉਦੇ ਆਪਣੇ ਜੱਦੀ ਪਿੰਡ ਮੋਗੇ ਜਿਲ੍ਹੇ ਵਿੱਚ ਆ ਗਏ।
ਪਿੰਡ ਆਉਂਣ ਤੇ ਜਸਵੀਰ ਦਾ ਕਿਸੇ ਗਰੋਹ ਨਾਲ ਤਾਲਮੇਲ ਹੋ ਗਿਆ। ਬਸੰਤ ਕੌਰ ਨੇ ਬਹੁਤ ਸਮਝਾਇਆ, ਜਸਵੀਰ ਪੁੱਤ ਆਪਾਂ ਪਹਿਲਾਂ ਹੀ ਨੁਕਸਾਨ ਬਹੁਤ ਝੱਲਿਆ ਹੈ । ਇੱਨਾਂ ਕੰਮਾਂ ਤੋ ਆਪਾਂ ਕੀ ਲੈਣਾ ਹੈ । ਆਪਾਂ ਤਾਂ ਪਹਿਲਾਂ ਹੀ ਉਜੜੇ ਹੋਏ ਹਾਂ। ਮੈ ਤੇਰੇ ਵੀਰ ਨੂੰ ਚਿੱਠੀ ਪਾ ਕੇ ਪਿੰਡ ਦਾ ਐਡਰਿੱਸ ਭੇਜ ਦਿੱਤਾ ਹੈ, ਪੈਸੇ ਆ ਜਾਣਗੇ, ਤੂੰ ਆਪਣਾ ਕੰਮ ਫੇਰ ਤੋ ਤੋਰ ਲਈ।
ਜਸਵੀਰ ਤੇ ਮਾਂ ਦੀ ਕਿਸੇ ਗੱਲ ਦਾ ਕੋਈ ਅਸਰ ਨਹੀ ਸੀ ਹੁੰਦਾ। ਉਸ ਦੇ ਮਨ ਵਿੱਚ ਤਾਂ ਵੀਰ, ਭਰਜਾਈ ,ਆਪਣੇ ਘਰ ਵਾਲੀ ਤੇ ਤਬਾਹ ਹੋਏ ਘਰ ਤੇ ਕਾਰੋਬਾਰ ਦਾ ਬਦਲਾ ਲੈਣ ਦੀ ਅੱਗ ਮੱਚ ਰਹੀ ਸੀ।
ਪਿੰਡ ਦੇ ਸਰਪੰਚ ਨੇ, ਜਸਵੀਰ ਦੀਆਂ ਗਤੀ ਵਿਧੀਆਂ ਦੀ ਮੁਖਬਰੀ ਪੁਲੀਸ ਕੋਲ ਕਰ ਦਿੱਤੀ ਸੀ। ਇੱਹ ਕਾਂਗਰਸੀ ਸਰਪੰਚ ਪੁਸੀਸ ਦਾ ਟਾਊਟ ਸੀ । ਪੁਲੀਸ ਦੋ ਵਾਰ ਘਰ ਰੇਡ ਵੀ ਕਰ ਚੁੱਕੀ ਸੀ ਜਸਵੀਰ ਹੁਣ ਰਾਤ ਬਰਾਤੇ ਆ ਕੇ ਮਾਂ ਨੂੰ ਮਿਲ ਜਾਂਦਾ। ਅੱਜ ਬਸੰਤ ਕੌਰ ਦਾ ਧਰਤੀ ਤੇ ਪੱਬ ਨਹੀਂ ਸੀ ਲੱਗ ਰਿਹਾ। ਉਸ ਦਾ ਵੱਡਾ ਪੁੱਤਰ ਦਲਜੀਤ ਪੰਦਰਾਂ ਸਾਲਾਂ ਬਾਦ ਕਨੇਡਾ ਤੋ ਵਾਪਸ ਆ ਰਿਹਾ ਸੀ । ਦਲਜੀਤ  ਨੇ ਮਾਂ ਦੀ ਚਿੱਠੀ ਮਿਲਣ ਸਾਰ ਹੀ ਚਿੱਠੀ ਪਾ ਦਿੱਤੀ ਸੀ ਕਿ ਉਹ ਪੈਸੇ ਭੇਜਣ ਦੀ ਵਜਾਏ ਖੁਦ ਹੀ ਤੁਹਾਨੂੰ ਮਿਲਣ ਆ ਰਿਹਾ ਹੈ।
ਬਸੰਤ ਕੁਰ ਸੋਚਦੀ ਸੀ, ਹੋ ਸਕਦਾ ਹੈ ਜਸਵੀਰ ਆਪਣੇ ਵੀਰ ਦਲਜੀਤ  ਦੇ ਹੀ ਆਖੇ ਲੱਗ ਕੇ ਕੰਮ ਧੰਦੇ ਵਲ ਧਿਆਨ ਕਰ ਲਵੇ । ਦਲਜੀਤ ਦੇ ਆਏ ਤੋਂ ਤਾਂ ਅਸੀਂ ਦੋਵੇ ਇੱਸ ਨੂੰ ਵਿਆਹ ਲਈ ਵੀ ਮਨਾ ਲਵਾਂਗੇ । ਇਹੋ ਜਿਹੀਆਂ ਕਿੰਨੀਆਂ ਹੀ ਹੋਰ ਸੋਚਾਂ ਉਸ ਦੇ ਮਨ ਵਿੱਚ ਆਉਦੀਆਂ ।
ਜਿਸ ਦਿੱਨ ਦੀ ਦਲਜੀਤ ਦੀ ਚਿੱਠੀ ਆਈ ਸੀ ਜਸਵੀਰ ਉਸ ਦਿੱਨ ਦਾ ਘਰ ਹੀ ਨਹੀ ਸੀ ਆਇਆ । ਉਹ ਬਦਲੇ ਦੀ ਅੱਗ ਵਿੱਚ ਪਤਾ ਨਹੀ ਕਿੱਧਰ ਕਿੱਧਰ ਭੌਅ ਰਿਹਾ ਸੀ । ਨਾਂ ਹੀ  ਉਸ ਦਾ ਕੋਈ ਸਾਥੀ ਆਇਆ ਸੀ ਜਿੱਸ ਰਾਹੀ ਉਹ ਜਸਵੀਰ ਨੂੰ ਦਲਜੀਤ ਦੇ ਆਉਂਣ ਦਾ ਸੁਨੇਹਾਂ ਭੇਜ ਸਕਦੀ ।
ਅੱਜ ਚੌਵੀ ਜ਼ਨਵਰੀ ਨੂੰ ਦਲਜੀਤ ਨੇ ਆਪਣੀ ਮਾਂ ਕੋਲ ਪਹੁਚਣਾਂ ਸੀ । ਬਸੰਤ ਕੁਰ ਦੀ ਖੱਬੀ ਅੱਖ ਸਵੇਰ ਦੀ ਫਰਕ ਰਹੀ ਸੀ। ਉਸ ਨੇ ਅੱਖ ਦੀ ਉਤਲੀ ਪਲਕ ਤੇ ਤੂੜੀ ਦਾ ਡੱਕਾ ਵੀ ਗਿੱਲਾ ਕਰਕੇ ਲਾਇਆ। ਅੱਖ ਫਰਕਣੋ ਹਟ ਹੀ ਨਹੀ ਸੀ ਰਹੀ। ਉਸ ਨੇ ਪੁੱਤ ਦੀ ਉਡੀਕ ਵਿੱਚ ਦਰਵਾਜ਼ਾ ਵੀ ਖੋਹਲ ਛੱਡਿਆ ਸੀ।
ਧੁੰਦ ਦੇ ਕਾਰਨ ਦਲਜੀਤ ਦੀ ਫਲੈਟ ਲੇਟ ਹੋ ਗਈ। ਉਹ ਸਹੀ ਟਾਇਮ ਤੋਂ ਛੇ ਘੰਟੇ ਲੇਟ ਹੋ ਗਈ । ਜਹਾਜ਼ ਸਵੇਰ ਦੀ ਵਜਾਏ ਬਾਅਦ ਦੁਪਿਹਰ ਧੁੰਦ ਘਟਣ ਤੇ ਉਤਾਰਿਆ ਗਿਆ ਦਲਜੀਤ ਨੇ ਸੋਚਿਆ ਕਿ ਉਹ ਅੱਜ ਪਿੰਡ ਨਹੀਂ ਪਹੁੰਚ ਸਕਦਾ । ਸ਼ਾਮ ਨੂੰ ਸੱਤ ਵਜੇ ਸਾਰੀਆਂ ਬੱਸਾਂ ਚੱਲਣੀਆਂ ਬੰਦ ਹੋ ਜਾਦੀਆਂ ਹਨ। ਰਾਤ ਉਸ ਨੇ ਦਿੱਲੀ ਹੋਟਲ ਵਿੱਚ ਕੱਟੀ । ਸਵੇਰ ਨੂੰ ਸਵੇਰੇ ਅੱਠ ਵਜੇ ਉਸ ਨੇ ਪਿੰਡ ਨੂੰ ਜਾਣ ਵਾਲੀ ਬੱਸ ਲੈ ਲਈ।
ਬੱਸ ਅਜੇ ਅੰਬਾਲਾ ਹੀ ਲੰਘੀ ਸੀ । ਬੱਸ ਦੇ ਇੰਜਣ ਵਿੱਚ ਕੋਈ ਖਰਾਬੀ ਆ ਗਈ । ਦੋ ਢਾਈ ਘੰਟੇ ਬਾਦ ਬੱਸ ਚਾਲੂ ਹੋਈ । ਬੱਸ ਜਦੋ ਨੂੰ ਬਰਨਾਲੇ ਪਹੁੰਚੀ ਸ਼ਾਮ ਦੇ ਸਾਢੇ ਪੰਜ ਵੱਜ ਗਏ ਸਨ । ਡਰਾਈਵਰ ਨੇ ਸਵਾਰੀਆਂ ਅੱਡੇ ਦੇ ਬਾਹਰ ਹੀ ਉਤਾਰ ਦਿੱਤੀਆਂ । ਬੱਸ ਗੇਅਰ ਵਿੱਚ ਪਾ ਕੇ ਅਜੇ ਤੋਰਨ ਹੀ ਲੱਗਾ ਸੀ। ਦੋ ਨੌਜਵਾਨ ਭੱਜ ਕੇ ਪਿਛਲੀ ਬਾਰੀ ਵਿੱਚ ਚੜ੍ਹ ਗਏ। ਉਹਨਾਂ ਨੇ ਲੋਈਆਂ ਦੀਆਂ ਬੁੱਕਲਾਂ ਮਾਰੀਆਂ ਹੋਈਆਂ ਸਨ। ਉਹਨਾਂ ਨੇ ਆਪਸ ਵਿੱਚ ਦੀ ਕੋਈ ਗੱਲ ਕੀਤੀ । ਓਹਨਾਂ ਵਿੱਚੋ ਇੱਕ ਅਗਲੀ ਬਾਰੀ ਵਿੱਚ ਚਲਿਆ ਗਿਆ ।
ਬੱਸ ਅੱਗੇ ਇੱਕ ਨਹਿਰ ਦੇ ਪੁਲ ਕੋਲ ਪਹੁੰਚੀ, ਨਹਿਰ ਦੇ ਪੁਲ ਉਪਰ ਚਾਰ, ਪੰਜ ਨੌਜਵਾਨ ਖੜ੍ਹੇ ਸਨ।

ਜਿਹਨਾਂ ਨੇ ਬੱਸ ਨੂੰ ਰੁਕਣ ਲਈ ਹੱਥ ਖੜ੍ਹਾ ਕੀਤਾ । ਡਰਾਈਵਰ ਨੇ ਐਕਸੀਲੇਟਰ ਉਪਰੋਂ ਪੈਰ ਦਾ ਦਬਾਓ ਨਹੀ ਘੱਟ ਕੀਤਾ । ਮੂਹਰਲੀ ਬਾਰੀ ਵਿੱਚ ਖੜ੍ਹੇ ਨੇ ਬੁੱਕਲ ਵਿੱਚੋ ਸਟੇਨ ਗੰਨ ਕੱਢ ਕੇ ਡਰਾਈਵਰ ਵੱਲ ਤਾਣ ਕੇ ਗੱਡੀ ਰੋਕਣ ਲਈ ਆਖਿਆ। ਬੱਸ ਰੁਕ ਗਈ। ਉਹ ਪੰਜੇ ਹਥਿਆਰਾਂ ਨਾਲ ਲੈਸ ਬੱਸ ਵਿੱਚ ਚੜ ਗਏ। ਸਾਰੀ ਬੱਸ ਵਿੱਚ ਸਹਿਮ ਛਾ ਗਿਆ। ਥੋੜਾ ਜਿਹਾ ਅੱਗੇ ਜਾ ਕੇ ਉਹਨਾਂ ਬੱਸ ਇੱਕ ਕੱਚੇ ਰਸਤੇ ਵੱਲ ਨੂੰ ਮੁੜਵਾ ਲਈ । ਮੇਨ ਸੜਕ ਤੋ ਬੱਸ ਇੱਕ ਕਿਲੋ ਮੀਟਰ ਲਿਜਾ ਕੇ ਉਹਨਾਂ ਬੱਸ ਵਿੱਚੋ ਸਾਰੀਆਂ ਸਵਾਰੀਆਂ ਨੂੰ ਥੱਲੇ ਉਤਾਰ ਲਿਆ। ਸਵਾਰੀਆਂ ਨੇ ਉਸ ਰਸਤੇ ਤੇ ਲੈਟਾਂ ਦੀ ਰੋਸ਼ਨੀ ਉਨਾਂ ਵੱਲ ਆਉਂਦੀ ਵੇਖੀ। ਸਾਰਿਆਂ ਨੂੰ ਇੱਹ ਆਸ ਹੋ ਗਈ ਕਿ ਇੱਹ ਆ ਰਹੀ ਗੱਡੀ ਨੂੰ ਵੇਖ ਕੇ ਭੱਜ ਜਾਣ ਗੇ । ਇਹਨਾਂ ਨੇ ਬੇਖੌਫ ਹਿੰਦੂ ,ਸਿੱਖਾਂ ਨੂੰ ਵੱਖ ਵੱਖ ਹੋ ਕੇ ਕਤਾਰਾਂ ਬਨਾਉਂਣ ਲਈ ਆਖਿਆ ।

ਦਲਜੀਤ ਜਿੱਸ ਦੇ ਸਿਰ ਦੇ ਕੇਸ ਕੱਟੇ ਹੋਏ ਸਨ ਦਾਹੜੀ ਦੀ ਸੇਵ ਕੀਤੀ ਹੋਈ ਸੀ । ਸਿੱਖਾਂ ਵਾਲੇ ਪਾਸੇ ਚਲਿਆ ਗਿਆ । ਉਹਨਾਂ ਵਿੱਚੋ ਇੱਕ ਨੇ ਦਲਜੀਤ ਨੂੰ ਦੂਸਰੇ ਪਾਸੇ ਜਾਣ ਲਈ ਗੁਸੇ ਨਾਲ ਆਖਿਆ । ਤੇਰੇ ਵਰਗੇ ਦੇ ਫਰੇਬ ਇੱਥੇ ਨਹੀ ਚੱਲਣੇ । ਸਾਲਿਓ ਤੁਸੀ ਹੀ ਸਾਨੂੰ ਜਲੀਲ ਕਰਕੇ ਘਰੋ ਬੇ ਘਰ ਕੀਤਾ । ਦਲਜੀਤ ਅੱਗੋ ਕੁਝ ਬੋਲਣ ਹੀ ਲੱਗਾ ਸੀ। ਜਸਵੀਰ ਨੇ ਗੰਨ ਦਾ ਬੱਟ ਮਾਰ ਕੇ ਇੱਕ ਪਾਸੇ ਕਰ ਕੇ ਫਾਇਰ ਮਾਰ ਕੇ ਸਦਾ ਦੀ ਨੀਂਦ ਸੁਲਾ ਦਿੱਤਾ। ਦੂਸਰਿਆਂ ਨੇ ਹਿੰਦੂਆਂ ਵਾਲੀ ਲਾਇਨ ਤੇ ਅੰਧਾ ਧੁੰਦ ਗੋਲੀ ਚਲਾ ਦਿੱਤੀ । ਨਹਿਰ ਦੇ ਦਰੱਖਤਾਂ

ਤੇ ਬੈਠੇ ਜ਼ਾਨਵਰ ਹਾਅ ਦਾ ਨਾਹਰਾ ਮਾਰਕੇ ਫਿਰ ਟਿਕਾਣੇ ਮੱਲ ਕੇ ਬੈਠ ਗਏ । ਉਹ ਲੁਟਿਆ ਸਮਾਨ ਟਰੱਕ ਵਿੱਚ ਰੱਖ ਕੇ ਚਲੇ ਗਏ। ਬੱਸ ਉਸ ਥਾਂ ਤੇ ਖੜੀ ਰਹੀ । ਇਨਸਾਨੀ ਲੋਥਾਂ ਤੜਫਦੀਆਂ ਠੰਡੀਆਂ ਹੋ ਗਈਆਂ ।

ਆਪਣੇ ਟਿਕਾਣੇ ਤੇ ਜਾ ਕੇ ਉਹਨਾਂ ਸਮਾਨ ਦੀਆਂ ਵੰਡੀਆਂ ਪਾ ਲਈਆਂ । ਕੁਦਰਤੀ ਦਲਜੀਤ ਵਾਲੇ ਅਟੈਚੀ ਵਿੱਚ ਜਸਵੀਰ ਨੇ ਸਮਾਨ ਪਾ ਲਿਆ। ਰਾਤ ਨੂੰ ਜਸਵੀਰ ਮੋਟਰ ਸਾਈਕਲ ਤੇ ਪਿੰਡ ਨੂੰ ਰਵਾਨਾਂ ਹੋ ਗਿਆ । ਮੋਟਰ ਸਾਈਕਲ ਉਸ ਨੇ ਸਿਵਿਆਂ ਵਿੱਚ ਖੜਾ ਕਰਕੇ, ਘਰ ਦਾ ਜਾ ਬੂਹਾ ਜਾ ਖੜਕਾਇਆ ।

ਬਸੰਤ ਕੁਰ ਨੇ ਬੂਹਾ ਖੋਲ ਕੇ ਪੁੱਤ ਦਾ ਮੱਥਾ ਚੁੰਮਿਆ । ਅੰਦਰ ਕਮਰੇ ਵਿੱਚ ਜਾ ਕੇ ਜਸਵੀਰ ਨੇ ਅਟੈਚੀ ਰੱਖਦੇ ਨੇ ਆਖਿਆ, "ਵੇਖ ਮਾਂ ਅੱਜ ਤੇਰੇ ਪੁੱਤ ਨੇ ਦਿੱਲੀ ਵਾਲੇ ਨੁਕਸਾਨ ਦੀ ਪਹਿਲੀ ਕਿਸਤ ਵਾਪਸ ਲੈ ਲਈ ਹੈ"।

ਬਸੰਤ ਕੁਰ ਨੇ ਆਖਿਆ "ਵੇਖ ਪੁੱਤ ਇੱਹ ਕੰਮ ਚੰਗੇ ਨਹੀਂ। ਦਸਾਂ ਨੌਹਾਂ ਦੀ ਕਿਰਤ ਕਰਨੀ ਚਾਹੀਦੀ ਹੈ। ਗੁਰਬਾਣੀ ਕਹਿੰਦੀ ਹੈ"।

"ਮੰਦੇ ਕੰਮੀ ਨਾਨਕਾ ਜਦ ਕਦ ਮੰਦਾ ਹੋਏ "॥

ਜਸਵੀਰ ਸਮਾਨ ਕੱਢ ਕੇ ਮੰਜੇ ਉਪਰ ਰੱਖ ਰਿਹਾ ਸੀ। ਇੱਕ ਫੋਟੋ ਅਟੈਚੀ ਦੀ ਜੇਬ ਵਿੱਚੋ ਨਿਕਲੀ। ਜਸਵੀਰ ਨੇ ਆਖਿਆ "ਲੈ ਵੇਖ ਬੇਬੇ ਆਹ ਸਾਲਾ, ਆਪਣੇ ਆਪ ਨੂੰ ਸਿੱਖ ਦੱਸ ਕੇ ਬੱਚਣਾ ਚਾਹੁੰਦਾ ਸੀ"।

ਫੋਟੋ ਜਸਵੀਰ ਦੇ ਹੱਥ ਵਿੱਚੋ ਫੜ ਕੇ ਬਸੰਤ ਕੁਰ ਨੇ ਚੰਗੀ ਤਰਾਂ ਵੇਖਦੀ ਨੇ ਕਿਹਾ,"ਇਹ ਫੋਟੋ ਤਾਂ ਤੇਰੇ ਵੀਰ ਦਲਜੀਤ ਦੀ ਹੈ। ਅੱਜ ਉਹਨੇ ਆਉਣਾ ਸੀ। ਆਹ ਫੜ ਚਿੱਠੀ ਉਹਨੇ ਲਿਖਿਆ ਮੈ ਚੌਵੀ ਜਾਂ ਪੱਚੀ ਤਰੀਕ ਨੂੰ ਘਰ ਆ ਜਾਵਾਂਗਾ" ।

"ਨਹੀ ਬੇਬੇ ਤੈਂਨੂੰ ਭੁਲੇਖਾ ਲੱਗਦਾ ਹੋਵੇਗਾ। ਨਿਗ੍ਹਾ ਨਾਲ ਪਛਾਣ "।

"ਵੇ ਮੈਂ ਪਛਾਣ ਕੇ ਹੀ ਤਾਂ ਕਹਿੰਨੀ ਹਾਂ"। ਰੋਂਦੀ ਕਰਤਾਰੋ ਨੇ ਆਖਿਆ ।

ਜਸਵੀਰ ਮਾਂ ਦੇ ਗਲ ਲੱਗ ਕੇ ਧਾਹਾਂ ਮਾਰ ਕੇ ਰੋ ਪਿਆ । ਉਸ ਰੋਦੇ ਹੋਏ ਨੇ ਆਖਿਆ "ਮਾਂ ਮੈਂ ਤਾਂ ਆਪ ਹੀ ਬੱਦਲੇ ਦੀ ਅੱਗ ਵਿੱਚ ਮੱਚ ਗਿਆ ਹਾਂ। ਮਾਂ ਮੈਨੂੰ ਮੁਆਫ ਕਰ ਦੇਣਾਂ"।

ਆਖਦਾ ਉਹ ਰੋਦਾ ਘਰੋ ਨਿਕਲ ਗਿਆ

## ਲਵਮੈਰਿਜ

ਦੱਸਵੀ ਪਾਸ ਕਰਕੇ ਤਰਜਿੰਦਰ ਨੇ ਨੇੜਲੇ ਹੀ ਕਾਲਿਜ ਵਿੱਚ ਦਾਖਲਾ ਲੈ ਲਿਆ । ਤਰਜਿੰਦਰ ਹਾਕੀ ਅਤੇ ਕਬੱਡੀ ਦਾ ਮੰਨਿਆ ਹੋਇਆ ਖਿਡਾਰੀ ਸੀ । ਉਸ ਦੀ ਗੁੱਡੀ ਤਾਂ ਸਕੂਲ ਵਿੱਚ ਹੀ ਚੱੜ ਗਈ ਸੀ । ਕਾਲਿਜ ਵਿੱਚ ਜਾ ਕੇ ਉਸ ਦੀ ਬੱਲੇ ਬੱਲੇ ਦੂਣ ਸਵਾਈ ਹੋ ਗਈ ਸੀ । ਉਹ ਖੇਡਾਂ ਦੇ ਨਾਲ ਨਾਲ ਪੜ੍ਹਾਈ ਵਿੱਚ ਵੀ

ਪੂਰਾ ਹੁਸ਼ਿਆਰ ਸੀ । ਸਰੀਰਕ ਪੱਖ ਤੋਂ ਤਾਂ ਕੀ , ਕੁਦਰਤ ਨੇ ਕਿਸੇ ਪੱਖ ਤੋ ਵੀ ਕਸਰ ਨਹੀ ਸੀ ਛੱਡੀ । ਗੋਰਾ ਨਿਸ਼ੋਹ ਰੰਗ , ਛੇ ਫੁੱਟ ਕੱਦ , ਮੋਟੀਆਂ ਮੋਟੀਆਂ ਬਲੌਰਾਂ ਵਰਗੀਆਂ ਅੱਖਾਂ ਤੇ ਤਿੱਖੇ ਨੈਣ ਨਕਸ਼ਾਂ ਵਾਲਾ ਤਰਜਿੰਦਰ ਜਿਸ ਪਾਸੇ ਨੂੰ ਵੀ ਤੁਰਦਾ ਮੰਜਿਲਾਂ ਸਰ ਹੀ ਕਰਦਾ ਜਾਦਾ ।
ਛੱਬੀ ਜਨਵਰੀ ਦਾ ਮੇਲਾ ਆ ਗਿਆ। ਮੇਲੇ ਤੇ ਪੰਜਾਬ ਦੀਆਂ ਕਬੱਡੀ ਤੇ ਹਾਕੀ ਦੀਆਂ ਮੰਨੀਆਂ ਹੋਈਆਂ ਟੀਮਾਂ ਨੇ ਭਾਗ ਲਿਆ । ਇੱਸ ਸਾਲ ਤਰਜਿੰਦਰ ਨੇ ਤਾਂ ਕਮਾਲ ਹੀ ਕਰ ਦਿੱਤੀ। ਕਿਸੇ ਮੈਚ ਵਿੱਚ ਵੀ ਉਸ ਨੇ ਆਪਣੇ ਸਰੀਰ ਨੂੰ ਮਿੱਟੀ ਨਹੀ ਲੱਗਣ ਦਿੱਤੀ । ਮੰਨੇ ਹੋਏ ਜਾਫੀ ਵੀ ਆਪਣਾਂ ਪੂਰਾ ਜ਼ੋਰ ਲਾ ਹਟੇ। ਪਰ ਕਿਸੇ ਕੋਲੋਂ ਵੀ ਤਰਜਿੰਦਰ ਨੂੰ ਜੱਫਾ ਨਹੀ ਲੱਗਿਆ। ਸਾਰੇ ਲੋਕ ਉਸ ਦੀ ਖੇਡ ਵੇਖ ਕੇ ਅਸ਼ ਅਸ਼ ਕਰ ਰਹੇ ਸਨ। ਇਨਾਮ ਵੰਡ ਸਮਾਗਮ ਤੇ ਤਰਜਿੰਦਰ ਨੂੰ ਮੇਲੇ ਦਾ " ਵੈਸਟ ਪਲੇਅਰ " ਐਲਾਨਿਆ ਗਿਆ । ਉਸ ਨੂੰ ਤਿੰਨ ਹਜ਼ਾਰ ਦਾ ਸਪੈਸਲ ਇਨਾਮ ਦੇ ਕੇ ਸਨਮਾਨਤ ਕੀਤਾ ਗਿਆ।
ਕਾਲਿਜ ਵਿੱਚ ਤਰਜਿੰਦਰ ਦੀ ਹਰ ਪਾਸੇ ਚਰਚਾ ਹੋ ਰਹੀ ਸੀ। ਮੁੰਡੇ, ਕੁੜੀਆਂ ਜਿੱਥੇ ਵੀ ਇਕੱਠੇ ਹੋ ਕੇ ਬੈਠਦੇ ਗੱਲਾਂ ਤਰਜਿੰਦਰ ਦੀਆਂ ਹੀ ਹੁੰਦੀਆਂ। ਹਰ ਪਾਸੇ ਉਸ ਦੇ ਹੀ ਚਰਚੇ ਸਨ। ਕਾਲਿਜਾਂ ਵਿੱਚ ਚੰਗੇ ਗਾਇਕ ਅਤੇ ਚੰਗੇ ਖਿਡਾਰੀ ਨਾਲ ਹਰ ਕੋਈ ਦੋਸਤੀ ਪਾਉਣੀ ਲੋਚਦਾ ਹੈ। ਕਾਲਿਜ ਦੀ ਹਰ ਸੋਹਣੀ ਤੋ ਸੋਹਣੀ ਲੱੜਕੀ ਤਰਜਿੰਦਰ ਦੀ ਫਰਿੰਡ ਬਣਨਾਂ ਲੋਚਦੀ ਸੀ। ਤਰਜਿੰਦਰ ਨੇ ਇੱਸ ਤਰਾਂ ਦੀ ਕਦੇ ਦਿਮਾਗ ਵਿੱਚ ਸੋਚੀ ਹੀ ਨਹੀ ਸੀ। ਜਦ ਕਿਸੇ ਕੁੜੀ ਨੇ ਉਸ ਨੂੰ ਬੁਲਾਇਆ ਵੀ ਤਾਂ ਉਸ ਨੇ ਕਦੇ ਕਿਸੇ ਵਿੱਚ ਜਿਆਦਾ ਦਿੱਲਚਸਪੀ ਨਹੀ ਸੀ ਲਈ। ਤਰਜਿੰਦਰ ਦੇ ਦੋਸਤ ਉਸ ਨੂੰ ਬਹੁਤ ਗੱਲਾਂ ਕਹਿੰਦੇ ਪਰ ਉਹ ਹਮੇਸ਼ਾ ਹਾਸੇ ਵਿੱਚ ਟਾਲ ਦਿੰਦਾ ।
ਇੱਕ ਦਿੱਨ ਤਰਜਿੰਦਰ ਕੰਨਟੀਨ ਵਿੱਚ ਬੈਠਾ ਚਾਹ ਪੀ ਰਿਹਾ ਸੀ। ਪ੍ਰੋਫੈਸਰ ਪ੍ਰੀਤਮ ਕੌਰ ਜਿਸ ਦੀ ਅਜੇ ਦੋ ਕੋ ਮਹੀਨੇ ਪਹਿਲਾਂ ਹੀ ਪੁਆਇੰਟ ਮਿੰਟ ਹੋਈ ਸੀ ਕੰਨਟੀਨ ਵਿੱਚ ਆਈ । ਉਹ ਚਾਹ ਦਾ ਆਰਡਰ ਦੇ ਕੇ ਤਰਜਿੰਦਰ ਵਾਲੇ ਟੇਬਲ ਤੇ ਹੀ ਆ ਕੇ ਬੈਠਣ ਲੱਗੀ। ਤਰਜਿੰਦਰ ਨੇ ਚਾਹ ਵਾਲਾ ਕੱਪ ਟੇਬਲ ਤੇ ਰੱਖ ਕੇ ਖੜਾ ਹੋ ਕੇ ਸਤਿ ਸ੍ਰੀ ਅਕਾਲ ਬਲਾਈ । ਪ੍ਰੀਤਮ ਨੇ ਸਤਿ ਸ੍ਰੀ ਅਕਾਲ ਮੰਨ ਕੇ ਬੈਠਣ ਲੱਗੀ ਨੇ ਮੁਸਕਰਾ ਕੇ ਆਖਿਆ,“ਤਰਜਿੰਦਰ ਸਤਿ ਸ੍ਰੀ ਅਕਾਲ ਤਾਂ ਬੈਠਿਆਂ ਵੀ ਬੁਲਾਈ ਜਾ ਸਕਦੀ ਸੀ। ਆਪ ਨੂੰ ਖੜੇ ਹੋਣ ਦੀ ਕੀ ਜ਼ਰੂਰਤ ਸੀ“।
ਮੈਡਮ ਦੀ ਇੱਹ ਗੱਲ ਸੁਣ ਕੇ ਤਰਜਿੰਦਰ ਨੇ ਨੀਵੀਂ ਪਾ ਲਈ।
ਤਰਜਿੰਦਰ ਆਪਣਿਆਂ ਕੋਲੋ ਨਹੀ ਸ਼ਰਮਾਈ ਦਾ“, ਪ੍ਰੀਤਮ ਨੇ ਆਖਿਆ ।
ਤਰਜਿੰਦਰ ਮੈਡਮ ਦੇ ਇੱਹ ਲਫਜ ਸੁਣ ਕੇ ਹੱਕਾ ਬੱਕਾ ਜਿਹਾ ਹੋ ਗਿਆ । ਉਹ ਆਪਣੇ ਮਨ ਤੇ ਕਾਬੂ ਪਾਉਦਾ ਮੂੰਹ ਉਪਰ ਚੱਕ ਕੇ ਬੋਲਿਆ ,“ਜੀ ਮੈਡਮ ਮੈ ਸਮਝਿਆ ਨਹੀਂ“।
“ਘਬਰਾਉਣ ਵਾਲੀ ਕੋਈ ਗੱਲ ਨਹੀ ਤਰਜਿੰਦਰ ,ਹੌਲੀ ਹੌਲੀ ਸੱਭ ਸਮਝ ਜਾਵੇਂਗਾ । ਤੂੰ ਅਜੇ ਇੱਸ ਮੰਜ਼ਿਲ ਦਾ ਰਾਹੀ ਨਹੀ ਬਣਿਆ”। ਮੁਸਕਰਾਉਂਦੀ ਹੋਈ ਪ੍ਰੀਤਮ ਆਖ ਕੇ ਚਾਹ ਦੀ ਘੁੱਟ ਭਰਨ ਲੱਗੀ। ਤਰਜਿੰਦਰ ਨੇ ਚਾਹ ਦਾ ਆਖਰੀ ਘੁੱਟ ਭਰਿਆ। ਕੱਪ ਟੇਬਲ ਤੇ ਰੱਖ ਕੇ ਉਠਣ ਲੱਗੇ ਨੇ ਜਦ ਮੈਡਮ ਵੱਲ ਤੱਕਿਆ।
ਪ੍ਰੀਤਮ ਖੱਬੀ ਅੱਖ ਨੱਪ ਕੇ ਬੁੱਲਾਂ ਵਿੱਚ ਮਿੰਨਾਂ ਜਿਹਾ ਮੁਸਕਰਾ ਪਈ ।
ਤਰਜਿੰਦਰ ਮਨ ਵਿੱਚ ਸੋਚਦਾ ਹੋਇਆ ਗਰਾਉਂਡ ਵਿੱਚ ਆ ਕੇ ਫੱਗਣ ਦੀ ਧੁੱਪ ਦਾ ਨਜ਼ਾਰਾ ਲੈਣ ਲਈ ਬੈਠ ਗਿਆ। ਉਸ ਦੇ ਮਨ ਵਿੱਚ ਇੱਹ ਗੱਲ ਵਾਰ ਵਾਰ ਆ ਰਹੀ ਸੀ। ਤਰਜਿੰਦਰ ਆਪਣਿਆਂ ਤੋ ਨਹੀਂ ਸ਼ਰਮਾਈਦਾ। ਇੱਹ ਗੱਲ ਕਿਸੇ ਹੋਰ ਹੀ ਪਾਸੇ ਤੁਰਦੀ ਲੱਗਦੀ ਹੈ। ਉਹ ਦੇ ਮਨ ਵਿੱਚ ਕਈ ਵਿਚਾਰ ਆ ਰਹੇ ਸਨ। ਇੱਕ ਅਨੋਖੀ ਜਿਹੀ ਮਸਤੀ ਉਸ ਨੂੰ ਚੜ੍ਹ ਰਹੀ ਸੀ। ਉਹ ਉਠ ਕੇ ਕਲਾਸ ਵਿੱਚ ਆ ਗਿਆ। ਉਸ ਦੀਆ ਅੱਖਾਂ ਅੱਗੇ ਮੈਡਮ ਦੀ ਤਸਵੀਰ ਘੁੰਮ ਰਹੀ ਸੀ। ਉਹ ਮਨ ਨੂੰ ਹੋਰ ਪਾਸੇ ਲਾਉਂਣ ਦੀ ਕੋਸ਼ਿਸ਼ ਕਰਦਾ ਪਰ ਸੱਭ ਵਿਅੱਰਥ।
ਪ੍ਰੀਤਮ ਮਸਾਂ ਹੀ ਚੌਵੀ, ਪੱਚੀ ਸਾਲ ਦੀ ਤੂਤ ਦੀ ਲਗਰ ਵਰਗੀ ਕੁੜੀ, ਗੋਰਾ , ਗੁਲਾਬੀ ਭਾਅ ਮਾਰਦਾ

ਰੰਗ ,ਮਿਰਗ ਦੇ ਨੈਣਾਂ ਵਰਗੇ ਨੈਣ , ਲੰਬੀ ਧੌਣ , ਘੁੰਗਰਾਲੇ ਵਾਲ , ਪਪੀਸੀਆਂ ਵਰਗੇ ਬੁੱਲ , ਪਤਲਾ ਲੱਕ ਤੇ ਛਾਤੀ ਦੀ ਗੋਲਾਈ ਵੇਖ ਕੇ ਤਾਂ ਇਉ ਲਗਦਾ ਸੀ ਕਿ ਸਿਰਜਨ ਹਾਰ ਨੇ ਸਾਰਾ ਜ਼ੋਰ ਪ੍ਰੀਤਮ ਨੂੰ ਬਨਾਉਣ ਤੇ ਹੀ ਲਾ ਦਿੱਤਾ ਹੋਵੇ।
ਹੁਣ ਦੋਹਾਂ ਦੀ ਨਿੰਗਾ ਇੱਕ ਦੂਸਰੇ ਦਾ ਪਿੱਛਾ ਕਰਦੀ ਰਹਿੰਦੀ। ਉਹ ਦੋਵੇਂ ਇੱਕ ਦੂਸਰੇ ਵੱਲ ਨੂੰ ਖਿਚੀ ਦੇ ਜਾ ਰਹੇ ਸਨ। ਉਹ ਕੰਨਟੀਨ ਵਿੱਚ ਚਾਹ ਪੀਣ ਸਮੇ ਇੱਕੋ ਟੇਬਲ ਤੇ ਬੈਠਦੇ। ਗੱਲਾਂ ਵੱਧਦੀਆਂ ਗਈਆਂ। ਪਿਆਰ ਦੀ ਲਕੀਰ ਖਾਈ ਦਾ ਰੂਪ ਧਾਰਨ ਕਰਦੀ ਗਈ। ਉਹਨਾਂ ਦਾ ਮੋਹ ਇਤਨਾਂ ਵੱਧ ਗਿਆ ਕਿ ਇੱਕ ਦੂਸਰੇ ਨੂੰ ਵੇਖੇ ਤੋ ਵਗੈਰ ਚੈਨ ਨਹੀ ਸੀ ਆਉਂਦਾ । ਬਿੰਨ੍ਹਾਂ ਪਾਣੀ ਤੋਂ ਤੱੜਫਦੀ ਮੱਛੀ ਵਾਲਾ ਹਾਲ ਰਹਿੰਦਾ ਸੀ।
ਇਹਨਾਂ ਦੇ ਪਿਆਰ ਦੀ ਚਰਚਾ ਸਾਰੇ ਕਾਲਿਜ ਵਿੱਚ ਹੋਣ ਲੱਗੀ। ਗੱਲ ਪ੍ਰਿੰਸੀਪਲ ਕੋਲ ਪਹੁੰਚ ਗਈ। ਪ੍ਰਿੰਸੀਪਲ ਨੇ ਦੋਹਾਂ ਨੂੰ ਆਪਣੇ ਦਫਤਰ ਵਿੱਚ ਬੁਲਾ ਕੇ ਸਮਝਾਉਂਣਾ ਚਾਹਿਆ। ਉਨਾਂ ਨੇ ਪ੍ਰਿੰਸੀਪਲ ਨੂੰ ਸਾਫ ਹੀ ਆਖ ਦਿੱਤਾ ਕਿ''।
''ਅਸੀਂ ਜਿੰਦਗੀ ਇਕੱਠੇ ਗੁਜ਼ਾਰਨ ਦਾ ਫੈਸਲਾ ਕਰ ਲਿਆ ਹੈ''।
''ਜੇ ਕਰ ਘਰ ਵਾਲੇ ਤੁਹਾਡੇ ਨਾਲ ਰਜਾਂਮੰਦ ਨਾਂ ਹੋਏ ਤਾਂ ਫਿਰ''? ਪ੍ਰਿੰਸੀਪਲ ਨੇ ਉਨਾਂ ਦੇ ਇਰਾਦੇ ਨੂੰ ਪ੍ਰਤਿਆਉਣ ਦੇ ਲਈ ਆਖਿਆ।
''ਸਰ ਅਸੀਂ ਬਾਲਗ ਹਾਂ, ਅਸੀਂ ਆਪਣੇ ਚੰਗੇ ਮਾੜੇ ਦਾ ਖੁਦ ਫੈਸਲਾ ਕਰ ਸਕਦੇ ਹਾਂ'।
''ਠੀਕ ਹੈ, ਜੋ ਵੀ ਕਦਮ ਚੁਕਣਾਂ ਹੈ ਸੋਚ ਸਮਝ ਕੇ ਚੁਕਣਾਂ ਹੈ। ਕਿਸੇ ਕੰਮ ਵਿੱਚ ਬਦਨਾਮੀ ਨਹੀਂ ਹੋਣੀ ਚਾਹੀਦੀ । ਪ੍ਰੀਤਮ ਤੂੰ ਆਪਣੀ ਕਲਾਸ ਲੈ ,ਤਰਜਿੰਦਰ ਤੂੰ ਮੇਰੀ ਗੱਲ ਸੁਣ ਕੇ ਜਾਣਾ''। ਪ੍ਰਿੰਸੀਪਲ ਨੇ ਪ੍ਰੀਤਮ ਦੇ ਜਾਣ ਤੋ ਮਗਰੋ ਤਰਜਿੰਦਰ ਨੂੰ ਪੁੱਛਿਆ'' ਤੇਰੇ ਘਰ ਦੇ ਮੰਨ ਜਾਣਗੇ''।
ਤਰਜਿੰਦਰ ਨੇ ਆਖਿਆ'' ਹਾਂ ਸਰ'।
''ਤਾਂ ਫਿਰ ਵੇਖਦੇ ਹਾਂ'' ,ਆਖ ਕੇ ਪ੍ਰਿੰਸੀਪਲ ਨੇ ਉਸ ਨੂੰ ਵੀ ਤੋਰ ਦਿੱਤਾ।
ਪ੍ਰਿੰਸੀਪਲ ਨੇ ਫੋਨ ਕਰਕੇ ਪ੍ਰੀਤਮ ਦੇ ਪਿੱਤਾ ਜੀ ਨੂੰ ਕਾਲਿਜ ਬੁਲਾ ਲਿਆ। ਪ੍ਰੀਤਮ ਦੇ ਪਿਤਾ ਨੂੰ ਸਾਰੀ ਗੱਲ ਬਹੁਤ ਹੀ ਪਿਆਰ ਨਾਲ ਦੱਸੀ। ਅਤੇ ਆਪਣੀ ਸਲਾਹ ਦਿੱਤੀ ਕਿ ਜੇ ਕਰ ਦੋਹਾਂ ਦੀ ਮੈਰਿਜ ਕਰ ਦਿਤੀ ਜਾਵੇ ਤਾਂ ਕੋਈ ਮਾੜੀ ਗੱਲ ਨਹੀ । ਤਰਜਿੰਦਰ ਬਹੁਤ ਹੀ ਹੋਣਹਾਰ ਤੇ ਸਨੁੱਖਾ ਲੜਕਾ ਹੈ।
ਸੁਣ ਕੇ ਪ੍ਰੀਤਮ ਦੇ ਪਿਤਾ ਦੇ ਅੰਦਰਲਾ ਜੱਟ ਹੰਕਾਰ ਗਿਆ। ਉਹ ਉਠਿਆ ਤੇ ਚੁੱਪ ਕਰਕੇ ਪ੍ਰਿੰਸੀਪਲ ਦੇ ਕਮਰੇ ਤੋਂ ਬਾਹਰ ਆ ਗਿਆ। ਬਿੰਨਾਂ ਗੱਲ ਕੀਤਿਆਂ ਹੀ ਭਰਿਆ ਪੀਤਾ ਪਿੰਡ ਨੂੰ ਵਾਪਸ ਮੁੜ ਗਿਆ।
ਸ਼ਨੀਵਾਰ ਨੂੰ ਪ੍ਰੀਤਮ ਘਰ ਗਈ , ਘਰ ਦੇ ਕਿਸੇ ਜੀ ਨੇ ਵੀ ਪ੍ਰੀਤਮ ਨੂੰ ਸਿਧੇ ਮੂੰਹ ਨਹੀਂ ਬੁਲਾਇਆ । ਸਾਰੇ ਹੀ ਚੁਪ ਚੁਪ ਆਪਣੇ ਕੰਮਾਂ ਵਿੱਚ ਲੱਗੇ ਹੋਏ ਸਨ। ਪਹਿਲਾਂ ਜਦ ਉਹ ਦਰਵਾਜ਼ੇ ਵੜਦੀ ਸੀ ਸਾਰੇ ਭੱਜ ਕੇ ਮਿਲਦੇ ਸਨ। ਸੋਚਦੀ ਹੋਈ ਪ੍ਰੀਤਮ ਨੇ ਆਪਣੀ ਮਾਂ ਕੋਲ ਜਾ ਕੇ ਆਖਿਆ '' ਮੰਮੀ ਸੁੱਖ ਤਾਂ ਹੈ ਸਾਰੇ ਹੀ ਚੁਪ ਚੁਪ ਕਾਹਤੋਂ ਹੋ ''।
ਫਿਰ ਕੀ ਸੀ, ਉਸ ਦੀ ਮਾਂ ਬੋਲਣ ਲੱਗੀ '' ਪੁੱਛਦੀ ਸਾਨੂੰ ਹੈ, ਆਪ ਬਾਹਰ ਖਸਮ ਹੰਢਾਉਂਦੀ ਐ। ਸਾਨੂੰ ਤੇਰੀ ਸਾਰੀ ਕਰਤੂਤ ਦਾ ਪਤਾ ਲੱਗ ਗਿਆ ਹੈ। ਵੱਡੀ ਪਾੜ੍ਹੀ ,ਤੂੰ ਕੁਝ ਵੀ ਨਾਂ ਸੋਚਿਆ , ਚੰਗੀ ਤੂੰ ਸਾਡੇ ਝਾਟੇ ਖੇਹ ਰਲਾਉਂਣ ਲੱਗੀ ਏਂ। ਮੈਨੂੰ ਪਤਾ ਹੁੰਦਾ ਤੂੰ ਇਹ ਚੰਦ ਚਾੜ੍ਹੇਂਗੀ ,ਕਾਹਨੂੰ ਪੜ੍ਹਾਉਦੀ ਮੈਂ ਤੈਨੂੰ। ਘਰ ਦੇ ਕੰਮ ਚੋ ਫਾਹੇ ਦਿੱਤੀ ਹੁੰਦੀ, ਆਹ ਦਿਨ ਤਾਂ ਨਾਂ ਵੇਖਣੇ ਪੈਂਦੇ। ਉਲਟਾ ਮੈਨੂੰ ਪੁੱਛਦੀ ਹੈ ਮੰਮੀ ਕੀ ਗੱਲ ਹੈ। ਉਹ ਹੋਰ ਵੀ ਬਹੁਤ ਕੁਝ ਬੋਲੀ ਗਈ''।
ਪ੍ਰੀਤਮ ਕੰਨਾਂ ਵਿੱਚ ਕੌੜਾ ਤੇਲ ਪਾ ਕੇ ਚੁੱਪ ਚਾਪ ਸਾਰਾ ਕੁਝ ਸੁਣੀ ਗਈ, ਬੋਲੀ ਕੁਝ ਨਹੀਂ। ਉਸ ਦਾ ਪਿਤਾ ਕਿਸੇ ਰਿਸ਼ਤੇਦਾਰੀ ਵਿੱਚ ਗਿਆ ਹੋਇਆ ਸੀ ।
ਸੋਮਵਾਰ ਨੂੰ ਕਾਲਿਜ ਪਹੁੰਚ ਕੇ ਪ੍ਰੀਤਮ ਨੇ ਤਰਜਿੰਦਰ ਨੂੰ ਸਾਰੀ ਗੱਲ ਦੱਸ ਦਿੱਤੀ । ਕਿ ਘਰ ਦਿਆਂ ਨੂੰ ਆਪਣੇ ਵਾਰੇ ਸਾਰਾ ਕੁਝ ਪਤਾ ਲੱਗ ਗਿਆ ਹੈ । ਪਿਤਾ ਜੀ ਘਰ ਨਹੀ ਸਨ, ਹੋ ਸਕਦਾ ਹੈ ਉਹ ਇਸੇ ਗੱਲ

ਦੇ ਮਾਰੇ ਯੂ ਪੀ ਵਿੱਚ ਭੁਆ ਜੀ ਕੋਲ ਗਏ ਹੋਣ । ਆਪਾਂ ਇੱਸ ਦਾ ਕੋਈ ਹੱਲ ਸੋਚੀਏ । ਜੇ ਆਪਾਂ ਅਵੇਸਲੇ ਰਹੇ ਤਾਂ ਹੋ ਸਕਦਾ ਹੈ ਘਰ ਵਾਲੇ ਸ਼ਾਦੀ ਦੀ ਗੱਲ ਕਿਧਰੇ ਹੋਰ ਪੱਕੀ ਕਰ ਦੇਣ।

''ਫਿਰ ਆਪਾਂ ਨੂੰ ਕੀ ਕਰਨਾਂ ਚਾਹੀਦਾ ਹੈ''? ਤਰਜਿੰਦਰ ਨੇ ਪੁੱਛਿਆ ।

''ਜੋ ਮਰਜ਼ੀ ਹੈ ਕਰ ਲਵੋ। ਪਰ ਆਪਾਂ ਨੂੰ ਹੁਣ ਦੇਰ ਨਹੀ ਕਰਨੀ ਚਾਹੀਦੀ। ਮੈ ਹਰ ਤਰਾਂ ਤਿਆਰ ਹਾਂ'' ,ਪ੍ਰੀਤਮ ਨੇ ਆਪਣੇ ਵੱਲੋ ਸਪੱਸਟ ਕਰ ਦਿਤਾ।

ਤਰਜਿੰਦਰ ਨੇ ਆਪਣੇ ਦੋਸਤ ਬਲਜਿੰਦਰ ਅਤੇ ਰੂਪ ਨੂੰ ਸਾਰੀ ਗੱਲ ਦੱਸ ਦਿੱਤੀ । ਸਲਾਹ ਕਰਕੇ ਉਹ ਪ੍ਰਿੰਸੀਪਲ ਕੋਲ ਚਲੇ ਗਏ। ਪ੍ਰਿਸੀਪਲ ਨੇ ਉਨਾਂ ਨੂੰ ਦੱਸਿਆ ਕਿ ਮੈਂ ਪ੍ਰੀਤਮ ਦੇ ਪਿਤਾ ਨੂੰ ਇੱਥੇ ਬੁਲਾ ਕੇ ਸਾਰੀ ਗੱਲ ਦੱਸਣੀ ਚਾਹੀ ਸੀ ।ਪਰ ਉਹ ਤਾਂ ਸੁਣ ਕੇ, ਬਿਨਾਂ ਕੁਝ ਬੋਲਿਆਂ ਤੇ ਬਿੰਨਾਂ ਬੁਲਾਇਆਂ ਹੀ ਚਲਾ ਗਿਆ । ਮੈਨੂੰ ਤਾਂ ਇੰਹ ਲੱਗ ਰਿਹਾ ਹੈ ,ਕਿ ਉਨਾਂ ਨੇ ਕਿਸੇ ਵੀ ਹਾਲਤ ਵਿੱਚ ਮੰਨਣਾਂ ਨਹੀ ।

''ਸਰ ਹੁਣ ਫਿਰ ਆਪਾਂ ਨੂੰ ਕੀ ਕਰਨਾਂ ਚਾਹੀਦਾ ਹੈ''? ਰੂਪ ਨੇ ਪੁੱਛਿਆ ।

''ਜੇ ਕਰ ਇੰਨਾਂ ਦਾ ਪੱਕਾ ਹੀ ਫੈਸਲਾ ਹੈ ਤਾਂ ਫਿਰ ਕੋਰਟ ਮੈਰਿਜ ਕਰਵਾਂ ਲੈਣ। ਇੱਸ ਤੋ ਬਿੰਨ੍ਹਾਂ ਤਾਂ ਹੋਰ ਕੋਈ ਰਸਤਾ ਨਹੀਂ ।ਮੇਰਾ ਇੱਕ ਕਲਾਸਫੈਲੋ ਵਕੀਲ ਹੈ, ਉਸ ਕੋਲ ਚਲੇ ਜਾਣਾਂ । ਮੈਂ ਅੱਜ ਸ਼ਾਮ ਨੂੰ ਉਸ ਨਾਲ ਫੋਨ ਤੇ ਸਾਰੀ ਗੱਲ ਕਰ ਲਵਾਂਗਾ। ਤੁਸੀਂ ਜਾ ਕੇ ਪਹਿਲਾਂ ਕੋਰਟ ਮੈਰਿਜ ਕਰਵਾ ਆਵੋ ਤੇ ਬਾਅਦ ਵਿੱਚ ਆਪਾਂ ਗੁਰਦਆਰੇ ਚੱਲ ਕੇ ਅਨੰਦ ਕਾਰਜ ਕਰਵਾ ਲਵਾਂਗੇ''। ਪ੍ਰਿੰਸੀਪਲ ਨੇ ਵਕੀਲ ਦੇ ਨਾਮ ਇੱਕ ਚਿੱਠੀ ਵੀ ਲਿੱਖ ਕੇ ਉਨਾਂ ਨੂੰ ਦੇ ਦਿੱਤੀ।

ਕੋਰਟ ਮੈਰਿਜ ਕਰਵਾਉਂਣ ਤੋਂ ਮਗਰੋਂ ਉਨ੍ਹਾਂ ਛੇਵੇਂ ਪਾਤਸ਼ਾਹ ਦੇ ਗੁਰਦਵਾਰੇ ਵਿੱਚ ਅਨੰਦ ਕਾਰਜ ਕਰਵਾ ਲਏ। ਕੁਝ ਪ੍ਰੋਫੈਸਰ ਤੇ ਤਰਜਿੰਦਰ ਦੇ ਪੰਜ ਸੱਤ ਦੋਸਤ, ਅੱਠ ਦਸ ਕੁੜੀਆਂ, ਤਿੰਨ ਮੈਡਮਾਂ ਨਾਲ ਆਏ ਹੋਏ ਸਨ। ਪ੍ਰਿੰਸੀਪਲ ਜੋੜੀ ਨੂੰ ਅਸ਼ੀਰਵਾਦ ਦੇ ਰਿਹਾ ਸੀ।

ਡਿਉਡੀ ਵਿੱਚ ਖੜ੍ਹੇ ਦੋ ਬਜ਼ੁੱਰਗ ਆਪਸ ਵਿੱਚ ਦੀ ਗੱਲਾਂ ਕਰ ਰਹੇ ਸਨ।

''ਯਾਰ ਬੰਤ ਸਿੰਹਾਂ ਦੱਸ ਐਦੂੰ ਹੋਰ ਕਲਜੁਗ ਕੀ ਆਊ'', ਕਪੂਰੇ ਨੇ ਆਖਿਆ ।

''ਕਿਉਂ ਹੁਣ ਕੀ ਗਾਂ ਕੋਠੇ ਤੇ ਚੜ੍ਹ ਗਈ'', ਬੰਤ ਨੇ ਆਖਿਆ ।

''ਇਹ ਤਾਂ ਉਸ ਤੋ ਵੀ ਮਾੜੀ ਗੱਲ ਹੋ ਗਈ। ਉਏ ਉਸਤਾਦ ਤੇ ਪੜਨ ਵਾਲੇ ਦਾ ਰਿਸ਼ਤਾ ਗੁਰੂ , ਚੇਲੇ ਵਾਲਾ ਜਾਂ ਮਾਂ ,ਪਿਉ ਤੇ ਬੱਚਿਆਂ ਵਾਲਾ ਹੁੰਦਾ ਹੈ''।

''ਇੰਹ ਤਾਂ ਹੈ ਹੀ, ਇਹਦੇ ਵਿੱਚ ਕਿਹੜਾ ਝੂਠ ਹੈ, ਕਪੂਰਿਆ ''।

''ਲੈ ਸੁਣ ਲੈ ਫਿਰ ਆਹ ਜਿਹੜੇ ਅਨੰਦ ਕਾਰਜ ਹੋ ਕੇ ਹਟੇ ਹਨ। ਇੰਹ ਇੱਕ ਮਾਸਟਰਨੀ ਤੇ ਉਹਦੇ ਕੋਲ ਪੜ੍ਹਦੇ ਮੁੰਡੇ ਦੇ ਹੋਏ ਹਨ। ਹੈ ਨਾਂ ਨ੍ਹੇਰ ਗਰਦੀ ''।

''ਉਏ ਇਹਨੂੰ ਹੀ''ਲਵ ਮੈਰਿਜ'' ਜਾਣੀਂ ਪਿਆਰ ਦਾ ਵਿਆਹ ਕਹਿੰਦੇ ਹਨ''। ਬੰਤ ਨੇ ਕਪੂਰੇ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ।

''ਛੱਡ ਬੰਤ ਸਿੰਹਾਂ, ਨਾਂ ਹੀ ਬਦਲਿਆ, ਗੱਲ ਤਾਂ ਪਹਿਲਾਂ ਵਾਲੀ ਹੀ ਹੈ। ਪਹਿਲਾਂ ਕਹਿੰਦੇ ਹੁੰਦੇ ਸਨ ਉਏ ਕੱਢ ਕੇ ਲੈ ਗਿਆ, ਤੇ ਅਨੰਦ ਗੁਰਦਵਾਰੇ ਜਾ ਕੇ ਕਰਵਾ ਲਏ। ਹੁਣ ਕਹਿੰਦੇ ਹਨ, ਲਵ ਮੈਰਿਜ ਕਰਵਾ ਲਈ। ਹੁੰਦੀ ਤਾਂ ਇਹ ਵੀ ਮਾਪਿਆਂ ਦੀ ਰਜ਼ਾਮੰਦੀ ਤੋ ਵਗੈਰ ਹੀ ਹੈ ''।

''ਕਪੂਰ ਸਿੰਹਾਂ ਅੱਗੇ ਅਨਪੜ੍ਹਤਾ ਸੀ, ਹੁਣ ਲੋਕ ਪੜ੍ਹ ਲਿੱਖ ਗਏ ਹਨ। ਆ ਆਪਾਂ ਮੱਥਾ ਟੇਕ ਕੇ ਦੇਗ ਲਈਏ'' , ਬੰਤ ਨੇ ਆਖਿਆ । ਦੋਵੇ ਗੁਰੂ ਦੀ ਹਜ਼ੂਰੀ ਵਿੱਚ ਜਾ ਬੈਠੇ ।

'' ਅਮਰਜੀਤ ਸਿੰਘ , ਸਿੱਧੂ ਬੱਧਨੀ ਵਾਲਾ ।''